ਨਵੀਨ

# ਪੰਜਾਬੀ ਵਿਆਕਰਣ

## ਭਾਗ 2





## ਮਾਸਟਰ ਕਰਮ ਸਿੰਘ ਗੰਗਾਵਾਲਾ

ਗੰਗਾਵਾਲਾ ਹਾਊਸ, ੧੦੨੫, ਸੈਕਟਰ ੨੧-B, ਚੰਡੀਗੜ੍ਹ



26ਵੀਂ ਵਾਰ (1968) ਮੁੱਲ 2 ਰੁਪਈਏ





## Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਨਵੀਨ

# ਪੰਜਾਬੀ ਵਿਆਕਰਣ

ਭਾਗ 2.

--o--

## ਸੱਤਵੀਂ ਤੇ ਅੱਠਵੀਂ ਜਮਾਤ ਲਈ

--o--

ਜਿਸ ਨੂੰ
ਪੰਜਾਬ ਦੇ ਮਹਿਕਮਾ ਤਾਲੀਮ ਨੇ ਪਹਿਲਾਂ
ਸਰਕੁਲਰ ਨੰਬਰ 11741-B. ਤ੍ਰੀਕ 28
ਸਤੰਬਰ 1923 ਦੁਆਰਾ ਤੇ ਫਿਰ
ਸਰਕੁਲਰ ਨੰਬਰ 5560-W. ਤ੍ਰੀਕ
16 ਮਾਰਚ 1933 ਦੁਆਰਾ
ਪਰਵਾਨ ਕੀਤਾ ।

--o--

ਕਰਤਾ ਤੇ ਪ੍ਰਕਾਸ਼ਕ

**ਮਾਸਟਰ ਕਰਮ ਸਿੰਘ ਰੰਗਾਵਾਲਾ**

ਕੋਠੀ ਨੰ: 1025, ਸੈਕਟਰ 21-B. ਚੰਡੀਗੜ੍ਹ

ਪ੍ਰਿੰਟਰ:-ਸ: ਸੰਤ ਸਿੰਘ ਜੀ, ਗੁਰਸੇਵਕ ਪ੍ਰਿੰਟਿੰਗ ਪ੍ਰੈਸ,
ਜੀ. ਟੀ. ਰੋਡ, ਅੰਮ੍ਰਿਤਸਰ

26ਵੀਂ ਵਾਰ (1968) ਮੁੱਲ 2 ਰੁਪਈਏ

# ਰੀਵੀਊ

ਇਸ 'ਨਵੀਨ ਪੰਜਾਬੀ ਵਿਆਕਰਣ ਭਾਗ 2' ਦੀ ਬਾਬਤ ਅਮੋਲਕ ਭਾਈ ਸਾਹਿਬ ਭਾਈ ਜੋਧ ਸਿੰਘ ਜੀ, ਐਮ. ਏ., ਪਿੱਛੇ ਜੇਹੇ ਪ੍ਰਿੰਸੀਪਲ ਖ਼ਾਲਸਾ ਕਾਲਜ, ਅੰਮ੍ਰਿਤਸਰ, ਰਾਇ ਇਸ ਪਰਕਾਰ ਹੈ :–

"ਮਾਸਟਰ ਜੀ ਨੇ ਇਸ ਕਠਨ ਵਿਸ਼ੇ ਨੂੰ ਸੌਖੇ ਢੰਗ ਨਾਲ ਨਿਬਾਹੁਣ ਦਾ ਯਤਨ ਕੀਤਾ ਹੈ। ਨਿਰਾ ਅੰਗਰੇਜ਼ੀ ਅਤੇ ਸੰਸਕ੍ਰਿਤ ਵਿਆਕਰਣਾਂ ਦੀ ਨਕਲ ਕਰਨ ਦੀ ਥਾਂ ਆਪਣੀ ਖੋਜ ਤੋਂ ਵੀ ਕੰਮ ਲਿਆ ਹੈ। ਇਹ ਸ਼ੈਤ ਪਹਿਲਾ ਪੰਜਾਬੀ ਵਿਆਕਰਣ ਹੈ, ਜਿਸ ਵਿਚ ਲਿੰਗ ਸੰਬੰਧੀ ਪੰਜਾਬੀ ਬੋਲੀ ਅਨੁਸਾਰ ਵੰਡ ਸਾਡੀ ਨਜ਼ਰੋਂ ਲੰਘੀ ਹੈ।" ਅਤੇ–

ਐਜੂਕੇਸ਼ਨਲ ਕਮੇਟੀ, ਚੀਫ਼ ਖ਼ਾਲਸਾ ਦੀਵਾਨ, ਦਾ ਸਰਕੂਲਰ ਹੈ :–

"ਇਹ ਪੁਸਤਕ ਬਿਲਕੁਲ ਨਵੀਂ ਖੋਜ ਦਾ ਸਿੱਟਾ ਹੈ। ਪੁਸਤਕ ਦੀ ਵਿਆਖਿਆ ਦਾ ਢੰਗ ਬੜਾ ਹੀ ਸੁਖਾਲਾ ਹੈ। ਇਸ ਨੂੰ ਟੈਕਸਟ-ਬੁਕ ਕਮੇਟੀ ਨੇ ਵੀ ਪਰਵਾਨ ਕਰ ਲਿਆ ਹੈ।"

# ਐਡੀਸ਼ਨਾਂ ਦਾ ਵੇਰਵਾ


| | |
|---|---|
| ਪਹਿਲੀ ਵਾਰ (ਪਹਿਲੀ ਐਡੀਸ਼ਨ) | 1923 |
| ਅੱਠਵੀਂ ਵਾਰ (ਦੂਜੀ ਐਡੀਸ਼ਨ, ਸੋਧੀ ਹੋਈ) | 1933 |
| ਪੰਜੀਹਵੀਂ ਵਾਰ (ਤੀਜੀ ਐਡੀਸ਼ਨ, ਸੋਧੀ ਹੋਈ) | 1963 |
| ਛਬੀਹਵੀਂ ਵਾਰ (ਚੌਥੀ ਐਡੀਸ਼ਨ, ਸੋਧੀ ਹੋਈ) | 1968 |

# ਭੂਮਿਕਾ

ਪਿਆਰੇ ਪਾਠਕੋ ! ਇਸ ਪੁਸਤਕ ਵਿੱਚ ਪੰਜਾਬੀ ਵਿਆਕਰਣ ਦੇ ਲਿਪੀ-ਪ੍ਰਬੋਧ, 'ਸ਼ਬਦ-ਬੋਧ' ਤੇ 'ਵਾਕ-ਬੋਧ ਨੂੰ ਅਜੇਹੀ ਸੁਚੱਜੀ ਵਿਉਂਤ ਤੇ ਸੌਖੀ ਵਿਆਖਿਆ ਦੁਆਰਾ ਪ੍ਰਸਤਾਰਿਆ ਗਿਆ ਹੈ ਕਿ ਪਾਠਾਂ ਨੂੰ ਇੱਕ ਦੋ ਵਾਰੀ ਪੜ੍ਹਨ ਨਾਲ ਹੀ ਕੰਮ ਰਾਸ ਹੋ ਜਾਂਦਾ ਹੈ; ਅਤੇ ਸਾਰਿਆਂ ਪਰਕਰਣਾਂ ਨੂੰ ਨਿਤਾਰ ਕੇ ਅਜੇਹੇ ਸੰਖੇਪ ਰੂਪਾਂ ਵਿੱਚ ਲਿਖ ਦਿੱਤਾ ਗਿਆ ਹੈ ਕਿ ਜਦੋਂ ਓਹਨਾਂ ਨੂੰ ਕੰਠ ਕਰ ਲਈਏ, ਤਾਂ ਫਿਰ ਸਾਰੀ ਪੁਸਤਕ ਨੂੰ ਮੁੜ-ਮੁੜ ਪੜ੍ਹਨ ਦੀ ਲੋੜ ਹੀ ਨਹੀਂ ਰਹਿੰਦੀ।

ਪਰ ਚੇਤੇ ਰੱਖੋ ਕਿ 'ਨਿਤਾਰਾਂ' ਨੂੰ ਕੰਠ ਕਰਨ ਦੇ ਉਪਰੰਤ ਪਦ-ਵੰਡ, ਵਾਕ-ਵੰਡ, ਵਾਕ-ਜੋੜ, ਵਾਕ-ਤੋੜ, ਵਾਕ-ਵਟਾਂਦਰੇ, ਸ਼ਬਦ-ਰਚਨਾ ਤੇ ਵਿਸਰਾਮ-ਚਿੰਨ੍ਹਾਂ ਦੀ ਠੀਕ ਵਰਤੋਂ ਦਾ ਅਭਿਆਸ ਜਾਰੀ ਰੱਖਣਾ ਜ਼ਰੂਰੀ ਹੈ; ਕਿਉਂਕਿ ਇਸ ਨਾਲ ਪੰਜਾਬੀ ਵਿਆ-ਕਰਣ ਵੀ ਚੰਗੀ ਤਰ੍ਹਾਂ ਆ ਜਾਂਦਾ ਹੈ ਤੇ ਇਸ ਦੀ ਸਹਾਇਤਾ ਨਾਲ 'ਅੰਗਰੇਜ਼ੀ' ਆਦਿ ਹੋਰਨਾਂ ਬੋਲੀਆਂ ਦੇ ਵਿਆਕਰਣ ਵੀ ਸੌਖੀ ਤਰ੍ਹਾਂ ਸਿੱਖੇ ਜਾ ਸਕਦੇ ਹਨ। ਸੋ–

REMEMBER

"By practice we can learn somethings of a language but not much."

'The study of Grammar helps us to learn a language intelligently, to avoid mistakes and to explain and correct mistakes made by ourselves and others."

"Scholars tell us that the grammars of various languages are alike in many respects, therefore if we intelligently learn the grammar of one language, say our mother tongue, it becomes easy to study the grammar of a foreign tongue."

# ਤਤਕਰਾ

## ਤੀਜਾ ਅਧਿਆਇ



## ਚੌਥਾ ਅਧਿਆਇ



## ਪੰਜਵਾਂ ਅਧਿਆਇ

## ਛੇਵਾਂ ਅਧਿਆਇ



## ਸੱਤਵਾਂ ਅਧਿਆਇ

ਅੱਠਵਾਂ ਅਧਿਆਇ



ਨੌਂਵਾਂ ਅਧਿਆਇ



ਦਸਵਾਂ ਅਧਿਆਇ



ਯਾਰ੍ਹਵਾਂ ਅਧਿਆਇ



ਬਾਰ੍ਹਵਾਂ ਅਧਿਆਇ



ਤੇਰ੍ਹਵਾਂ ਅਧਿਆਇ

ਚੌਧਵਾਂ ਅਧਿਆਇ



ਪੰਦਰ੍ਹਵਾਂ ਅਧਿਆਇ



ਸੋਲ੍ਹਵਾਂ ਅਧਿਆਇ



17ਵਾਂ, 18ਵਾਂ ਤੇ 19ਵਾਂ ਅਧਿਆਇ

# ਪਹਿਲਾ ਅਧਿਆਇ

## ( ਕੁਝਕੁ ਮੁੱਢਲੀਆਂ ਗੱਲਾਂ )

## (1) ਮਨ, ਭਾਵ, ਸ਼ਬਦ ਤੇ ਬੋਲੀ

ਮਨੁੱਖ ਵਿੱਚ ਜੋ ਸੋਚਣ-ਸਮਝਣ ਦੀ ਸ਼ਕਤੀ ਹੈ, ਉਸ ਨੂੰ **ਮਨ** ਆਖਦੇ ਹਨ; ਅਤੇ ਮਨ ਦੀਆਂ ਸੋਚਾਂ-ਵਿਚਾਰਾਂ ਤੇ ਫੁਰਨਿਆਂ ਨੂੰ **ਭਾਵ** ਕਿਹਾ ਜਾਂਦਾ ਹੈ ।

ਮਨ ਦਿਆਂ ਭਾਵਾਂ ਨੂੰ 'ਸਪਸ਼ਟ ਤੌਰ ਪੁਰ' ਪਰਗਟ ਕਰਨ ਲਈ ਜੋ ਵੱਖੋ ਵੱਖਰੇ ਬੋਲ ਮਨੁੱਖ ਦੇ ਮੂੰਹ ਵਿੱਚੋਂ ਨਿਕਲਦੇ ਹਨ, ਓਹਨਾਂ ਨੂੰ **ਸਪਸ਼ਟ ਬੋਲ** ਜਾਂ **ਸ਼ਬਦ** ਆਖਦੇ ਹਨ ।

ਕਿਸੇ ਸ਼ਬਦ ਨੂੰ ਸੁਣਿਆਂ-ਪੜ੍ਹਿਆਂ ਜੋ ਕੁਝ ਸਮਝ ਵਿੱਚ ਆਵੇ, ਉਹਨੂੰ ਉਸ ਸ਼ਬਦ ਦਾ **ਅਰਥ** ਕਿਹਾ ਜਾਂਦਾ ਹੈ, ਜੋ ਅਸਲ ਵਿੱਚ 'ਭਾਵ' ਦਾ ਹੀ ਦੂਜਾ ਰੂਪ ਜਾਂ ਨਾਉਂ ਹੈ; ਕਿਉਂਕਿ ਇੱਕ ਦੇ ਮਨ ਦਾ 'ਭਾਵ' ਸ਼ਬਦ ਦੁਆਰਾ ਜਦੋਂ ਦੂਜੇ ਦੇ ਮਨ ਵਿੱਚ ਪਰਵੇਸ਼ ਕਰਦਾ ਹੈ, ਤਾਂ ਉੱਸੇ ਦਾ ਨਾਉਂ 'ਅਰਥ' ਹੋ ਜਾਂਦਾ ਹੈ ।

ਕਿਸੇ ਦੇਸ ਦੇ ਰਹਿਣ ਵਾਲੇ ਆਮ ਲੋਕ ਆਪਣਿਆਂ ਭਾਵਾਂ ਨੂੰ ਆਪੋ ਵਿੱਚੀ ਪਰਗਟ ਕਰਨ ਲਈ ਜੋ ਜੋ 'ਸਪਸ਼ਟ ਬੋਲ' ਬੋਲਦੇ ਜਾਂ ਲਿਖਦੇ ਹਨ, ਓਹਨਾਂ ਸਾਰਿਆਂ ਬੋਲਾਂ ਦੇ ਇੱਕਠ ਨੂੰ ਉਸ ਦੇਸ਼ ਦੀ **ਬੋਲੀ** ਆਖਦੇ ਹਨ, ਜਿਸ ਦਾ ਨਾਉਂ ਆਮ ਤੌਰ ਪੁਰ ਉਸ ਦੇਸ਼ ਦੇ ਨਾਉਂ ਪੁਰ ਹੀ ਹੁੰਦਾ ਹੈ, ਤੇ ਕਿਸੇ ਕਿਸੇ ਦਾ ਹੋਰ ਵੀ; ਜਿਵੇਂ—ਪੰਜਾਬ ਦੀ ਬੋਲੀ **ਪੰਜਾਬੀ** ਅਖਵਾਂਦੀ ਹੈ; ਤੇ ਉੱਤਰ ਪ੍ਰਦੇਸ਼ ਦੀ **ਹਿੰਦੀ** ।

# (2) ਮਾਤ੍ਰੀ ਬੋਲੀ

ਵੇਖੋ ! ਬੱਚਾ ਜੰਮਦਾ ਹੈ, ਤਾਂ ਉਸ ਨੂੰ ਕੋਈ ਵੀ ਬੋਲੀ ਨਹੀਂ ਆਉਂਦੀ। ਪਰ ਕੁਝ ਚਿਰ ਮਗਰੋਂ ਜਦੋਂ ਉਹ ਆਪਣੀ ਮਾਤਾ ਨੂੰ ਗੱਲਾਂ ਕਰਦਿਆਂ ਵੇਖਦਾ-ਸੁਣਦਾ ਹੈ, ਤਾਂ ਆਪਣੇ ਆਪ ਹੀ ਗੱਲਾਂ ਕਰਨ ਦੇ ਸ਼ੌਕ ਵਿੱਚ ਕੁਝ 'ਊਂ-ਆਂ' ਜੇਹੀਆਂ ਅਵਾਜ਼ਾਂ ਮੂੰਹੋਂ ਕੱਢਣ ਲੱਗ ਜਾਂਦਾ ਹੈ; ਤੇ ਫਿਰ ਹੁੰਦੇ-ਹੁੰਦੇ ਚਹੁੰ ਕੁ ਵਰ੍ਹਿਆਂ ਦੀ ਉਮਰ ਤਕ ਓਹੋ ਜੇਹੀਆਂ ਗੱਲਾਂ ਖੁੱਲ੍ਹੀਆਂ-ਡੁੱਲ੍ਹੀਆਂ ਕਰਨ ਲੱਗ ਜਾਂਦਾ ਹੈ, ਜੇਹੋ ਜੇਹੀਆਂ ਕਿ ਉਹਦੀ ਮਾਤਾ ਕਰਦੀ ਹੈ। ਸੋ-

ਮਨੁੱਖ ਦੀ ਇੱਸੇ 'ਮੁੱਢਲੀ ਬੋਲੀ' ਨੂੰ, ਜੋ ਉਹ ਆਪਣੇ ਆਪ ਸਿੱਖ ਜਾਂਦਾ ਹੈ, ਉਹਦੀ 'ਆਪਣੀ' ਜਾਂ 'ਮਾਤ੍ਰੀ ਬੋਲੀ' ਆਖਦੇ ਹਨ:-'ਆਪਣੀ' ਇਸ ਲਈ ਕਿ ਉਸ ਨੇ ਆਪਣੇ ਆਪ ਸਿੱਖੀ ਹੁੰਦੀ ਹੈ, ਅਤੇ 'ਮਾਤ੍ਰੀ' ਇਸ ਲਈ ਕਿ ਉਹਦਾ ਅਰੰਭ ਤੇ ਮੁੱਢਲਾ ਅਭਿਆਸ ਨਿਰੋਲ 'ਮਾਤਾ' ਦੁਆਰਾ ਹੀ ਹੁੰਦਾ ਹੈ। ਤਾਂ ਤੇ-

ਜਿਹੜੀ ਬੋਲੀ ਸਾਡੇ ਪੰਜਾਬ ਦੇਸ ਦੇ ਜੰਮ-ਪਲ ਬੱਚੇ ਸਭ ਤੋਂ ਪਹਿਲਾਂ ਆਪਣੀ ਮਾਤਾ ਤੇ ਹੋਰਨਾਂ ਸੰਗੀਆਂ-ਸਾਥੀਆਂ ਤੋਂ ਸੁਣ-ਸੁਣ ਕੇ ਆਪਣੇ ਆਪ ਸਿੱਖ ਜਾਂਦੇ ਹਨ, ਓਹੀ ਉਨ੍ਹਾਂ ਦੀ 'ਮਾਤ੍ਰੀ ਬੋਲੀ' ਹੈ, ਜੋ ਦੇਸ ਦੇ ਨਾਉਂ ਪੁਰ 'ਪੰਜਾਬੀ' ਅਖਵਾਂਦੀ ਹੈ। ਪਰ-

ਜਿੱਥੇ ਹਰ ਪਰਦੇਸੀ ਬੋਲੀ ਬੜੀ ਔਖੀ ਤੇ ਨਿਰੀ ਲਹੂ-ਸੁਕਾਊ ਹੁੰਦੀ ਹੈ ਅਤੇ ਕੌਮ ਦੀ ਕੌਮ ਨੂੰ ਗੁਲਾਮੀ ਦੇ ਸੰਗਲਾਂ ਨਾਲ ਜਕੜੀ ਰੱਖਦੀ ਹੈ, ਉੱਥੇ ਆਪਣੀ ਜਾਂ ਮਾਤ੍ਰੀ ਬੋਲੀ ਅਤਿਅੰਤ ਸੌਖੀ ਤੇ ਸੁਖਦਾਈ ਹੁੰਦੀ ਹੈ; ਕਿਉਂਕਿ ਇਹ ਜਨਤਾ ਦੇ ਦਿਲ-ਦਿਮਾਗ ਉੱਤੇ ਭਾਰ ਵੀ ਨਹੀਂ ਪਾਉਂਦੀ ਤੇ ਦੇਸ ਦੀ 'ਅਣਖ' ਤੇ 'ਆਜ਼ਾਦੀ' ਨੂੰ ਵੀ ਬਚਾਈ ਰੱਖਦੀ ਹੈ; ਇੱਸੇ ਲਈ ਕਿਹਾ ਜਾਂਦਾ ਹੈ ਕਿ:-

ਪੜ੍ਹ ਪੰਜਾਬੀ ਜੋਧਿਆ, ਤੂੰ ਅਪਣੀ ਬੋਲੀ;
ਨਹੀਂ ਤਾਂ ਨਿਉਂ ਕੇ ਰਹੇਂਗਾ, ਜਿਉਂ ਰਹਿੰਦੀ ਗੋਲੀ।

# (3) ਬੋਲੀ ਤੇ ਵਿਆਕਰਨ

ਵੇਖੋ ! ਹਰ ਬੋਲੀ ਵਿੱਚ ਅਣਗਿਣਤ ਸ਼ਬਦ ਏਹੋ ਜੇਹੇ ਹੁੰਦੇ ਹਨ, ਜੋ ਦੂਜਿਆਂ ਸ਼ਬਦਾਂ ਤੋਂ ਬਣੇ ਹੁੰਦੇ ਹਨ, ਜਿਹਾ ਕਿ–ਸ਼ਬਦ 'ਖਾ' ਤੋਂ ਖਾਂਦਾ, ਖਾਂਦੇ, ਖਾਂਦੀ, ਖਾਂਦੀਆਂ; ਖਾਧਾ, ਖਾਧੇ, ਖਾਧੀ, ਖਾਧੀਆਂ;ਖਾਵਾਂ, ਖਾਵੇ, ਖਾਈਂ;ਖਾਣਾ, ਖਾਵਾਂਗਾ ਤੇ ਖਾਏਗਾ,ਆਦਿ ।

ਪਰ ਸ਼ਬਦਾਂ ਦੀ ਇਹ 'ਘਾੜਤ' ਜਾਂ 'ਰਚਨਾ',ਤੇ ਗੱਲਾਂ-ਬਾਤਾਂ ਵਿੱਚ ਏਹਨਾਂ ਦੀ 'ਵਰਤੋਂ' ਐਵੇਂ ਅਟਕਲ-ਪੱਚੂ ਢੰਗ ਨਾਲ ਨਹੀਂ ਹੁੰਦੀ; ਸਗੋਂ 'ਖ਼ਾਸ ਖ਼ਾਸ ਨੇਮਾਂ' ਅਨੁਸਾਰ ਹੀ ਹੁੰਦੀ ਹੈ, ਜਿਨ੍ਹਾਂ ਦੇ ਇਕੱਠ ਦਾ ਨਾਉਂ 'ਵਿਆਕਰਣ' ਹੈ । ਸਿਆਣੇ ਕਹਿੰਦੇ ਹਨ ਕਿ–ਬੋਲੀ 'ਬੋਲਾਂ' ਦਾ ਇਕੱਠ ਹੈ,ਤੇ ਵਿਆਕਰਣ 'ਬੋਲੀ-ਨੇਮਾਂ' ਦਾ । ਸੋ–

### ਲੱਛਣ

(1) ਜਿਨ੍ਹਾਂ ਨੇਮਾਂ ਅਨੁਸਾਰ ਕਿਸੇ ਬੋਲੀ ਦੇ ਸ਼ਬਦਾਂ ਦੀ 'ਰਚਨਾ' ਤੇ 'ਵਰਤੋਂ' ਹੁੰਦੀ ਹੋਵੇ, ਓਹਨਾਂ ਸਾਰਿਆਂ ਨੇਮਾਂ ਨੂੰ ਰਲਾ ਕੇ ਉਸ ਬੋਲੀ ਦਾ **ਵਿਆਕਰਨ** ਆਖਦੇ ਹਨ। ਅਤੇ–

(2) ਪੰਜਾਬੀ ਬੋਲੀ ਦੀ 'ਨਿਯਮਾਵਲੀ' ਦਾ ਨਾਉਂ **ਪੰਜਾਬੀ ਵਿਆਕਰਨ** ਹੈ।

ਪਰ ਚੇਤੇ ਰੱਖੋ ਕਿ ਬੋਲੀ ਚਾਹੇ ਆਪਣੀ ਹੋਵੇ ਜਾਂ ਪਰਾਈ, ਜਦ ਤਕ ਉਸ ਦਾ ਵਿਆਕਰਣ ਨਾ ਪੜ੍ਹੀਏ, ਤਦ ਤਕ ਨਾ ਉਸ ਬੋਲੀ ਦੀ ਚੰਗੀ ਤਰ੍ਹਾਂ ਸਮਝ ਹੀ ਆਉਂਦੀ ਹੈ ਤੇ ਨਾ ਉਹਦੇ ਲਿਖਣ-ਬੋਲਣ ਵਿੱਚ ਭੁੱਲਾਂ ਕਰਨ ਤੋਂ ਹੀ ਬਚ ਸਕੀਦਾ ਹੈ ।

ਤਾਂ ਤੇ ਸਾਨੂੰ ਸਭ ਤੋਂ ਪਹਿਲਾਂ 'ਪੰਜਾਬੀ ਵਿਆਕਰਣ' ਹੀ ਪੜ੍ਹਨਾ ਚਾਹੀਦਾ ਹੈ, ਤਾਂ ਜੁ ਪੰਜਾਬੀ ਦੀਆਂ ਪੁਸਤਕਾਂ-ਗ੍ਰੰਥਾਂ ਨੂੰ ਵੀ ਚੰਗੀ ਤਰ੍ਹਾਂ ਸਮਝ ਸਕੀਏ, ਤੇ ਪੰਜਾਬੀ 'ਲਿਖਣ-ਬੋਲਣ' ਵਿੱਚ ਹਰ ਤਰ੍ਹਾਂ ਦੀਆਂ ਭੁੱਲਾਂ ਕਰਨ ਤੋਂ ਵੀ ਬਚ ਜਾਈਏ ।

# (4) ਪੂਰੀ ਗੱਲ

ਇੱਕ ਮੁੰਡਾ ਬੜਾ ਮੌਜੀ ਸੀ। ਇੱਕ ਦਿਨ ਉਹ ਮੌਜ ਵਿੱਚ ਆ ਕੇ ਆਪਣੀ ਮਾਤਾ ਨੂੰ ਆਖਣ ਲੱਗਾ–"ਮਾਂ ਜੀ ! ਮੇਰਾ।"

ਤਾਂ ਮਾਂ ਨੇ ਪੁੱਛਿਆ–"ਤੇਰਾ ਕੀ ?"

ਮੁੰਡਾ ਬੋਲਿਆ-"ਮੇਰਾ ਤੋਤਾ।"

ਮਾਂ ਨੇ ਪੁੱਛਿਆ–"ਤੇਰਾ ਤੋਤਾ ਕੀ ?"

ਮੁੰਡਾ ਬੋਲਿਆ–"ਮੇਰਾ ਤੋਤਾ ਚੂਰੀ।"

ਮਾਂ ਨੇ ਪੁੱਛਿਆ–"ਤੇਰਾ ਤੋਤਾ ਚੂਰੀ ਕਿ ਪੰਛੀ ?"

ਮੁੰਡਾ ਬੋਲਿਆ–"ਮੇਰਾ ਤੋਤਾ ਚੂਰੀ ਨਹੀਂ।"

ਮਾਂ ਨੇ ਆਖਿਆ–"ਤੇਰਾ ਤੋਤਾ ਕਦੇ ਚੂਰੀ ਤੇ ਕਦੇ ਚੂਰੀ ਨਹੀਂ ! ਇਹ ਕੀ ਗੱਲ ਹੋਈ ! ਤੂੰ ਇੱਕੋ ਵਾਰੀ 'ਪੂਰੀ ਗੱਲ' ਕਰ, ਤਾਂ ਜੁ ਤਸੱਲੀ ਹੋਵੇ ਤੇ ਮੁੜ ਮੁੜ ਪੁੱਛਣ ਦੀ ਲੋੜ ਨਾ ਰਹੇ।"

ਤਾਂ ਮੁੰਡਾ ਬੋਲਿਆ–"ਮੇਰਾ ਤੋਤਾ ਚੂਰੀ ਨਹੀਂ ਖਾਂਦਾ।"

ਇਹ ਸੁਣ ਕੇ ਮਾਂ ਚੁੱਪ ਹੋ ਗਈ ਤੇ ਪੂਰੇ ਤੌਰ ਤੇ ਸਮਝ ਗਈ ਕਿ ਮੁੰਡਾ ਕੀ ਕਹਿਣਾ ਚਾਹੁੰਦਾ ਸੀ।

ਪਿਆਰੇ ਪਾਠਕੋ ! ਇਸ ਕਹਾਣੀ ਦਾ ਭਾਵ ਇਹ ਹੈ ਕਿ ਜਦ ਤਕ 'ਪੂਰੀ ਗੱਲ' ਨਾ ਕਰੀਏ, ਸੁਣਨ ਵਾਲੇ ਦੀ ਤਸੱਲੀ ਨਹੀਂ ਹੁੰਦੀ ਤੇ ਉਹ ਮੁੜ ਮੁੜ ਕੁਝ ਨਾ ਕੁਝ ਪੁੱਛਦਾ ਹੀ ਰਹਿੰਦਾ ਹੈ। ਸੋ–

**ਪੂਰੀ ਗੱਲ** ਉਹ ਹੈ, ਜਿਸ ਨੂੰ ਸੁਣਿਆਂ ਪੂਰਾ ਪੂਰਾ ਅਰਥ ਸਮਝ ਵਿੱਚ ਆ ਜਾਏ, ਅਥਵਾ, ਇਹ ਲੋੜ ਨਾ ਰਹੇ ਕਿ ਗੱਲ ਕਰਨ ਵਾਲਾ ਕੁਝ ਹੋਰ ਵੀ ਕਹੇ; ਜਿਹਾ ਕਿ–

ਪੂਰੀ ਗੱਲ–ਮੇਰਾ ਤੋਤਾ ਚੂਰੀ ਨਹੀਂ ਖਾਂਦਾ।

ਅਧੂਰੀਆਂ ਗੱਲਾਂ–ਮੇਰਾ ਤੋਤਾ; ਮੇਰਾ ਤੋਤਾ ਚੂਰੀ; ਰੌਲ ਹੈ।

# (5) ਵਾਕ ਤੇ ਸ਼ਬਦ

ਵੇਖੋ ! ਮੌਜੀ ਮੁੰਡਾ ਪਹਿਲੀ ਵਾਰੀ ਬੋਲਿਆ ਸੀ–"ਮੇਰਾ।"
ਦੂਜੀ ਵਾਰੀ ਬੋਲਿਆ ਸੀ–"ਮੇਰਾ ਤੋਤਾ।"
ਤੀਜੀ ਵਾਰੀ ਬੋਲਿਆ ਸੀ–"ਮੇਰਾ ਤੋਤਾ ਚੂਰੀ।"
ਚੌਥੀ ਵਾਰੀ ਬੋਲਿਆ ਸੀ -"ਮੇਰਾ ਤੋਤਾ ਚੂਰੀ ਨਹੀਂ।"
ਪੰਜਵੀਂ ਵਾਰੀ ਬੋਲਿਆ ਸੀ–"ਮੇਰਾ ਤੋਤਾ ਚੂਰੀ ਨਹੀਂ ਖਾਂਦਾ।"

ਭਾਵ ਇਹ ਕਿ ਮੁੰਡੇ ਨੇ ਪਹਿਲੀ ਵਾਰੀ ਕੇਵਲ ਇੱਕ ਹੀ 'ਬੋਲ' (ਮੇਰਾ) ਬੋਲਿਆ ਸੀ, ਤੇ ਫਿਰ ਹਰ ਵਾਰੀ 'ਇੱਕ ਇੱਕ ਬੋਲ' ਵਧਾ ਕੇ ਪੰਜਵੀਂ ਵਾਰੀ ਇੱਕ 'ਪੂਰੀ ਗੱਲ' ਬਣਾ ਲਈ ਸੀ। ਸੋ–

ਇੱਸੇ ਤਰ੍ਹਾਂ ਹਰ 'ਪੂਰੀ ਗੱਲ' ਤੇ ਹਰ 'ਅਧੂਰੀ ਗੱਲ' ਭਿੰਨ-ਭਿਨ 'ਬੋਲਾਂ' ਤੋਂ ਹੀ ਬਣੀ ਹੁੰਦੀ ਹੈ,ਜੋ ਗੱਲ ਕਰਨ ਵੇਲੇ ਵੀ ਇੱਕ ਦੂਜੇ ਤੋਂ ਨਿਖੇੜ ਕੇ ਬੋਲੀਦੇ ਹਨ, ਅਤੇ ਲਿਖਣ ਵੇਲੇ ਵੀ ਇੱਕ ਦੂਜੇ ਤੋਂ ਨਿਖੇੜ ਕੇ ਹੀ ਲਿਖੇ ਜਾਂਦੇ ਹਨ। ਸੋ–

(1) ਸਾਫ਼ ਸਾਫ਼ ਗੱਲਾਂ ਕਰਨ ਵੇਲੇ ਜੋ ਵੱਖੋ ਵੱਖਰੇ ਬੋਲ ਮਨੁੱਖ ਦੇ ਮੂੰਹ ਵਿੱਚੋਂ ਨਿਕਲਦੇ ਹਨ, ਓਹਨਾਂ ਵਿੱਚੋਂ ਹਰ ਇੱਕ ਨੂੰ **ਸ਼ਬਦ** ਜਾਂ **ਪਦ** ਆਖਦੇ ਹਨ; ਜਿਹਾ ਕਿ–ਤੋਤਾ, ਚੂਰੀ, ਰੋਟੀ, ਖਾਂਦਾ, ਨਹੀਂ, ਆਦਿ।

(2) ਜਿਸ ਗੱਲ ਦਾ ਪੂਰਾ ਪੂਰਾ ਅਰਥ ਸਮਝ ਵਿੱਚ ਆ ਜਾਏ, ਉਹਨੂੰ **ਪੂਰੀ ਗੱਲ** ਜਾਂ **ਵਾਕ** ਆਖਦੇ ਹਨ; ਜਿਹਾ ਕਿ–ਮੇਰਾ ਤੋਤਾ ਚੂਰੀ ਨਹੀਂ ਖਾਂਦਾ। ਧਰਤੀ ਗੋਲ ਹੈ। ਮੈਂ ਭਾਰਤੀ ਹਾਂ।

(3) ਕਿਸੇ ਵਾਕ ਜਾਂ ਤੁਕ ਦੇ ਸ਼ਬਦਾਂ ਨੂੰ ਇੱਕ ਦੂਜੇ ਤੋਂ ਨਿਖੇੜ ਕੇ ਲਿਖਣਾ, ਉਹਦਾ **ਪਦਛੇਦ ਕਰਨਾ** ਅਖਵਾਂਦਾ ਹੈ।

ਸੋ ਅੱਜ-ਕੱਲ ਤਾਂ ਪਦਛੇਦ ਕਰ ਕੇ ਲਿਖਣਾ ਜ਼ਰੂਰੀ ਹੋ ਗਿਆ ਹੈ; ਪਰ ਪਿੱਛਲੇ ਸਮੇਂ ਵਿੱਚ ਕਾਗ਼ਜ਼ ਦੀ ਥੁੜ ਕਰਕੇ ਪਦ-ਛੇਦ ਕਰਨ ਦਾ ਰਿਵਾਜ ਉੱਕਾ ਹੀ ਨਹੀਂ ਸੀ; ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਤ ਦਾ ਨਮੂਨਾ ਹੇਠਾਂ ਦਿੱਤਾ ਗਿਆ ਹੈ:—

"ਭਰੀਐਹਥੁਪੈਰੁਤਨੁਦੇਹ ॥ ਪਾਣੀਧੋਤੈਉਤਰਸੁਖੇਹ ॥"

## ਅਭਿਆਸ

1. ਦੱਸੋ, 'ਮਨ' ਕਿਹਨੂੰ ਕਹਿੰਦੇ ਹਨ, 'ਭਾਵ' ਕਿਹਨੂੰ, ਤੇ 'ਬੋਲੀ' ਕਿਹਨੂੰ ?
2. 'ਮਾਤ੍ਰੀ ਬੋਲੀ' ਨੂੰ 'ਆਪਣੀ ਬੋਲੀ' ਕਿਉਂ ਕਹਿੰਦੇ ਹਨ ? ਅਤੇ ਦੱਸੋ ਕਿ ਅਸਾਂ ਪੰਜਾਬੀਆਂ ਦੀ 'ਮਾਤ੍ਰੀ ਬੋਲੀ' ਕਿਹੜੀ ਹੈ ?
3. 'ਵਿਆਕਰਣ' ਕਿਹਨੂੰ ਕਹਿੰਦੇ ਹਨ ? ਅਤੇ ਦੱਸੋ ਕਿ 'ਬੋਲੀ' ਤੇ 'ਵਿਆਕਰਣ' ਦੇ ਅਰਥਾਂ ਵਿੱਚ ਕੀ ਭੇਦ ਹੈ ?
4. ਦੱਸੋ, ਵਿਆਕਰਣ ਪੜ੍ਹਨ ਦਾ ਕੀ ਲਾਭ ਹੈ,ਅਤੇ ਸਭ ਤੋਂ ਪਹਿਲਾਂ ਕਿਹੜੀ ਬੋਲੀ ਦਾ ਵਿਆਕਰਣ ਪੜ੍ਹਨਾ ਚਾਹੀਦਾ ਹੈ, ਤੇ ਕਿਉਂ ?
5. 'ਵਾਕ' ਕਿਹਨੂੰ ਕਹਿੰਦੇ ਹਨ, ਤੇ 'ਸ਼ਬਦ' ਕਿਹਨੂੰ ? ਹਰ ਇੱਕ ਦੇ ਤਿੰਨ ਤਿੰਨ ਉਦਾਹਰਣ ਵੀ ਦਿਓ ।
6. ਦੱਸੋ, ਇਸ ਵਾਕ ਵਿੱਚ ਸ਼ਬਦ ਕਿੰਨੇ ਤੇ ਕਿਹੜੇ ਕਿਹੜੇ ਹਨ:—

   ਸਾਡਾ ਪੰਜਾਬ ਬੜਾ ਉਪਜਾਊ ਦੇਸ ਹੈ ।
7. ਇਨ੍ਹਾਂ ਤੁਕਾਂ ਨੂੰ ਪਦਛੇਦ ਕਰ ਕੇ ਲਿਖੋ:

   ਕਾਗਦਿਕਲਮੁਨਲਿਖਣਹਾਰੁ ॥ ਮੰਨੇਕਾਕਹਿਕਰਨਿਵੀਚਾਰੁ ॥
8. ਸੱਖਣੀਆਂ ਥਾਵਾਂ ਤੇ ਯੋਗ ਸ਼ਬਦ ਲਿਖ ਕੇ ਵਾਕ ਪੂਰੇ ਕਰੋ:—

   ...ਭੌਂਕਦਾ ਹੈ। ...ਹੀਂਗਦਾ ਹੈ। ਸਾਲ ਦੇ ਬਾਰਾਂ...।
9. ਇਨ੍ਹਾਂ ਅਧੂਰੀਆਂ ਗੱਲਾਂ ਨੂੰ ਪੂਰਾ ਕਰ ਕੇ ਲਿਖੋ:—

   ਹਿਮਾਲਾ ਸਭ ਤੋਂ... ... ...। ਪੰਜ ਤੇ ਪੰਜ... ... ...।

   ਧਰਤੀ ਸੂਰਜ ਦੇ... ... ...। ਇੱਕ ਰੁਪਏ ਦੇ ਸੌ... ...।

# (6) ਵਾਕਾਂ ਦੇ ਭੇਦ ਤੇ ਅੰਤਲੇ ਚਿੰਨ੍ਹ

ਹੇਠਾਂ ਲਿਖਿਆਂ ਵਾਕਾਂ ਨੂੰ ਗਹੁ ਨਾਲ ਪੜ੍ਹੋ:-

(1) ਰਾਵਣ ਕੌਣ ਸੀ ?
(2) ਧਰਤੀ ਗੋਲ ਹੈ।
(3) ਕਿਸੇ ਦੀ ਨਿੰਦਿਆ ਨਾ ਕਰੋ।
(4) ਬੱਲੇ ! ਉਹ ਕੇਡਾ ਬਲਵਾਨ ਹੈ !
(5) ਊਈ ! ਮੈਨੂੰ ਸੂਈ ਚੁੱਭ ਗਈ !

ਵੇਖੋ ! ਪਹਿਲੇ ਵਾਕ ਦੁਆਰਾ ਕੁਝ ਪੁੱਛਿਆ ਗਿਆ ਹੈ; ਇਸ ਲਈ ਇਹਨੂੰ 'ਪੁੱਛਣ ਦਾ ਵਾਕ' ਆਖਦੇ ਹਨ। ਅਤੇ-

ਦੂਜੇ ਵਾਕ ਦੁਆਰਾ ਕੁਝ ਦੱਸਿਆ ਗਿਆ ਹੈ; ਇਸ ਲਈ ਇਹਨੂੰ 'ਦੱਸਣ ਦਾ ਵਾਕ' ਕਹਿੰਦੇ ਹਨ। ਅਤੇ-

ਤੀਜੇ ਵਾਕ ਦੁਆਰਾ ਕਿਸੇ ਨੂੰ ਹੁਕਮ ਜਾਂ ਉਪਦੇਸ਼ ਦਿੱਤਾ ਗਿਆ ਹੈ; ਇਸ ਲਈ ਇਹ 'ਹੁਕਮੀ ਵਾਕ' ਅਖਵਾਂਦਾ ਹੈ।

ਹੁਣ ਵੇਖੋ ਕਿ ਚੌਥਾ ਵਾਕ ਅਸਚਰਜਤਾ ਜਾਂ ਖ਼ੁਸ਼ੀ ਦੇ ਉਛਾਲੇ ਕਰਕੇ, ਅਤੇ ਪੰਜਵਾਂ ਵਾਕ ਦੁੱਖ-ਪੀੜ ਦੇ ਵਲਵਲੇ ਕਰਦੇ ਬੇਵੱਸਾ ਹੀ ਮੂੰਹੋਂ ਨਿਕਲ ਗਿਆ ਹੈ। ਪਰ ਮਨ ਦੇ ਉਛਾਲੇ ਜਾਂ ਵਲਵਲੇ ਨੂੰ 'ਵਿਸਮਾਦ' ਵੀ ਕਿਹਾ ਜਾਂਦਾ ਹੈ; ਇਸ ਲਈ ਇਹੋ ਜੇਹੇ ਵਾਕਾਂ ਨੂੰ 'ਵਿਸਮਾਦੀ' ਜਾਂ 'ਵਿਸਮੀ ਵਾਕ' ਆਖਦੇ ਹਨ। ਸੋ-

ਭਾਵਾਂ ਦੇ ਵਖੇਵੇਂ ਕਰਕੇ ਸਾਰੇ ਵਾਕ ਚਾਰ ਪਰਕਾਰ ਦੇ ਹੋਏ:-

**(1) ਪੁੱਛਣ ਦੇ; (2) ਦੱਸਣ ਦੇ; (3) ਹੁਕਮੀ; ਤੇ (4) ਵਿਸਮੀ।**

## ਲੱਛਣ

(1) ਜਿਸ ਵਾਕ ਦੁਆਰਾ ਕੁਝ ਪੁੱਛਿਆ ਜਾਏ, ਉਹਨੂੰ **ਪੁੱਛਣ ਦਾ ਵਾਕ** ਆਖਦੇ ਹਨ; ਜਿਵੇਂ-ਰਾਵਣ ਕੌਣ ਸੀ ?

(2) ਜਿਸ ਵਾਕ ਦੁਆਰਾ ਕੁਝ ਦੱਸਿਆ ਜਾਏ, ਉਹਨੂੰ

**ਦੱਸਣ ਦਾ ਵਾਕ** ਆਖਦੇ ਹਨ; ਜਿਵੇਂ–ਧਰਤੀ ਗੋਲ ਹੈ।

(3) ਜਿਸ ਵਾਕ ਦੁਆਰਾ ਕਿਸੇ ਨੂੰ ਹੁਕਮ ਜਾਂ ਉਪਦੇਸ਼ ਦਿੱਤਾ ਜਾਏ, ਉਹਨੂੰ **ਹੁਕਮੀ ਵਾਕ** ਕਹਿੰਦੇ ਹਨ; ਜਿਹਾ ਕਿ–ਕਿਸੇ ਦੀ ਨਿੰਦਿਆ ਨਾ ਕਰੋ। ਸਦਾ ਸੱਚ ਬੋਲੋ।

(4) ਜਿਹੜਾ ਵਾਕ ਮਨ ਦੇ ਉਛਾਲੇ ਜਾਂ ਵਲਵਲੇ ਕਰਕੇ ਬੇਵੱਸਾ ਹੀ ਮੂੰਹੋਂ ਨਿਕਲ ਜਾਏ, ਉਹਨੂੰ **ਵਿਸਮੀ ਵਾਕ** ਆਖਦੇ ਹਨ; ਜਿਹਾ ਕਿ–ਬੱਲੇ ! ਉਹ ਕੇਡਾ ਬਲਵਾਨ ਹੈ !

ਹੁਣ ਇਨ੍ਹਾਂ ਵਾਕਾਂ ਦਿਆਂ 'ਅੰਤਲਿਆਂ ਚਿੰਨ੍ਹਾਂ' ਨੂੰ ਗਹੁ ਨਾਲ ਵੇਖੋ, ਤਾਂ ਮਲੂਮ ਹੋਵੇਗਾ ਕਿ ਸਾਰੇ ਚਿੰਨ੍ਹ ਤਿੰਨ ਪਰਕਾਰ ਦੇ ਹਨ:–

(1) ਡੰਡੀ (।)–ਜੋ ਦੱਸਣ ਦੇ ਤੇ ਹੁਕਮੀ ਵਾਕਾਂ ਦੇ ਅੰਤ ਵਿੱਚ ਲਿਖੀ ਜਾਂਦੀ ਹੈ; ਜਿਹਾ ਕਿ–ਧਰਤੀ ਗੋਲ ਹੈ। ਕਿਸੇ ਦੀ ਨਿੰਦਿਆ ਨਾ ਕਰੋ।

(2) ਪ੍ਰਸ਼ਨ-ਚਿੰਨ (?)–ਜੋ ਪੁੱਛਣ ਦੇ ਵਾਕਾਂ ਦੇ ਅੰਤ ਵਿੱਚ ਬਣਾਇਆ ਜਾਂਦਾ ਹੈ; ਜਿਹਾ ਕਿ–ਰਾਵਣ ਕੌਣ ਸੀ ?

(3) ਵਿਸਮੀ ਚਿੰਨ (!)–ਜੋ 'ਵਿਸਮੀ ਸ਼ਬਦਾਂ' ਤੇ 'ਵਿਸਮੀ ਵਾਕ੍ਯਾਂ' ਦੇ ਅੰਤ ਵਿੱਚ ਲਿਖਿਆ ਜਾਂਦਾ ਹੈ; ਜਿਹਾ ਕਿ–ਬੱਲੇ ! ਉਹ ਕੇਡਾ ਬਲ਼ਵਾਨ ਹੈ ! ਊਈ ! ਮੈਨੂੰ ਕੰਡਾ ਚੁੱਭ ਗਿਆ !

### ਅਭਿਆਸ

1. ਦੱਸੋ, ਭਾਵਾਂ ਦੇ ਵਖੇਵੇਂ ਕਰਕੇ ਵਾਕ ਕਿੰਨੇ ਤੇ ਕਿਸ ਕਿਸ ਪਰਕਾਰ ਦੇ ਹਨ ? ਹਰ ਇੱਕ ਦੇ ਦੋ ਦੋ ਉਦਾਹਰਣ ਵੀ ਦਿਓ।
2. ਹੇਠਾਂ ਲਿਖੇ ਵਾਕਾਂ ਦੇ ਅੰਤ ਵਿੱਚ ਯੋਗ ਚਿੰਨ੍ਹ ਲਿਖੋ:–

(1) ਸਦਾ ਸੱਚ ਬੋਲੋ (2) ਹਾਇ ਮੈਂ ਲੁੱਟਿਆ ਗਿਆ
(3) ਤੇਰਾ ਕੀ ਨਾਉਂ ਹੈ (4) ਤੂੰ ਕਿੱਥੇ ਰਹਿੰਦਾ ਹੈਂ
(5) ਗੰਗਾ ਇੱਕ ਨਦੀ ਹੈ (6) ਦੋ ਤੇ ਦੋ ਚਾਰ ਹੁੰਦੇ ਹਨ

# (7) ਵਾਕ ਦੇ ਦੋ ਵੱਡੇ ਭਾਗ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:–

(1) ਧਰਤੀ ਗੋਲ ਹੈ।
(2) ਰਾਵਣ ਕੌਣ ਸੀ ?
(3) ਕੈਦੀ ਸਾਰਾ ਦਿਨ ਖੜ੍ਹਾ ਰਹੇ।
(4) ਬੱਲੇ ! ਤਾਰ ਕਿੰਨੀ ਬਰੀਕ ਹੈ !

ਵੇਖੋ ! ਪਹਿਲੇ ਵਾਕ ਵਿੱਚ 'ਧਰਤੀ' ਬਾਰੇ ਦੱਸਿਆ ਗਿਆ ਹੈ ਕਿ ਉਹ 'ਗੋਲ ਹੈ'।

ਦੂਜੇ ਵਾਕ ਵਿੱਚ 'ਰਾਵਣ' ਬਾਰੇ ਪੁੱਛਿਆ ਗਿਆ ਹੈ ਕਿ ਉਹ 'ਕੌਣ ਸੀ'।

ਤੀਜੇ ਵਾਕ ਵਿੱਚ ਡੰਡ ਵਜੋਂ 'ਕੈਦੀ' ਨੂੰ ਹੁਕਮ ਦਿੱਤਾ ਗਿਆ ਹੈ ਕਿ ਉਹ 'ਸਾਰਾ ਦਿਨ ਖੜ੍ਹਾ ਰਹੇ'।

ਚੌਥੇ ਵਾਕ ਵਿੱਚ 'ਤਾਰ' ਬਾਰੇ ਕਿਹਾ ਗਿਆ ਹੈ ਕਿ ਉਹ 'ਕਿੰਨੀ ਬਰੀਕ ਹੈ'। ਸੋ–

## ਲੱਛਣ

(1) ਵਾਕ ਵਿੱਚ ਜਿਸ ਜੀਵ ਜਾਂ ਚੀਜ਼ ਬਾਰੇ ਕੁਝ ਦੱਸਿਆ ਜਾਂ ਪੁੱਛਿਆ ਜਾਵੇ ਅਥਵਾ ਜਿਸ ਨੂੰ ਹੁਕਮ ਦਿੱਤਾ ਜਾਵੇ, ਉਹਦੇ 'ਨਾਉਂ ਮਾਤ੍ਰ' ਨੂੰ ਵਾਕ ਦਾ **ਵਿਸ਼ਾ** ਆਖਦੇ ਹਨ; ਅਤੇ–

(2) ਜੋ ਕੁਝ ਉਸ ਜੀਵ ਜਾਂ ਚੀਜ਼ ਬਾਰੇ ਦੱਸੀਏ, ਪੁੱਛੀਏ ਜਾਂ ਹੁਕਮ ਦੇਈਏ, ਉਸ ਨੂੰ ਵਾਕ ਦਾ **ਵਰਣਨ** ਕਹਿੰਦੇ ਹਨ; ਜਿਵੇਂ–

| ਵਾਕ | ਵਿਸ਼ਾ | ਵਰਣਨ |
|---|---|---|
| ਧਰਤੀ ਗੋਲ ਹੈ। | ਧਰਤੀ | ਗੋਲ ਹੈ। |
| ਰਾਵਣ ਕੌਣ ਸੀ ? | ਰਾਵਣ | ਕੌਣ ਸੀ ? |
| ਕੈਦੀ ਸਾਰਾ ਦਿਨ ਖੜ੍ਹਾ ਰਹੇ। | ਕੈਦੀ | ਸਾਰਾ ਦਿਨ ਖੜ੍ਹਾ ਰਹੇ। |
| ਬੱਲੇ ! ਤਾਰ ਕਿੰਨੀ ਬਰੀਕ ਹੈ ! | ਤਾਰ | ਕਿੰਨੀ ਬਰੀਕ ਹੈ ! |

ਹੁਣ ਵੇਖੋ ਕਿ ਹੇਠਾਂ ਲਿਖੇ ਵਾਕਾਂ ਦਾ 'ਵਿਸ਼ਾ' ਕਿਸੇ ਜੀਵ ਜਾਂ ਚੀਜ਼ ਦਾ 'ਨਾਉਂ' ਨਹੀਂ; ਸਗੋਂ 'ਮੈਂ', 'ਤੂੰ' ਤੇ 'ਉਹ' ਵਰਗਾ ਕੋਈ ਹੋਰ ਹੀ ਸ਼ਬਦ ਹੈ, ਜੋ ਅਸਲ ਵਿੱਚ 'ਨਾਉਂ-ਤੁੱਲ' ਹੀ ਹੁੰਦਾ ਹੈ:-

| ਵਾਕ | ਵਿਸ਼ਾ | ਵਰਣਨ |
|---|---|---|
| ਮੈਂ ਹੁਣ ਸੌਣ ਲੱਗਾ ਹਾਂ। | ਮੈਂ | ਹੁਣ ਸੌਣ ਲੱਗਾ ਹਾਂ। |
| ਤੂੰ ਚੁੱਪ ਕਰ ਕੇ ਬੈਠ। | ਤੂੰ | ਚੁੱਪ ਕਰ ਕੇ ਬੈਠ। |
| ਉਹ ਪਾਠ ਯਾਦ ਕਰੇ। | ਉਹ | ਪਾਠ ਯਾਦ ਕਰੇ। |
| ਤੁਸੀਂ ਲੜਦੇ ਕਿਉਂ ਹੋ ? | ਤੁਸੀਂ | ਲੜਦੇ ਕਿਉਂ ਹੋ ? |

ਪਰ ਚੇਤੇ ਰੱਖੋ ਕਿ ਹੁਕਮੀ ਵਾਕਾਂ ਦਾ 'ਵਿਸ਼ਾ' ਸ਼ਬਦ 'ਤੂੰ', 'ਤੁਸੀਂ' ਜਾਂ 'ਆਪ' ਬਾਹਲਾ 'ਲੁਪਤ' ਹੀ ਹੁੰਦਾ ਹੈ; ਜਿਹਾ ਕਿ-

| ਵਾਕ | ਵਿਸ਼ਾ | ਵਰਣਨ |
|---|---|---|
| ਵਿਹਲਾ ਨਾ ਫਿਰ। | (ਤੂੰ) | ਵਿਹਲਾ ਨਾ ਫਿਰ। |
| ਰੌਲਾ ਨਾ ਪਾਓ। | (ਤੁਸੀਂ) | ਰੌਲਾ ਨਾ ਪਾਓ। |
| ਇਸ਼ਨਾਨ ਕਰ ਲਓ। | (ਆਪ) | ਇਸ਼ਨਾਨ ਕਰ ਲਓ। |

ਹੋਰ ਵੇਖੋ ਕਿ ਹੇਠਾਂ ਲਿਖੇ ਵਾਕਾਂ ਦਾ 'ਵਿਸ਼ਾ' ਇੱਕ ਇੱਕ ਸ਼ਬਦ ਦਾ ਨਹੀਂ, ਸਗੋਂ ਦੋ ਦੋ ਜਾਂ ਵਧੀਕ ਸ਼ਬਦਾਂ ਦਾ ਹੈ; ਜਿਹਾ ਕਿ-

| ਵਾਕ | ਵਿਸ਼ਾ | ਵਰਣਨ |
|---|---|---|
| ਮੇਰਾ ਤੋਤਾ ਚੂਰੀ ਨਹੀਂ ਖਾਂਦਾ। | ਮੇਰਾ ਤੋਤਾ | ਚੂਰੀ ਨਹੀਂ ਖਾਂਦਾ। |
| ਤੇਰਾ ਭਰਾ ਕਿੱਥੇ ਰਹਿੰਦਾ ਹੈ ? | ਤੇਰਾ ਭਰਾ | ਕਿੱਥੇ ਰਹਿੰਦਾ ਹੈ ? |
| ਰਾਜੇ ਦੀ ਧੀ ਕਿਉਂ ਰੋਂਦੀ ਹੈ ? | ਰਾਜੇ ਦੀ ਧੀ | ਕਿਉਂ ਰੋਂਦੀ ਹੈ ? |
| ਕਾਂ ਦੇ ਖੰਭ ਕਾਲੇ ਹੁੰਦੇ ਹਨ। | ਕਾਂ ਦੇ ਖੰਭ | ਕਾਲੇ ਹੁੰਦੇ ਹਨ। |

## ਲੱਛਣ

ਕਿਸੇ ਵਾਕ ਨੂੰ ਉਸ ਦਿਆਂ ਭਾਗਾਂ ਵਿੱਚ ਵੰਡ ਕੇ ਦੱਸਣਾ ਜਾਂ ਲਿਖਣਾ ਉਹਦੀ **ਵਾਕ-ਵੰਡ ਕਰਨਾ** ਅਖਵਾਂਦਾ ਹੈ; ਜਿਵੇਂ-

ਪਿੱਛੇ ਪੰਨੇ 9 ਤੇ 10 ਪੁਰ ਕਈਆਂ ਵਾਕਾਂ ਦੀ 'ਵਾਕ-ਵੰਡ' ਕਰ ਕੇ ਦੱਸੀ ਤੇ ਲਿਖੀ ਗਈ ਹੈ।

## ਅਭਿਆਸ

1. ਦੱਸੋ, ਹਰ ਵਾਕ ਦੇ ਵੱਡੇ ਭਾਗ ਕਿੰਨੇ ਤੇ ਕਿਹੜੇ ਕਿਹੜੇ ਹੁੰਦੇ ਹਨ ? ਹਰ ਇੱਕ ਦਾ ਲੱਛਣ ਦੱਸ ਕੇ ਦੋ ਦੋ ਉਦਾਹਰਣ ਵੀ ਦਿਓ।
2. 'ਵਾਕ-ਵੰਡ ਕਰਨਾ' ਕਿਹਨੂੰ ਕਹਿੰਦੇ ਹਨ ? ਚਾਰ ਕੁ ਵਾਕਾਂ ਦੀ ਵਾਕ-ਵੰਡ ਕਰ ਕੇ ਕਾਪੀਆਂ ਪੁਰ ਲਿਖੋ।
3. ਹੇਠਾਂ ਜਿਨ੍ਹਾਂ ਵਾਕਾਂ ਦੇ 'ਵਿਸ਼ੇ' ਲਿਖੇ ਹਨ, ਸੱਖਣੀਆਂ ਥਾਵਾਂ ਤੇ ਉਨ੍ਹਾਂ ਦੇ 'ਵਰਣਨ' ਲਿਖੋ:–

ਧੋਬੀ... ... ...। ਹਾਲੀ... ... ...।
ਤੂੰ... ... ... ...? ਓਹ... ... ... ...?
ਹਿਮਾਲਾ... ... ... ...। ਵਿੱਦਿਆ... ... ..।

4. ਹੇਠਾਂ ਜਿਨ੍ਹਾਂ ਵਾਕਾਂ ਦੇ 'ਵਰਣਨ' ਲਿਖੇ ਹਨ, ਸੱਖਣੀਆਂ ਥਾਵਾਂ ਤੇ ਉਨ੍ਹਾਂ ਦੇ 'ਵਿਸ਼ੇ' ਲਿਖੋ:–

... ਹਿਣਕਦਾ ਹੈ। .. ਹੀਂਗਦਾ ਹੈ। .. ਭੌਂਕਦਾ ਹੈ।
... ਪੜ੍ਹ ਰਹੇ ਹਨ। ... ਖੇਡ ਰਹੀਆਂ ਹਨ।
... ਕੀ ਕਰ ਰਹੇ ਹੋ ? ... ਕਿਉਂ ਰੋਂਦੇ ਹਨ ?
... ਬਾਹਰ ਚਲਾ ਜਾ। ... ਮੈਨੂੰ ਪਾਣੀ ਪਿਆ ਦੇ।

5. ਇਨ੍ਹਾਂ ਵਾਕਾਂ ਦੀ ਵਾਕ-ਵੰਡ ਕਰ ਕੇ ਕਾਪੀਆਂ ਪੁਰ ਲਿਖੋ:–

(1) ਗਊ ਬੜਾ ਚੰਗਾ ਪਸ਼ੂ ਹੈ।
(2) ਧਰਤੀ ਪੱਧਰੀ ਹੈ ਜਾਂ ਗੋਲ ?
(3) ਤੁਸੀਂ ਸ਼ਿਮਲੇ ਕਦੋਂ ਜਾਓਗੇ ?
(4) ਆਪ ਹੁਣ ਪਰਸ਼ਾਦ ਛਕ ਲਓ।
(5) ਕਿਸੇ ਦੀ ਨਿੰਦਿਆ ਨਾ ਕਰੋ।
(6) ਕਦੇ ਵਿਹਲੇ ਨਾ ਫਿਰੋ।

# (8) ਮਹਾਨ ਵਾਕ ਤੇ ਉਪਵਾਕ

ਇੱਕ ਦਿਨ ਰਾਮ ਸਿੰਘ ਤੇ ਭੋਲਾ ਨਾਥ ਇਕੱਠੇ ਬੈਠੇ ਸਨ, ਤਾਂ ਰਾਮ ਸਿੰਘ ਨੇ ਭੋਲਾ ਨਾਥ ਨੂੰ ਆਖਿਆ:—

ਰਾਮ ਸਿੰਘ—ਭਰਾ ! ਕੋਈ 'ਪੂਰੀ ਗੱਲ' ਜਾਂ 'ਵਾਕ' ਬੋਲ।

ਭੋਲਾ ਨਾਥ—ਸੁਦਾਮਾ ਬੜਾ ਗ਼ਰੀਬ ਸੀ।

ਰਾਮ ਸਿੰਘ—ਹੁਣ ਇਸ ਗੱਲ ਨੂੰ 'ਅਧੂਰਾ' ਕਰ ਦੇ; ਪਰ ਸ਼ਰਤ ਇਹ ਹੈ ਕਿ ਇਸ ਵਿੱਚੋਂ ਕੋਈ ਸ਼ਬਦ ਕੱਢਣਾ ਨਹੀਂ।

ਭੋਲਾ ਨਾਥ—ਇਹ ਕਿਵੇਂ ਹੋ ਸਕਦਾ ਹੈ ਕਿ ਸ਼ਬਦ ਕੱਢੇ ਬਿਨਾਂ ਹੀ ਕੋਈ 'ਪੂਰੀ ਗੱਲ' ਅਧੂਰੀ ਹੋ ਜਾਏ।

ਰਾਮ ਸਿੰਘ-ਹੋ ਤਾਂ ਸਕਦਾ ਹੈ, ਪਰ ਤੈਨੂੰ ਪਤਾ ਨਹੀਂ।

ਭੋਲਾ ਨਾਥ—ਫਿਰ ਤੂੰ ਹੀ ਦੱਸ ਦੇ।

ਰਾਮ ਸਿੰਘ—ਇਸ ਵਾਕ ਦੇ ਪਹਿਲਾਂ ਸ਼ਬਦ 'ਭਾਵੇਂ' ਲਾ ਕੇ ਬੋਲ।

ਭੋਲਾ ਨਾਥ—ਭਾਵੇਂ ਸੁਦਾਮਾ ਬੜਾ ਗ਼ਰੀਬ ਸੀ।

ਰਾਮ ਸਿੰਘ—ਹੁਣ ਤੂੰ ਹੀ ਦੱਸ ਕਿ ਇਹ ਗੱਲ 'ਪੂਰੀ' ਹੈ ਜਾਂ 'ਅਧੂਰੀ' ?

ਭੋਲਾ ਨਾਥ—ਅਧੂਰੀ।

ਰਾਮ ਸਿੰਘ—ਹੁਣ ਇਸ ਨੂੰ ਫਿਰ ਪੂਰੀ ਕਰ ਦੇ; ਪਰ ਸ਼ਰਤ ਓਹੀਓ ਕਿ ਇਸ ਵਿੱਚੋਂ ਕੋਈ ਸ਼ਬਦ ਕੱਢਣਾ ਨਹੀਂ।

ਭੋਲਾ ਨਾਥ—ਮੈਨੂੰ ਤਾਂ ਕੁਝ ਅਹੁੜਿਆ ਨਹੀਂ, ਤੂੰ ਹੀ ਦੱਸ ਦੇ।

ਰਾਮ ਸਿੰਘ—ਭਰਾ ! ਏਹੋ ਜੇਹੀ ਅਧੂਰੀ ਗੱਲ ਤਦ ਪੂਰੀ ਹੁੰਦੀ ਹੈ, ਜਦ ਇਹਦੇ ਨਾਲ ਇੱਕ ਹੋਰ 'ਪੂਰੀ ਗੱਲ' ਰਲਾਈ ਜਾਵੇ; ਜਿਹਾ ਕਿ—ਭਾਵੇਂ ਸੁਦਾਮਾ ਬੜਾ ਗਰੀਬ ਸੀ, ਪਰ ਉਹ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ।

ਪਿਆਰੇ ਪਾਠਕੋ ! ਇਸ ਕਹਾਣੀ ਦਾ ਭਾਵ ਇਹ ਹੈ ਕਿ ਉੱਪਰ ਲਿਖੇ ਵਾਂਙੂ ਜਦੋਂ ਕੋਈ 'ਪੂਰੀ ਗੱਲ' ਅਧੂਰੀ ਹੋ ਕੇ ਫਿਰ 'ਪੂਰੀ ਗੱਲ' ਬਣ ਜਾਏ, ਤਾਂ ਉਸ ਦੁਬਾਰਾ ਬਣਨ ਵਾਲੀ ਪੂਰੀ ਗੱਲ ਨੂੰ 'ਮਹਾਨ ਵਾਕ' ਆਖਦੇ ਹਨ; ਅਤੇ ਉਸ ਵਿੱਚ ਆਉਣ ਵਾਲੀਆਂ ਛੋਟੀਆਂ ਗੱਲਾਂ ਨੂੰ 'ਉਪਵਾਕ' ਕਿਹਾ ਜਾਂਦਾ ਹੈ। ਸੋ–

(1) ਦੋ ਜਾਂ ਵਧੀਕ ਪੂਰੀਆਂ ਗੱਲਾਂ ਦੇ ਆਪੋ ਵਿੱਚੀ ਰਲ ਮਿਲ ਜਾਣ ਨਾਲ ਜਿਹੜੀ ਇੱਕੋ ਪੂਰੀ ਗੱਲ ਬਣੇ, ਉਹਨੂੰ **ਮਹਾਨ ਵਾਕ** ਆਖਦੇ ਹਨ; ਅਤੇ–

(2) ਜਿਨ੍ਹਾਂ ਛੋਟਿਆਂ ਵਾਕਾਂ ਦੇ ਰਲ ਮਿਲ ਜਾਣ ਨਾਲ ਕੋਈ 'ਮਹਾਨ ਵਾਕ' ਬਣੇ, ਉਨ੍ਹਾਂ ਨੂੰ **ਉਪਵਾਕ** ਕਿਹਾ ਜਾਂਦਾ ਹੈ; ਜਿਵੇਂ–

ਮਹਾਨ ਵਾਕ–ਭਾਵੇਂ ਸੁਦਾਮਾ ਬੜਾ ਗ਼ਰੀਬ ਸੀ, ਪਰ ਉਹ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ।

ਉਪਵਾਕ–(ੳ) ਸੁਦਾਮਾ ਬੜਾ ਗਰੀਬ ਸੀ।
(ਅ) ਉਹ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ।

ਮਹਾਨ ਵਾਕ–ਰਾਮ ਨੇ ਰੋਟੀ ਖਾਧੀ ਅਤੇ ਸ਼ਾਮ ਨੇ ਵੀ।

ਉਪਵਾਕ–(ੳ) ਰਾਮ ਨੇ ਰੋਟੀ ਖਾਧੀ।
(ਅ) ਸ਼ਾਮ ਨੇ ਰੋਟੀ ਖਾਧੀ।

ਮਹਾਨ ਵਾਕ–ਜੇ ਰਾਜੂ ਮਿਹਨਤ ਕਰਦਾ, ਤਾਂ ਪਾਸ ਹੋ ਜਾਂਦਾ।

ਉਪਵਾਕ–(ੳ) ਰਾਜੂ ਨੇ ਮਿਹਨਤ ਨਹੀਂ ਕੀਤੀ।
(ਅ) ਰਾਜੂ ਪਾਸ ਨਹੀਂ ਹੋਇਆ।

### ਅਭਿਆਸ

1. ਦੱਸੋ, 'ਮਹਾਨ ਵਾਕ' ਕਿਹਨੂੰ ਕਹਿੰਦੇ ਹਨ, ਤੇ 'ਉਪਵਾਕ' ਕਿਹਨੂੰ ? ਹਰ ਇੱਕ ਦੇ ਦੋ ਦੋ ਉਦਾਹਰਣ ਵੀ ਦਿਓ।
2. ਅਪਣੀ ਪੋਥੀ ਵਿੱਚੋਂ ਚਾਰ 'ਮਹਾਨ ਵਾਕ' ਚੁਣ ਕੇ ਉਨ੍ਹਾਂ ਦੇ 'ਉਪਵਾਕ' ਨਿਖੇੜੋ।

# (9) ਤਿੰਨ ਪੁਰਖ

ਵੇਖੋ ! ਪਿੱਛਲੇ ਪਾਠ ਦੀ ਗੱਲ-ਬਾਤ ਵਿੱਚ ਕਦੇ 'ਰਾਮ ਸਿੰਘ' ਗੱਲ ਕਰਦਾ ਸੀ ਤੇ ਕਦੇ 'ਭੋਲਾ ਨਾਥ'; ਅਤੇ ਜਿਹੜੀ ਗੱਲ-ਬਾਤ ਉਨ੍ਹਾਂ ਵਿੱਚ ਹੋਈ, ਉਹ ਨਿਰੀ 'ਸੁਦਾਮੇ' ਬਾਰੇ ਸੀ।

ਇਸ ਤੋਂ ਮਲੂਮ ਹੋਇਆ ਕਿ ਗੱਲ-ਬਾਤ ਕਰਨ ਵੇਲੇ ਵਧ ਤੋਂ ਵਧ 'ਤਿੰਨ ਧਿਰਾਂ' ਹੀ ਹੁੰਦੀਆਂ ਹਨ, ਜਿਨ੍ਹਾਂ ਨੂੰ ਵਿਆਕਰਣ ਵਿੱਚ **ਤਿੰਨ ਪੁਰਖ** ਕਿਹਾ ਜਾਂਦਾ ਹੈ।

ਇਨ੍ਹਾਂ ਵਿੱਚੋਂ ਪਹਿਲੇ ਨੂੰ **ਉੱਤਮ ਪੁਰਖ;** ਦੂਜੇ ਨੂੰ **ਮੱਧਮ ਪੁਰਖ;** ਤੇ ਤੀਜੇ ਨੂੰ **ਅਨਜ ਪੁਰਖ** ਕਿਹਾ ਜਾਂਦਾ ਹੈ; ਜਿਵੇਂ—ਪਿੱਛਲੇ ਪਾਠ ਵਿੱਚ ਜਦੋਂ ਭੋਲਾ ਨਾਥ ਨੇ ਰਾਮ ਸਿੰਘ ਨੂੰ ਉੱਤਰ ਵਜੋਂ ਕਿਹਾ ਸੀ-"ਸੁਦਾਮਾ ਬੜਾ ਗਰੀਬ ਸੀ।" ਤਾਂ ਭੋਲਾ ਨਾਥ 'ਵਕਤਾ' ਜਾਂ 'ਉੱਤਮ ਪੁਰਖ' ਸੀ; ਰਾਮ ਸਿੰਘ 'ਸ੍ਰੋਤਾ' ਜਾਂ 'ਮੱਧਮ ਪੁਰਖ'; ਅਤੇ ਸੁਦਾਮਾ 'ਅਨਜ ਪੁਰਖ'। ਸੋ—

(1) ਜਿਹੜਾ ਪੁਰਖ ਗੱਲ ਕਰੇ, ਉਹਨੂੰ 'ਉੱਤਮ ਪੁਰਖ' ਆਖਦੇ ਹਨ।

(2) ਜਿਸ ਪੁਰਖ ਨਾਲ ਗੱਲ ਕੀਤੀ ਜਾਏ, ਉਹਨੂੰ 'ਮੱਧਮ ਪੁਰਖ' ਕਹਿੰਦੇ ਹਨ।

(3) ਜਿਸ ਦੇ ਬਾਰੇ ਗੱਲ ਕੀਤੀ ਜਾਏ, ਉਹਨੂੰ 'ਅਨਜ ਪੁਰਖ' ਕਿਹਾ ਜਾਂਦਾ ਹੈ।

### ਅਭਿਆਸ

ਦੱਸੋ 'ਪੁਰਖ' ਕਿੱਨੇ ਤੇ ਕਿਹੜੇ ਕਿਹੜੇ ਹਨ, ਅਤੇ ਹਰ ਇੱਕ ਦਾ ਲੱਛਣ ਕੀ ਹੈ ?

# (10) ਪਹਿਲੇ ਅਧਿਆਇ ਦਾ ਨਿਤਾਰ

(ਸ਼ਬਦਾਰਥ ਰੂਪ ਵਿੱਚ)

ਮਨ—ਸੋਚਣ-ਸਮਝਣ ਤੇ ਵਿਚਾਰ ਕਰਨ ਵਾਲੀ ਸ਼ਕਤੀ।

ਭਾਵ—ਮਨ ਦੀਆਂ ਸੋਚਾਂ-ਵਿਚਾਰਾਂ ਤੇ ਫੁਰਨੇ।

ਸਪਸ਼ਟ ਬੋਲ ਜਾਂ ਸ਼ਬਦ—ਸਾਫ਼ ਸਾਫ਼ ਗੱਲਾਂ ਕਰਨ ਵੇਲੇ ਮਨੁੱਖ ਦੇ ਮੂੰਹ ਵਿੱਚੋਂ ਨਿਕਲਣ ਵਾਲੇ ਵੱਖੋ ਵੱਖਰੇ ਬੋਲ।

ਅਰਥ—ਕਿਸੇ ਸ਼ਬਦ ਨੂੰ ਸੁਣਿਆਂ-ਪੜ੍ਹਿਆਂ ਜੋ ਕੁਝ ਸਮਝ ਵਿੱਚ ਆਵੇ, ਉਹਨੂੰ ਉਸ ਸ਼ਬਦ ਦਾ 'ਅਰਥ' ਕਿਹਾ ਜਾਂਦਾ ਹੈ, ਜੋ ਅਸਲ ਵਿੱਚ 'ਭਾਵ' ਦਾ ਹੀ ਦੂਜਾ ਨਾਉਂ ਹੈ; ਕਿਉਂਕਿ—ਇੱਕ ਦੇ ਮਨ ਦਾ 'ਭਾਵ' ਸ਼ਬਦ ਦੁਆਰਾ ਜਦੋਂ ਦੂਜੇ ਦੇ ਮਨ ਵਿੱਚ ਪਰਵੇਸ਼ ਕਰਦਾ ਹੈ, ਤਾਂ ਉੱਸੇ ਦਾ ਨਾਉਂ 'ਅਰਥ' ਹੋ ਜਾਂਦਾ ਹੈ।

ਬੋਲੀ—ਸ਼ਬਦਾਂ ਜਾਂ ਸਪਸ਼ਟ ਬੋਲਾਂ ਦਾ ਇਕੱਠ, ਜੋ ਕਿਸੇ ਦੇਸ ਦੇ ਆਮ ਲੋਕੀਂ ਆਪੋ ਵਿੱਚੀ ਬੋਲਦੇ ਹੋਣ।

ਮਾਤ੍ਰੀ ਬੋਲੀ—ਮਨੁੱਖ ਦੀ ਮੁੱਢਲੀ ਬੋਲੀ, ਜੋ ਬਾਲ ਅਵਸਥਾ ਵਿੱਚ ਸਭ ਤੋਂ ਪਹਿਲਾਂ ਉਸ ਨੇ ਆਪਣੇ ਆਪ ਸਿੱਖੀ ਹੁੰਦੀ ਹੈ।

ਵਿਆਕਰਣ-ਕਿਸੇ ਬੋਲੀ ਦਿਆਂ ਸਾਰਿਆਂ 'ਨੇਮਾਂ' ਦਾ ਇਕੱਠ, ਜਿਨ੍ਹਾਂ ਨੂੰ ਜਾਣੇ ਬਿਨਾਂ ਨਾ ਤਾਂ ਪੂਰੇ ਤੌਰ ਤੇ ਬੋਲੀ ਦੀ ਸਮਝ ਹੀ ਆਉਂਦੀ ਹੈ ਤੇ ਨਾ ਲਿਖਣ-ਬੋਲਣ ਵਿੱਚ ਭੁੱਲਾਂ ਕਰਨ ਤੋਂ ਹੀ ਬਚ ਸਕੀਦਾ ਹੈ।

ਪੰਜਾਬੀ ਵਿਆਕਰਣ—ਪੰਜਾਬੀ ਬੋਲੀ ਦਿਆਂ ਸਾਰਿਆਂ ਨੇਮਾਂ ਦਾ ਇਕੱਠ, ਪੰਜਾਬੀ ਬੋਲੀ ਦੀ ਨਿਯਮਾਵਲੀ।

ਪੂਰੀ ਗੱਲ ਜਾਂ ਵਾਕ—ਜਿਸ ਗੱਲ ਦਾ ਅਰਥ ਪੂਰੇ ਤੌਰ ਤੇ ਸਮਝ ਵਿੱਚ ਆ ਜਾਏ ਤੇ ਇਹ ਲੋੜ ਨਾ ਰਹੇ ਕਿ ਗੱਲ ਕਰਨ ਵਾਲਾ ਕੁਝ ਹੋਰ ਵੀ ਕਹੇ; ਜਿਵੇਂ—ਮੇਰਾ ਤੋਤਾ ਚੂਰੀ ਨਹੀਂ ਖਾਂਦਾ।

ਪਦਛੇਦ ਕਰਨਾ—ਵਾਕ ਜਾਂ ਤੁਕ ਦੇ ਸ਼ਬਦਾਂ ਨੂੰ ਇੱਕ ਦੂਜੇ ਤੋਂ ਨਿਖੇੜ ਕੇ ਲਿਖਣਾ; ਜਿਵੇਂ—ਸਦਾ ਸੱਚ ਬੋਲੋ। ਕੂੜ ਨਿਖੁਟੇ ਨਾਨਕਾ ਓੜਕਿ ਸਚੁ ਰਹੀ।

ਪੁੱਛਣ ਦਾ ਵਾਕ—ਜਿਸ ਵਾਕ ਦੁਆਰਾ ਕੁਝ ਪੁੱਛਿਆ ਜਾਏ; ਜਿਵੇਂ—ਰਾਵਣ ਕੌਣ ਸੀ ?

ਦੱਸਣ ਦਾ ਵਾਕ—ਜਿਸ ਵਾਕ ਦੁਆਰਾ ਕੁਝ ਦੱਸਿਆ ਜਾਏ; ਜਿਵੇਂ—ਧਰਤੀ ਗੋਲ ਹੈ।

ਹੁਕਮੀ ਵਾਕ—ਜਿਸ ਵਾਕ ਦੁਆਰਾ ਕਿਸੇ ਨੂੰ ਹੁਕਮ ਜਾਂ ਉਪਦੇਸ਼ ਦਿੱਤਾ ਜਾਏ; ਜਿਵੇਂ—ਕ੍ਰੋਧ ਨਾ ਕਰੋ।

ਵਿਸਮੀ ਵਾਕ-ਮਨ ਦੇ ਉਛਾਲ਼ੇ ਜਾਂ ਵਲਵਲੇ ਕਰਕੇ ਬਦੋਬਦੀ ਮੂੰਹੋਂ ਨਿਕਲਣ ਵਾਲਾ ਵਾਕ; ਜਿਵੇਂ—ਬੱਲੇ ! ਉਹ ਕੇਡਾ ਬਲ਼ਵਾਨ ਹੈ !

ਵਿਸਰਾਮ ਚਿੰਨ੍ਹ—ਜਿਹੜੇ ਛੋਟੇ-ਛੋਟੇ ਚਿੰਨ੍ਹ ਵਾਕਾਂ ਦੇ ਅੰਤ ਵਿੱਚ ਤੇ ਗੱਭੇ ਲਿਖੇ ਜਾਂਦੇ ਹਨ; ਜਿਵੇਂ —।?!,; ਆਦਿ।

ਵਿਸ਼ਾ—ਵਾਕ ਵਿੱਚ ਜਿਸ ਦੇ ਬਾਰੇ ਕੁਝ ਕਿਹਾ ਜਾਏ; ਜਿਵੇਂ—'ਧਰਤੀ ਗੋਲ ਹੈ।' ਵਿੱਚ 'ਧਰਤੀ'।

ਵਰਣਨ—ਵਾਕ ਵਿੱਚ ਕਿਸੇ ਦੀ ਬਾਬਤ ਜੋ ਕੁਝ ਕਿਹਾ ਜਾਏ; ਜਿਵੇਂ—'ਧਰਤੀ ਗੋਲ ਹੈ।' ਵਿੱਚ 'ਗੋਲ ਹੈ'।

ਵਾਕ—ਵੰਡ ਕਰਨਾ—ਵਾਕ ਨੂੰ ਉਸ ਦਿਆਂ ਭਾਗਾਂ ਵਿੱਚ ਵੰਡਣਾ, ਵਾਕ ਦਿਆਂ ਭਾਗਾਂ ਨੂੰ ਅੱਡ ਅੱਡ ਕਰ ਕੇ ਦੱਸਣਾ।

ਮਹਾਨ ਵਾਕ—ਦੋ ਜਾਂ ਵਧੀਕ ਵਾਕਾਂ ਤੋਂ ਮਿਲ ਕੇ ਬਣਿਆ ਹੋਇਆ ਵਾਕ।

ਉਪਵਾਕ—ਕਿਸੇ ਮਹਾਨ ਵਾਕ ਵਿੱਚ ਆਏ ਹੋਏ ਛੋਟੇ-ਛੋਟੇ ਵਾਕ।

ਤਿੰਨ ਪੁਰਖ—ਵਕਤਾ, ਸ੍ਰੋਤਾ ਤੇ ਹੋਰ, ਇਨ੍ਹਾਂ ਨੂੰ ਕ੍ਰਮਵਾਰ ਉੱਤਮ, ਮੱਧਮ ਤੇ ਅਨਜ ਪੁਰਖ ਵੀ ਕਿਹਾ ਜਾਂਦਾ ਹੈ।

# ਦੂਜਾ ਅਧਿਆਇ

## (ਲਿਪੀ-ਪ੍ਰਬੋਧ)

## (1) ਮੂਲ ਧੁਨੀਆਂ ਤੇ ਲਿਪੀ

ਵੇਖੋ ! ਸ਼ਬਦ 'ਖਾ' ਵਿੱਚ ਦੋ ਚਿੰਨ੍ਹ ਹਨ ਤੇ ਸ਼ਬਦ 'ਰੋਟੀ' ਵਿੱਚ ਚਾਰ। ਏਹਨਾਂ ਵਿੱਚੋਂ ਹਰ ਵੱਡਾ ਜਾਂ ਛੋਟਾ ਚਿੰਨ੍ਹ ਇੱਕ ਛੋਟੀ ਜੇਹੀ ਅਵਾਜ਼ ਨੂੰ ਪਰਗਟ ਕਰਦਾ ਹੈ, ਜਿਸ ਦੇ ਹੋਰ 'ਖੰਡ' ਜਾਂ 'ਟੋਟੇ' ਨਹੀਂ ਹੋ ਸਕਦੇ। ਸੋ ਹਰ ਇੱਕ ਸ਼ਬਦ ਇੱਸੇ ਤਰ੍ਹਾਂ ਦੀਆਂ ਅਖੰਡ ਅਵਾਜ਼ਾਂ ਤੋਂ ਹੀ ਬਣਿਆ ਹੁੰਦਾ ਹੈ, ਜਿਨ੍ਹਾਂ ਨੂੰ 'ਮੂਲ ਧੁਨੀਆਂ' ਕਿਹਾ ਜਾਂਦਾ ਹੈ; ਤੇ ਮੂਲ ਧੁਨੀਆਂ ਨੂੰ ਪਰਗਟ ਕਰਨ ਵਾਲੇ ਚਿੰਨ੍ਹਾਂ ਨੂੰ 'ਮੂਲ ਚਿੰਨ੍ਹ' ਆਖਦੇ ਹਨ। ਤਾਂ ਤੇ ਚੇਤੇ ਰੱਖੋ ਕਿ:—

(1) ਜਿਨ੍ਹਾਂ ਛੋਟੀਆਂ ਛੋਟੀਆਂ ਅਖੰਡ ਅਵਾਜ਼ਾਂ ਥੀਂ ਸ਼ਬਦ ਬਣਦੇ ਹਨ, ਓਹਨਾਂ ਨੂੰ **ਮੂਲ ਧੁਨੀਆਂ** ਕਿਹਾ ਜਾਂਦਾ ਹੈ; ਅਤੇ—

(2) ਮੂਲ ਧੁਨੀਆਂ ਨੂੰ ਪਰਗਟ ਕਰਨ ਲਈ ਜੋ ਚਿੰਨ੍ਹ ਵਰਤੇ ਜਾਂਦੇ ਹਨ, ਉਨ੍ਹਾਂ ਦਾ ਨਾਉਂ **ਮੂਲ ਚਿੰਨ੍ਹ** ਹੈ; ਜਿਹਾ ਕਿ—ਖਾ।

(3) ਕਿਸੇ ਬੋਲੀ ਦੇ ਲਿਖਣ-ਪੜ੍ਹਨ ਲਈ ਜੋ 'ਮੂਲ ਚਿੰਨ੍ਹ' ਨਿਯਤ ਹੁੰਦੇ ਹਨ, ਓਹਨਾਂ ਸਾਰਿਆਂ ਨੂੰ ਰਲਾ ਕੇ ਉਸ ਬੋਲੀ ਦੀ **ਚਿੰਨ੍ਹ-ਮਾਲਾ**, **ਵਰਣਮਾਲਾ** ਜਾਂ **ਲਿਪੀ** ਆਖਦੇ ਹਨ।

### ਅਭਿਆਸ

1. 'ਮੂਲ ਧੁਨੀਆਂ' ਕਿਹਨੂੰ ਕਹਿੰਦੇ ਹਨ, ਤੇ 'ਲਿਪੀ' ਕਿਹਨੂੰ ?
2. ਦੱਸੋ, ਇਨ੍ਹਾਂ ਸ਼ਬਦਾਂ ਵਿੱਚ 'ਮੂਲ ਚਿੰਨ੍ਹ' ਕਿੰਨੇ ਤੇ ਕਿਹੜੇ ਕਿਹੜੇ ਹਨ:—ਤਾਜ, ਤਖ਼ਤ, ਰਾਜਾ, ਰਾਣੀ, ਸਰਦਾਰ, ਸੂਬੇਦਾਰ।

# (2) ਗੁਰਮੁਖੀ ਲਿਪੀ

ਪੰਜਾਬੀ ਬੋਲੀ ਦੀਆਂ ਸਾਰੀਆਂ ਮੂਲ ਧੁਨੀਆਂ ਨੂੰ ਮੁੱਖ ਰੱਖ ਕੇ ਜਿਹੜੀ ਲਿਪੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਣਾਈ ਹੈ, ਉਸ ਦਾ ਨਾਉਂ 'ਗੁਰਮੁਖੀ ਲਿਪੀ' ਹੈ, ਜਿਸ ਦੇ ਸਾਰੇ 'ਮੂਲ ਚਿੰਨ੍ਹ' ਤਿੰਨ ਪਰਕਾਰ ਦੇ ਹਨ; ਜਿਹਾ ਕਿ—

(1) ਅੱਖਰ; ਜਿਵੇਂ—ੳ ਅ ੲ।
(2) ਲਗਾਂ; ਜਿਵੇਂ— ਾ ਿ ੀ।
(3) ਲਗਾਖਰ; ਜਿਵੇਂ— ਂ ੍ਹ ੱ।

ਵੇਖੋ! 'ਅੱਖਰ' ਅਕਾਰ ਵਿੱਚ ਵੱਡੇ, 'ਲਗਾਂ' ਅੱਖਰਾਂ ਨਾਲੋਂ ਛੋਟੀਆਂ, ਤੇ 'ਲਗਾਖਰ' ਲਗਾਂ ਤੋਂ ਵੀ ਛੋਟੇ ਹਨ।

ਇਸ ਤੋਂ ਛੁੱਟ ਸ਼ਬਦਾਂ ਦੇ ਉੱਚਾਰਣ ਵਿੱਚ ਪਹਿਲਾਂ 'ਅੱਖਰ' ਬੋਲਦੇ ਹਨ, ਫਿਰ 'ਲਗਾਂ', ਤੇ ਫਿਰ 'ਲਗਾਖਰ'; ਜਿਵੇਂ—ਸ਼ਬਦ 'ਕਾਂ' ਵਿੱਚ ਪਹਿਲਾਂ 'ਕ' ਬੋਲਦਾ ਹੈ, ਫਿਰ 'ਾ', ਤੇ ਫਿਰ 'ਬਿੰਦੀ' 'ਂ'।

ਹੁਣ ਵੇਖੋ ਕਿ ਗੁਰਮੁਖੀ ਵਿੱਚ ਲਿਖਣ-ਪੜ੍ਹਨ ਦਾ ਨੇਮ (ਜੇਹਾ ਬੋਲੋ, ਤੇਹਾ ਲਿਖੋ; ਤੇ ਜੇਹਾ ਲਿਖਿਆ ਹੋਵੇ, ਤੇਹਾ ਪੜ੍ਹੋ) ਵੀ ਬੜਾ ਸੌਖਾ ਹੈ ਤੇ ਇਸ ਦੇ ਅੱਖਰਾਂ ਆਦਿ ਦੇ ਰੂਪ ਵੀ ਨਹੀਂ ਬਦਲਦੇ; ਇਸ ਲਈ ਉਰਦੂ ਹਿੰਦੀ ਨਾਲੋਂ ਗੁਰਮੁਖੀ ਦੁਆਰਾ ਪੜ੍ਹਨਾ-ਲਿਖਣਾ ਬਹੁਤ ਛੇਤੀ ਆ ਜਾਂਦਾ ਹੈ ਤੇ ਲੋਕੀਂ ਕਹਿੰਦੇ ਹਨ:—

ਪੜ੍ਹੀਏ ਜੇ ਗੁਰਮੁਖੀ ਭਾਈ! ਪੜ੍ਹਨਾ ਛੇਤੀ ਆਵੇ।
'ਜੇਹਾ ਬੋਲੋ, ਤੇਹਾ ਲਿਖੋ', ਮਨ ਤੇ ਭਾਰ ਨ ਪਾਵੇ।

### ਅਭਿਆਸ

1. ਦੱਸੋ, ਗੁਰਮੁਖੀ ਲਿਪੀ ਕਿਸ ਮਹਾਪੁਰਖ ਨੇ ਬਣਾਈ ਹੈ?
2. ਗੁਰਮੁਖੀ ਲਿਪੀ ਦੇ 'ਮੂਲ ਚਿੰਨ੍ਹ' ਕਿਸ ਕਿਸ ਪਰਕਾਰ ਦੇ ਹਨ, ਤੇ ਉਨ੍ਹਾਂ ਵਿੱਚ 'ਅਕਾਰ' ਕਰਕੇ ਕੀ ਭੇਦ ਹੈ?
3. ਗੁਰਮੁਖੀ ਦੁਆਰਾ 'ਪੜ੍ਹਨਾ' ਕਿਉਂ ਛੇਤੀ ਆ ਜਾਂਦਾ ਹੈ?

# (ੳ) ਅੱਖਰ

ਗੁਰਮੁਖੀ ਲਿਪੀ ਦੇ ਸਾਰੇ ਅੱਖਰ 'ਪੈਂਤੀ' ਹਨ, ਜਿਨ੍ਹਾਂ ਦੇ ਇਕੱਠ ਨੂੰ **ਪੈਂਤੀ** ਆਖਦੇ ਹਨ। ਪਰ–

ਮੂਲ ਅੱਖਰਾਂ ਦੇ ਹੇਠਾਂ 'ਬਿੰਦੇ' ( . ) ਲਾ ਕੇ ਪੰਜ ਅੱਖਰ ਹੋਰ ਨਵੇਂ ਵੀ ਬਣਾਏ ਗਏ ਹਨ; ਜਿਸ ਕਰਕੇ ਸਾਰੇ ਅੱਖਰ ਹੁਣ 'ਚਾਲੀ' ਹੋ ਗਏ ਹਨ, ਤੇ ਉਨ੍ਹਾਂ ਸਾਰਿਆਂ ਨੂੰ ਪੰਜਾਂ 'ਵਰਗਾਂ' ਤੇ ਤਿੰਨਾਂ 'ਟੋਲੀਆਂ' ਵਿੱਚ ਇਸ ਤਰ੍ਹਾਂ ਵੰਡਿਆ ਜਾਂਦਾ ਹੈ:–

| | | | | | | |
|---|---|---|---|---|---|---|
| ( 1 ) | ੳ | ਅ | ੲ | ਸ | ਹ | ......ਮੁੱਖ ਟੋਲੀ |
| ( 2 ) | ਕ | ਖ | ਗ | ਘ | ਙ | ..... ਕਵਰਗ |
| ( 3 ) | ਚ | ਛ | ਜ | ਝ | ਞ | ......ਚਵਰਗ |
| ( 4 ) | ਟ | ਠ | ਡ | ਢ | ਣ | ..... ਟਵਰਗ |
| ( 5 ) | ਤ | ਥ | ਦ | ਧ | ਨ | ......ਤਵਰਗ |
| ( 6 ) | ਪ | ਫ | ਬ | ਭ | ਮ | ..... ਪਵਰਗ |
| ( 7 ) | ਯ | ਰ | ਲ | ਵ | ੜ | .......ਅੰਤਮ ਟੋਲੀ |
| ( 8 ) | ਸ਼ | ਖ਼ | ਗ਼ | ਜ਼ | ਫ਼ | ...ਨਵੀਨ ਟੋਲੀ |

ਏਹਨਾਂ ਵਿੱਚੋਂ ਙ ਞ ਣ ਨ ਮ ਨੂੰ **ਅਨੁਨਾਸਿਕ** ਅੱਖਰ ਆਖਦੇ ਹਨ; ਕਿਉਂਕਿ ਏਹ ਨਾਸਾਂ ਵਿੱਚੋਂ ਹੋ ਕੇ ਬੋਲਦੇ ਹਨ।

### ਅਭਿਆਸ

1. ਦੱਸੋ, ਗੁਰਮੁਖੀ ਲਿਪੀ ਦੇ ਸਾਰੇ ਅੱਖਰ ਪਹਿਲਾਂ ਕਿੰਨੇ ਸਨ, ਤੇ ਹੁਣ ਕਿੰਨੇ ਹਨ?
2. ਗੁਰਮੁਖੀ ਅੱਖਰਾਂ ਦੇ ਵਰਗ ਕਿੰਨੇ ਹਨ ਤੇ ਟੋਲੀਆਂ ਕਿੰਨੀਆਂ? ਹਰ ਵਰਗ ਤੇ ਟੋਲੀ ਦੇ ਅੱਖਰ ਵੀ ਦੱਸੋ।
3. ਦੱਸੋ, ਅਨੁਨਾਸਿਕ ਅੱਖਰ ਕਿੰਨੇ ਤੇ ਕਿਹੜੇ ਕਿਹੜੇ ਹਨ?

# (ਅ) ਲਗਾਂ

'ਲਗਾਂ' ਤੋਂ ਬਿਨਾਂ ਨਿਰੇ ਅੱਖਰਾਂ ਦਾ ਉੱਚਾਰਨ ਹੋ ਹੀ ਨਹੀਂ ਸਕਦਾ; ਇਸ ਲਈ ਜਿਸ 'ਚਿੰਨ੍ਹ' ਜਾਂ 'ਅਵਾਜ਼' ਦੀ ਸਹਾਇਤਾ ਨਾਲ ਅੱਖਰਾਂ ਦਾ ਉੱਚਾਰਨ ਹੋ ਸਕੇ, ਉਹਨੂੰ **ਲਗ** ਆਖਦੇ ਹਨ।

'ਲਗਾਂ' ਗਿਣਤੀ ਵਿੱਚ 'ਦਸ' ਹਨ; ਜਿਹਾ ਕਿ–

| ਨੰਬਰ | ਨਾਉਂ | ਰੂਪ | ਉਦਾਹਰਣ |
|---|---|---|---|
| (1) | ਮੁਕਤਾ | | ਅ, ਸ, ਹ, ਕ |
| (2) | ਕੰਨਾ | ਾ | ਆ, ਸਾ, ਹਾ, ਕਾ |
| (3) | ਸਿਹਾਰੀ | ਿ | ਇ, ਸਿ, ਹਿ, ਕਿ |
| (4) | ਬਿਹਾਰੀ | ੀ | ਈ, ਸੀ, ਹੀ, ਕੀ |
| (5) | ਔਂਕੜ | ੁ | ਉ, ਸੁ, ਹੁ, ਕੁ |
| (6) | ਦੁਲੈਂਕੜੇ | ੂ | ਊ, ਸੂ, ਹੂ, ਕੂ |
| (7) | ਲਾਂ | ੇ | ਏ, ਸੇ, ਹੇ, ਕੇ |
| (8) | ਦੁਲਾਈਆਂ | ੈ | ਐ, ਸੈ, ਹੈ, ਕੈ |
| (9) | ਹੋੜਾ | ੋ | ਓ, ਸੋ, ਹੋ, ਕੋ |
| (10) | ਕਨੌੜਾ | ੌ | ਔ, ਸੌ, ਹੌ, ਕੌ |

ਵੇਖੋ ! 'ਮੁਕਤਾ ਲਗ' ਦਾ ਕੋਈ 'ਚਿੰਨ੍ਹ' ਨਹੀਂ। ਇਹ ਕੇਵਲ 'ਅਵਾਜ਼ ਰੂਪ' ਵਿੱਚ ਰਹਿੰਦੀ ਹੈ। ਇਸ ਨੂੰ 'ਉਰਦੂ' ਵਿੱਚ 'ਜ਼ਬਰ' ਨਾਲ ਤੇ 'ਰੋਮਨ' ਵਿੱਚ 'A' ਨਾਲ ਪਰਗਟ ਕੀਤਾ ਜਾਂਦਾ ਹੈ; ਜਿਹਾ ਕਿ–ਮਤ=مَت=Mat =ਮੱਤ।

### ਅਭਿਆਸ

1. ਦੱਸੋ, 'ਲਗ' ਕਿਹਨੂੰ ਕਹਿੰਦੇ ਹਨ ?
2. ਸਾਰੀਆਂ ਲਗਾਂ ਕਿੰਨੀਆਂ ਤੇ ਕਿਹੜੀਆਂ ਕਿਹੜੀਆਂ ਹਨ ? ਉਦਾਹਰਣ ਵੀ ਦਿਓ।
3. ਦੱਸੋ, 'ੳ' ਨਾਲ ਕਿਹੜੀ ਕਿਹੜੀ 'ਲਗ' ਲਗਦੀ ਹੈ, 'ਅ' ਨਾਲ ਕਿਹੜੀ ਕਿਹੜੀ, ਤੇ 'ੲ' ਨਾਲ ਕਿਹੜੀ ਕਿਹੜੀ ?

# (ੲ) ਲਗਾਖਰ

ਲਗਾਖਰ ਹਮੇਸ਼ਾ ਲਗਾਂ ਤੋਂ ਉਪਰੰਤ ਹੀ ਬੋਲਦੇ ਹਨ, ਤੇ ਗਿਣਤੀ ਵਿੱਚ ਕੇਵਲ ਤਿੰਨ ਹੀ ਹਨ; ਜਿਹਾ ਕਿ—

| ਨੰਬਰ | ਨਾਉਂ | ਰੂਪ | ਉਦਾਹਰਣ |
|---|---|---|---|
| (1) | ਬਿੰਦੀ | ਂ | ਕਾਂ ( ਕ ਾ ਂ ) |
| (2) | ਟਿੱਪੀ | ੰ | ਪਿੰਡ ( ਪ ਿ ੰ ਡ ) |
| (3) | ਅਧਕ | ੱ | ਕਿੱਥੇ ( ਕ ਿ ੱ ਥ ੇ ) |

ਇਨ੍ਹਾਂ ਦੀ ਵਰਤੋਂ ਇਸ ਪਰਕਾਰ ਹੁੰਦੀ ਹੈ:—

ਨੇਮ (1) ਦਸਾਂ ਵਿੱਚੋਂ ਛਿਆਂ ਲਗਾਂ ( ਾ ੀ ੇ ੈ ੋ ੌ ) ਨਾਲ ਅਤੇ 'ੳ' ਦੀਆਂ ਲਗਾਂ ( ੁ ੂ ੋ ) ਨਾਲ ਹਮੇਸ਼ਾ ਬਿੰਦੀ ਹੀ ਲੱਗਦੀ ਹੈ; ਜਿਵੇਂ—ਖਾਂਦਾ, ਪੀਂਦਾ, ਦੇਂਦਾ, ਲੈਂਦਾ, ਰੋਂਦਾ, ਸੌਂਦਾ, ਉਂਜੇ, ਊਂਘ, ਓਂ।

ਨੇਮ (2) ਬਾਕੀ ਦੀਆਂ ਚਹੁੰ ਲਗਾਂ (ਮੁਕਤੇ, ਸਿਹਾਰੀ, ਔਂਕੜ, ਤੇ ਦੁਲੈਂਕੜੇ) ਨਾਲ ਸਦਾ 'ਟਿਪੀ' ਹੀ ਲੱਗਦੀ ਹੈ; ਜਿਹਾ ਕਿ— ਚੰਗਾ, ਨਿੰਬੂ, ਮੁੰਡਾ, ਡੂੰਢੇ।

ਨੇਮ (3) 'ਅਧਕ' ਦੀ ਵਰਤੋਂ ਆਮ ਤੌਰ ਪੁਰ ਤਿੰਨਾਂ ਲਗਾਂ (ਮੁਕਤੇ, ਸਿਹਾਰੀ ਤੇ ਔਂਕੜ) ਦੇ ਉਪਰੰਤ ਹੀ ਹੁੰਦੀ ਹੈ; ਜਿਹਾ ਕਿ— ਰੱਸੀ, ਲੱਸੀ, ਦਿੱਲੀ, ਕਿੱਲੀ, ਲੁੱਟੋ, ਪੁੱਟੋ।

ਸੂਚਨਾ—ਕਿਸੇ ਸ਼ਬਦ ਦੀ ਅੰਤਲੀ ਲਗ 'ਲਮੇਰੀ' ਹੋ ਕੇ ਬੋਲੇ, ਤਾਂ ਉਸ ਦੇ ਅੱਗੇ 'ਅ' ਲਿਖੋ, 'ਅਧਕ' ਨਹੀਂ; ਇਸ ਲਈ:—

ਸ਼ੁੱਧ—ਸਫ਼ਾਅ, ਜੀਅ, ਲੋਅ, ਲਾਅ (Law), ਰੌਅ।

ਅਸ਼ੁੱਧ—ਸਫ਼ਾੱ, ਜੀੱ, ਲੋੱ, ਲਾੱ (Law), ਰੌੱ।

### ਅਭਿਆਸ

1. ਦੱਸੋ, ਲਗਾਖਰ ਕਿੰਨੇ ਤੇ ਕਿਹੜੇ ਕਿਹੜੇ ਹਨ ?
2. ਉਦਾਹਰਣ ਦੇ ਕੇ ਦੱਸੋ ਕਿ 'ਬਿੰਦੀ' ਦੀ ਵਰਤੋਂ ਕਿੱਥੇ ਕਿੱਥੇ ਹੁੰਦੀ ਹੈ. 'ਟਿਪੀ' ਦੀ ਕਿੱਥੇ. ਤੇ 'ਅਧਕ' ਦੀ ਕਿੱਥੇ ?

# (3) ਮੁਕਤਾ ਲਗ ਤੇ ਮੁਕਤੇ ਅੱਖਰ

ਵੇਖੋ ! ਸ਼ਬਦ 'ਰਾਮ' ਨੂੰ ਬੋਲੀਏ, ਤਾਂ 'ਮ' ਦੀ ਅਵਾਜ਼ 'ਬੰਦ ਹੋਠਾਂ' ਵਿੱਚ ਬੋਲ ਕੇ ਉੱਥੇ ਹੀ ਰੁਕੀ ਰਹਿੰਦੀ ਹੈ।

ਪਰ ਸ਼ਬਦ 'ਮਜੀਠਾ' ਨੂੰ ਬੋਲੀਏ, ਤਾਂ 'ਮ' ਦੀ ਅਵਾਜ਼ 'ਬੰਦ ਹੋਠਾਂ' ਵਿੱਚ ਬੋਲ ਕੇ ਉੱਥੇ ਹੀ ਰੁਕੀ ਨਹੀਂ ਰਹਿੰਦੀ; ਸਗੋਂ ਇਸ ਦੇ ਨਾਲ ਇੱਕ ਹੋਰ ਛੋਟੀ ਜਿਹੀ ਅਵਾਜ਼ ਰਲ ਜਾਂਦੀ ਹੈ, ਜੋ ਥੋੜਾ ਜਿਹਾ ਮੂੰਹ ਖੋਲ੍ਹਿਆਂ ਸੰਘ ਵੱਲੋਂ ਆਉਂਦੀ ਹੈ। ਸੋ—

(1) ਜਿਹੜੀ ਛੋਟੀ ਜਿਹੀ ਅਵਾਜ਼ ਥੋੜਾ ਜਿਹਾ ਮੂੰਹ ਖੋਲ੍ਹਿਆਂ ਸੰਘ ਵੱਲੋਂ ਆਉਂਦੀ ਹੈ, ਉਹਨੂੰ **ਮੁਕਤਾ ਲਗ** ਆਖਦੇ ਹਨ; ਜਿਵੇਂ ਵੱਡੀ ਮੁਹਾਰਨੀ ਦੇ ਹਰ 'ਪਹਿਲੇ ਅੱਖਰ' ਨਾਲ ਬੋਲਣ ਵਾਲੀ।

(2) ਜਿਸ ਅੱਖਰ ਨਾਲ ਕੋਈ ਲਗ ਨਾ ਹੋਵੇ ਜਾਂ 'ਮੁਕਤਾ ਲਗ' ਹੋਵੇ, ਜੋ ਲਿਖੀ ਨਹੀਂ ਜਾਂਦੀ, ਉਹਨੂੰ **ਮੁਕਤਾ ਅੱਖਰ** ਆਖਦੇ ਹਨ; ਜਿਵੇਂ 'ਰਾਮ' ਤੇ 'ਮਜੀਠਾ' ਵਿੱਚ 'ਮ'।

ਪਰ ਸ਼ਬਦ 'ਰਾਮ' ਵਿੱਚ 'ਮ' **ਲਗ-ਰਹਿਤ** ਹੈ, ਤੇ ਸ਼ਬਦ 'ਮਜੀਠਾ' ਵਿੱਚ **ਲਗ-ਸਹਿਤ**। ਇੱਸੇ ਤਰ੍ਹਾਂ ਸ਼ਬਦ 'ਘਰ' ਤੇ 'ਚਲ' ਵਿੱਚ 'ਘ' ਤੇ 'ਚ' ਲਗ-ਸਹਿਤ ਹਨ; ਅਤੇ 'ਰ' ਤੇ 'ਲ' ਲਗ-ਰਹਿਤ।

### ਅਭਿਆਸ

1. ਦੱਸੋ 'ਮੁਕਤਾ ਲਗ' ਕਿਹਨੂੰ ਕਹਿੰਦੇ ਹਨ, ਤੇ 'ਮੁਕਤਾ ਅੱਖਰ' ਕਿਹਨੂੰ ? ਉਦਾਹਰਣ ਦੇ ਕੇ ਸਪਸ਼ਟ ਕਰੋ।
2. ਹੇਠਾਂ ਲਿਖੇ ਸ਼ਬਦਾਂ ਵਿੱਚੋਂ 'ਲਗ-ਰਹਿਤ' ਤੇ 'ਲਗ-ਸਹਿਤ' ਮੁਕਤੇ ਚੁਣੋ: -

ਘਰ, ਡਰ, ਕਰ, ਮਨ, ਮਣ, ਹਟ, ਚਲ, ਲੜ, ਮਤ।

# (4) ਸ਼ਬਦ-ਭਾਗ ਤੇ ਮੁਕਤੇ ਅੱਖਰ

ਵੇਖੋ ! ਸ਼ਬਦ 'ਮਾਤਾ' ਨੂੰ ਬੋਲੀਏ, ਤਾਂ ਇਸ ਦੇ ਦੋ ਭਾਗ 'ਮਾ' ਤੇ 'ਤਾ' ਏਹ ਜੇਹੇ ਹੋ ਜਾਂਦੇ ਹਨ, ਜੋ ਇੱਕ ਇੱਕ ਬੋਲ ਵਿੱਚ ਸਾਫ਼ ਸਾਫ਼ ਬੋਲੇ ਜਾ ਸਕਦੇ ਹਨ। ਪਰ–

ਸ਼ਬਦ 'ਪੋਸਟ' ਨੂੰ ਬੋਲੀਏ ਤਾਂ ਇਸ ਦੇ ਦੋ ਭਾਗ 'ਪੋ' ਤੇ 'ਸਟ' ਵਰਗੇ ਨਹੀਂ ਬਣਦੇ; ਸਗੋਂ ਸਾਰਾ ਹੀ ਸ਼ਬਦ ਇੱਕੋ ਬੋਲ ਵਿੱਚ ਬੋਲਿਆ ਜਾਂਦਾ ਹੈ; ਇਸ ਲਈ ਇਹ ਇੱਕ 'ਅਵੰਡ' ਜਾਂ 'ਇਕਭਾਗਾ' ਸ਼ਬਦ ਹੈ। ਸੋ ਚੇਤੇ ਰੱਖੋ ਕਿ:–

(1) ਕਿਸੇ ਸ਼ਬਦ ਦਾ ਜਿੰਨਾ ਹਿੱਸਾ ਇੱਕ ਹੀ ਬੋਲ ਵਿੱਚ ਬੋਲਿਆ ਜਾਏ, ਉਹਨੂੰ **ਸ਼ਬਦ-ਭਾਗ** ਆਖਦੇ ਹਨ; ਜਿਹਾ ਕਿ– ਸ਼ਬਦ 'ਮਾਤਾ'=ਮਾ+ਤਾ; ਤੇ ਸ਼ਬਦ 'ਕਰਤਾਰ'=ਕਰ+ਤਾਰ।

(2) ਜਿਹੜਾ ਸ਼ਬਦ ਸਾਰੇ ਦਾ ਸਾਰਾ ਹੀ ਇੱਕੋ ਬੋਲ ਵਿੱਚ ਬੋਲਿਆ ਜਾਂਦਾ ਹੋਵੇ, ਉਹਨੂੰ **ਇਕਭਾਗਾ ਸ਼ਬਦ** ਕਹਿੰਦੇ ਹਨ; ਜਿਹਾ ਕਿ–ਪੋਸਟ, ਕਾਰਡ, ਤੇ ਕਸ਼ਟ।

(3) ਹਰ ਸ਼ਬਦ ਤੇ ਹਰ ਸ਼ਬਦ-ਭਾਗ ਦਾ ਅੰਤਲਾ ਅੱਖਰ (ਜੋ ਮੁਕਤਾ ਹੋਵੇ, ਤਾਂ) ਲਗ-ਰਹਿਤ ਹੀ ਹੁੰਦਾ ਹੈ; ਜਿਹਾ ਕਿ– ਸ਼ਬਦ 'ਤਲਵਾਰ' =('ਤਲ+ਵਾਰ') ਵਿੱਚ 'ਲ' ਤੇ 'ਰ'।

(4) ਹਰ ਸ਼ਬਦ-ਭਾਗ ਵਿੱਚ 'ਲਗ ਵਾਲਾ ਅੱਖਰ' ਕੇਵਲ ਇੱਕ ਹੀ ਹੁੰਦਾ ਹੈ; ਜੇ ਹੋਰ ਅੱਖਰ ਹੋਣ, ਤਾਂ ਓਹ 'ਲਗ-ਰਹਿਤ' ਹੀ ਹੁੰਦੇ ਹਨ; ਜਿਹਾ ਕਿ–ਸ਼ਬਦ 'ਪੋਸਟ' ਵਿੱਚ ਅੰਤਲੇ ਦੋਵੇਂ ਅੱਖਰ 'ਸ' ਤੇ 'ਟ' ਲਗ ਰਹਿਤ ਹੀ ਹਨ।

(5) ਜੇ ਕਿਸੇ ਸ਼ਬਦ-ਭਾਗ ਵਿੱਚ ਦੋ 'ਲਗ-ਰਹਿਤ' ਅੱਖਰ ਇਕੱਠੇ ਹੋਣ, ਤਾਂ ਪਹਿਲੇ ਨਾਲ ਇਹ ਚਿੰਨ੍ਹ (੍) ਬਣਾ ਸਕਦੇ ਹਾਂ; ਜਿਹਾ ਕਿ–ਪੋਸਟ ਕਾਰਡ=ਪੋਸ੍ਟ ਕਾਰ੍ਡ।

# (5) ਦੁੱਤ ਅਖਰ

ਵੇਖੋ ! ਸ਼ਬਦ 'ਪ੍ਰਭ' ਨੂੰ ਬੋਲੀਏ, ਤਾਂ 'ਪ' ਤੇ 'ਰ' ਦੀ ਅਵਾਜ਼ ਅਜੇਹੀ ਇੱਕ-ਮਿੱਕ-ਹੋ ਕੇ ਬੋਲਦੀ ਹੈ ਕਿ ਦੁਹਾਂ ਦੇ ਵਿਚਾਲੇ ਕੋਈ 'ਲਗ' ਜਾਂ 'ਵਿੱਥ-ਪਾਊ ਅਵਾਜ਼' ਰਹਿੰਦੀ ਹੀ ਨਹੀਂ; ਇਸ ਲਈ ਦੁਹਾਂ ਦਾ ਇੱਕ ਅੱਖਰ ਬਣਾ ਕੇ 'ਜੁੜਵੇਂ' ਰੂਪ ਵਿੱਚ 'ਪ੍ਰ' ਵਾਙੂ ਲਿਖਿਆ ਜਾਂਦਾ ਹੈ, ਜਿਸ ਨੂੰ **ਦੁੱਤ ਅੱਖਰ** ਕਹਿੰਦੇ ਹਨ। ਇਸ ਵਿੱਚ ਪਹਿਲਾ ਅੱਖਰ 'ਪ' ਲਗ-ਰਹਿਤ ਹੈ ਤੇ 'ਮੁਕਤਾ ਲਗ', 'ਰਾਰੇ' ਨਾਲ ਬੋਲਦੀ ਹੈ। ਸੋ ਚੇਤੇ ਰੱਖੋ ਕਿ:–

(1) ਦੋ ਅੱਖਰਾਂ ਦੇ ਸੰਜੋਗ ਥੀਂ ਬਣੇ-ਹੋਏ ਅੱਖਰ ਨੂੰ **ਦੁੱਤ ਅੱਖਰ** ਆਖਦੇ ਹਨ; ਜਿਹਾ ਕਿ–'ਪ੍ਰਭ', 'ਪੜ੍ਹ, ਤੇ 'ਦ੍ਵੈਤ' ਵਿੱਚ 'ਪ੍ਰ', 'ੜ੍ਹ' ਤੇ 'ਦ੍ਵੈ'।

(2) ਹਰ ਦੁੱਤ ਦਾ ਪਹਿਲਾ ਅੱਖਰ **ਲਗ-ਰਹਿਤ** ਹੀ ਹੁੰਦਾ ਹੈ; ਤੇ ਜੇ ਉਸ ਨਾਲ ਕੋਈ ਲਗ ਹੋਵੇ, ਤਾਂ ਉਹ ਦੂਜੇ ਅੱਖਰ ਨਾਲ ਹੀ ਬੋਲਦੀ ਹੈ; ਜਿਵੇਂ–ਪ੍ਰੇਮ ਤੇ ਦ੍ਵੈਤ ਵਿੱਚ।

(3) ਪੰਜਾਬੀ ਵਿੱਚ 'ਦੁੱਤ' ਤਦ ਹੀ ਬਣਦਾ ਹੈ, ਜਦ ਕਿ ਦੋਵੇਂ ਅੱਖਰ 'ਇੱਕ-ਮਿੱਕ' ਹੋ ਕੇ ਬੋਲਦੇ ਹੋਣ; ਇਸ ਲਈ ਪੰਜਾਬੀ ਦੇ ਦੁੱਤਾਂ ਵਿੱਚ ਦੂਜਾ ਅੱਖਰ 'ਹ', 'ਰ', ਜਾਂ 'ਵ' ਹੀ ਹੋ ਸਕਦਾ ਹੈ, ਹੋਰ ਅੱਖਰ ਨਹੀਂ; ਜਿਹਾ ਕਿ–'ਪ੍ਰਭ', 'ਪੜ੍ਹ' ਤੇ 'ਦ੍ਵੈਤ' ਵਿੱਚ 'ਪ੍ਰ', 'ੜ੍ਹ' ਤੇ 'ਦ੍ਵੈ'।

ਸੋ ਹਿੰਦੀ ਨੇਮਾਂ ਅਨੁਸਾਰ, 'ਪੁਸਤਕ', 'ਮਸਤਕ' ਤੇ 'ਪੋਸਟ ਕਾਰਡ' ਨੂੰ ਦੁੱਤ ਵਰਤ ਕੇ 'ਪੁਸ੍ਤਕ' 'ਮਸ੍ਤਕ' ਤੇ 'ਪੋਸ੍ਟ ਕਾਰ੍ਡ' (पुस्तक, मस्तक, पोस्ट कार्ड) ਵਾਙੂ ਲਿਖਣਾ ਠੀਕ ਨਹੀਂ।

(3) ਹਿੰਦੀ ਵਾਲੇ 'ਦੁੱਤ' ਜਾਂ 'ਤ੍ਰਿੱਤ' ਅੱਖਰ ਬਣਾਉਂਦੇ

ਹੀ ਇਸ ਲਈ ਹਨ ਕਿ 'ਲਗ-ਰਹਿਤ' ਅੱਖਰਾਂ ਦੀ ਪਛਾਣ ਹੋ ਸਕੇ।

ਪਰ ਗੁਰਮੁਖੀ ਲਿਪੀ ਦੇ ਨੇਮਾਂ ਅਨੁਸਾਰ ਹਰ 'ਸ਼ਬਦ-ਭਾਗ' ਦਾ 'ਅੰਤਲਾ ਮੁਕਤਾ' ਹਮੇਸ਼ਾ 'ਲਗ-ਰਹਿਤ' ਹੀ ਹੁੰਦਾ ਹੈ; ਅਤੇ 'ਇੱਕੋ ਸ਼ਬਦ-ਭਾਗ' ਵਿੱਚ 'ਲਗ ਵਾਲਾ ਅੱਖਰ' ਵੀ ਕੇਵਲ ਇੱਕ ਹੀ ਹੁੰਦਾ ਹੈ; ਜਿਹਾ ਕਿ—'ਤਲਵਾਰ' (ਤਲ+ਵਾਰ) ਵਿੱਚ 'ਲ' ਤੇ 'ਰ'; ਅਤੇ 'ਕਾਰਡ' ਵਿਚ 'ਰ' ਤੇ 'ਡ' ਲਗ-ਰਹਿਤ ਹੀ ਹਨ।

ਇਸ ਤੋਂ ਛੁੱਟ 'ਅਧਕ' ਤੇ 'ਟਿੱਪੀ' ਦੀ ਵਰਤੋਂ ਵੀ ਅਨੇਕ ਤੌਰਾਂ ਦੇ ਹਿੰਦੀ ਦੁੱਤਾਂ ਨੂੰ ਭਲੀ ਭਾਂਤ ਰੋਕਦੀ ਹੈ; ਜਿਹਾ ਕਿ—

ਹਿੰਦੀ—ਬੱਚਾ, ਬਿੱਲੀ, ਕੁੱਤਾ, ਗੰਗਾ, ਗੰਜਾ, ਲੰਬਾ।
ਗੁਰਮੁਖੀ—ਬੱਚਾ, ਬਿੱਲੀ, ਕੁੱਤਾ, ਗੰਗਾ, ਗੰਜਾ, ਲੰਬਾ।

**ਅਭਿਆਸ**

1. ਦੱਸੋ, 'ਸ਼ਬਦ-ਭਾਗ' ਕਿਹਨੂੰ ਕਹਿੰਦੇ ਹਨ, ਤੇ 'ਇੱਕਭਾਗਾ ਸ਼ਬਦ' ਕਿਹਨੂੰ? ਉਦਾਹਰਣ ਵੀ ਦਿਓ।
2. ਹੇਠਾਂ ਲਿਖੇ ਸ਼ਬਦਾਂ ਵਿੱਚੋਂ 'ਲਗ-ਰਹਿਤ ਅੱਖਰ' ਚੁਣੋ:—
   ਤੋਪ, ਤਲਵਾਰ, ਸਰਦਾਰ, ਸੂਬੇਦਾਰ, ਜਰਨੈਲ, ਦੁਸ਼ਟ, ਕਸ਼ਟ, ਕਿਰਤ, ਵਿਰਤ, ਪੋਸਟ ਕਾਰਡ।
3. ਦੱਸੋ, 'ਦੁੱਤ ਅੱਖਰ' ਕਿਹਨੂੰ ਕਹਿੰਦੇ ਹਨ, ਤੇ ਪੰਜਾਬੀ ਵਿੱਚ ਦੁੱਤ ਬਣਦਾ ਕਦੋਂ ਹੈ? ਉਦਾਹਰਣ ਦੇ ਕੇ ਸਪਸ਼ਟ ਕਰੋ।
4. ਉਦਾਹਰਣ ਦੇ ਕੇ ਸਪਸ਼ਟ ਕਰੋ ਕਿ 'ਦੁੱਤ ਅੱਖਰ'—ਹਿੰਦੀ ਵਾਲੇ ਕਦੋਂ ਬਣਾਉਂਦੇ ਹਨ, ਤੇ ਗੁਰਮੁਖੀ ਵਾਲੇ ਕਦੋਂ?
5. ਹੇਠਾਂ ਲਿਖੇ ਸ਼ਬਦਾਂ ਨੂੰ ਹਿੰਦੀ ਅੱਖਰਾਂ ਵਿਚ ਲਿਖੋ:—
   ਵਰਣ, ਸ਼ਬਦ, ਕਰਤਾ, ਕਰਮ, ਉੱਚਾ, ਲੰਮਾ, ਠੰਢਾ, ਗਰਮ, ਸਰਦ, ਪਾਰਸਲ, ਪੋਸਟ ਕਾਰਡ।
6. ਹੇਠਾਂ ਲਿਖੇ ਸ਼ਬਦਾਂ ਨੂੰ ਗੁਰਮੁਖੀ ਅੱਖਰਾਂ ਵਿੱਚ ਲਿਖੋ:—
   सिट्टी, षिट्टी, बच्चा, बुड्ढा, गञ्जा, दुपट्टा, उल्लू।

# (6) ਸੂਰ ਤੇ ਵਿਅੰਜਨ

ਜਿਨ੍ਹਾਂ ਛੋਟੀਆਂ-ਛੋਟੀਆਂ ਅਖੰਡ ਅਵਾਜ਼ਾਂ ਥੀਂ ਸ਼ਬਦ ਬਣਦੇ ਹਨ, ਓਹਨਾਂ ਨੂੰ 'ਮੂਲ ਅਵਾਜ਼ਾਂ' ਜਾਂ 'ਮੂਲ ਧੁਨੀਆਂ' ਆਖਦੇ ਹਨ, ਜੋ ਦੋ ਪਰਕਾਰ ਦੀਆਂ ਹਨ:—

(1) ਜਿਨ੍ਹਾਂ ਮੂਲ ਅਵਾਜ਼ਾਂ ਦਾ ਉੱਚਾਰਣ ਇਕੱਲਿਆਂ ਹੋ ਸਕੇ, ਓਹਨਾਂ ਨੂੰ **ਸੂਰ ਅਵਾਜ਼ਾਂ** ਆਖਦੇ ਹਨ; ਅਤੇ—

(2) ਜਿਨ੍ਹਾਂ ਮੂਲ ਅਵਾਜ਼ਾਂ ਦਾ ਉੱਚਾਰਣ ਇਕੱਲਿਆਂ ਨਾ ਹੋ ਸਕੇ, ਉਨ੍ਹਾਂ ਨੂੰ **ਵਿਅੰਜਨ ਅਵਾਜ਼ਾਂ** ਕਿਹਾ ਜਾਂਦਾ ਹੈ।

ਪਰ ਚੇਤੇ ਰਖੋ ਕਿ:—

(1) ਜਦੋਂ ਸੂਰ ਅਵਾਜ਼ਾਂ ਨੂੰ ਇਕੱਲਿਆਂ-ਇਕੱਲਿਆਂ ਦੱਸਣਾ ਹੋਵੇ, ਤਾਂ ੳ ਅ ੲ ਨਾਲ 'ਲਗਾਂ' ਲਾ ਕੇ ਇਊਂ ਦੱਸੀਦਾ ਹੈ:—

ਅ ਆ ਇ ਈ ਉ ਊ ਏ ਐ ਓ ਔ

ਅਤੇ ਏਹਨਾਂ ਹੀ ਦਸਾਂ ਅੱਖਰਾਂ ਨੂੰ **ਸੂਰ ਅੱਖਰ** ਕਹਿੰਦੇ ਹਨ। ੳ ਅ ੲ ਨੂੰ **ਸੂਰੀ ਅੱਖਰ** ਕਿਹਾ ਜਾਂਦਾ ਹੈ।

(2) ੳ ਅ ੲ ਨੂੰ ਛੱਡ ਕੇ ਬਾਕੀ ਦੇ ਸਾਰੇ ਹੀ ਅੱਖਰ 'ਵਿਅੰਜਨ ਅਵਾਜ਼ਾਂ' ਨੂੰ ਪਰਗਟ ਕਰਦੇ ਹਨ, ਜੋ ਵਿਆਕਰਣ ਵਿੱਚ **ਵਿਅੰਜਨ ਅੱਖਰ** ਅਖਵਾਂਦੇ ਹਨ। ਪਰ—

ਜਦੋਂ 'ਸੂਰ ਅਵਾਜ਼ਾਂ' ਕਿਸੇ 'ਵਿਅੰਜਨ ਅੱਖਰ' ਨਾਲ ਰਲ ਕੇ ਬੋਲਦੀਆਂ ਹਨ, ਤਾਂ ਓਹਨਾਂ ਨੂੰ ਕੇਵਲ ਲਗਾਂ ਦੇ ਰੂਪ ਵਿੱਚ ਹੀ ਦਰਸਾਇਆ ਜਾਂਦਾ ਹੈ; ਜਿਹਾ ਕਿ:—

ਸ ਸਾ ਸਿ ਸੀ ਸੁ ਸੂ ਸੇ ਸੈ ਸੋ ਸੌ।

(3) ਵਾਸਤਵ ਵਿੱਚ 'ਲਗਾਂ' ਹੀ 'ਸੁਰ ਅਵਾਜ਼ਾਂ' ਨੂੰ ਪਰਗਟ ਕਰਦੀਆਂ ਹਨ, ਭਾਵੇਂ ਓਹ ੳ ਅ ੲ ਨਾਲ ਲੱਗੀਆਂ ਹੋਣ ਤੇ ਭਾਵੇਂ ਕਿਸੇ ਵਿਅੰਜਨ ਅੱਖਰ ਨਾਲ।

(4) ਅਵਾਜ਼ ਕਰਕੇ 'ਲਗਾਂ' ਤੇ 'ਸੁਰ ਅੱਖਰ' ਇੱਕ-ਸਮਾਨ ਹਨ, ਅਥਵਾ, ਸੁਰੀ ਅੱਖਰਾਂ (ੳ ਅ ੲ) ਦੀ ਆਪਣੀ ਅਵਾਜ਼ ਕੋਈ ਨਹੀਂ। ਸੋ:—

ਮੁਕਤਾ ਲਗ = ਅ

ਾ = ਆ ਿ = ਇ ੀ = ਈ

ੁ = ਉ ੂ = ਊ ੇ = ਏ

ੈ = ਐ ੋ = ਓ ੌ = ਔ

## ਅਭਿਆਸ

1. ਦੱਸੋ, 'ਸੁਰ ਅਵਾਜ਼' ਕਿਹਨੂੰ ਕਹਿੰਦੇ ਹਨ, ਤੇ 'ਵਿਅੰਜਨ ਅਵਾਜ਼' ਕਿਹਨੂੰ ?
2. 'ਸੁਰੀ ਅੱਖਰ' ਕਿੰਨੇ ਤੇ ਕਿਹੜੇ ਕਿਹੜੇ ਹਨ, ਅਤੇ 'ਵਿਅੰਜਨ ਅੱਖਰ' ਕਿੰਨੇ ਤੇ ਕਿਹੜੇ ਕਿਹੜੇ ?
3. ਲਿਖ ਕੇ ਦੱਸੋ ਕਿ 'ਪੰਜਵਾਂ ਸੁਰ' ਕਿਹੜਾ ਹੈ, 'ਸੱਤਵਾਂ ਸੁਰ' ਕਿਹੜਾ, ਤੇ 'ਅੱਠਵਾਂ ਸੁਰ' ਕਿਹੜਾ ?
4. ਦੱਸੋ, ਅਵਾਜ਼ ਕਰਕੇ ਕਿਹੜੀ ਕਿਹੜੀ 'ਲਗ' ਕਿਸ ਕਿਸ 'ਸੁਰ ਅੱਖਰ' ਦੇ ਬਰੋਬਰ ਹੈ ?
5. 'ਕ' ਤੇ 'ਖ' ਨਾਲ ਸਾਰੀਆਂ-ਸਾਰੀਆਂ ਲਗਾਂ ਲਾ ਕੇ ਕਾਪੀਆਂ ਪੁਰ ਲਿਖੋ।
6. ਦੱਸੋ, ਹੇਠਾਂ ਲਿਖੇ ਕਿਸ ਕਿਸ ਸ਼ਬਦ ਵਿੱਚ 'ਅ' ਲਗ-ਰਹਿਤ ਹੈ, ਤੇ ਕਿਸ ਕਿਸ ਸ਼ਬਦ ਵਿੱਚ 'ਲਗ-ਸਹਿਤ' :—

ਜੀਅ, ਸਫਾਅ, ਲੋਅ, ਅਜੀਤ, ਅਮਰ, ਅਟਲ।

# (7) ਅੱਖਰਾਂ ਦੇ ਉੱਚਾਰਣ-ਅਸਥਾਨ

ਮੂੰਹ ਦੇ ਜਿਸ ਜਿਸ ਭਾਗ ਤੋਂ ਜਿਸ-ਜਿਸ ਅੱਖਰ ਦਾ ਉੱਚਾਰਣ ਹੁੰਦਾ ਹੋਵੇ, ਉਹਨੂੰ ਉਸ ਉਸ ਅੱਖਰ ਦਾ 'ਉੱਚਾਰਣ ਅਸਥਾਨ ਆਖਦੇ ਹਨ; ਜਿਹਾ ਕਿ—

| ਅੱਖਰ | ਉੱਚਾਰਣ-ਅਸਥਾਨ |
|---|---|
| ਕ ਖ ਗ ਘ ਙ ਅ ਆ ਹ | ਕੰਠ |
| ਚ ਛ ਜ ਝ ਞ ਸ਼ ਇ ਈ | ਤਾਲੂ |
| ਟ ਠ ਡ ਢ ਣ ਰ ੜ | ਮਸੂੜਾ |
| ਤ ਥ ਦ ਧ ਨ ਸ ਲ | ਦੰਦ |
| ਪ ਫ ਬ ਭ ਮ ਉ ਊ | ਹੋਠ |
| ਵ ਫ਼ | ਦੰਦ ਤੇ ਹੋਠ |
| ਖ਼ ਗ਼ | ਕੰਠ ਤੇ ਜੀਭ-ਜੜ੍ਹ |
| ਜ਼ | ਦੰਦ ਤੇ ਤਾਲੂ |
| ਏ ਐ | ਕੰਠ ਤੇ ਤਾਲੂ |
| ਓ ਔ | ਕੰਠ ਤੇ ਹੋਠ |
| ਙ ਞ ਣ ਨ ਮ | ਆਪੋ ਆਪਣਾ ਮੁਖ-ਅਸਥਾਨ ਤੇ ਨਾਸਾਂ |

ਵੇਖੋ! 'ਬਿੰਦੀ' ਅਤੇ 'ਦੁਲੈਂਕੜਿਆਂ ਵਾਲੇ ਅੱਖਰਾਂ ਪੁਰ ਲੱਗੀ ਟਿੱਪੀ' ਦੀ ਅਵਾਜ਼ ਕਿਸੇ ਭੀ 'ਮੁੱਖ-ਅਸਥਾਨ' ਤੋਂ ਨਹੀਂ, ਸਗੋਂ ਕੇਵਲ 'ਨਾਸਾਂ' ਵਿੱਚੋਂ ਹੀ ਨਿਕਲਦੀ ਹੈ; ਜਿਹਾ ਕਿ—

ਸਾਂ, ਸੀਂ, ਸੂੰ, ਸੇਂ, ਸੈਂ, ਸੋਂ, ਸੌਂ, ਤੂੰ।

### ਅਭਿਆਸ

ਦੱਸੋ, ਕਿਸ ਕਿਸ ਅੱਖਰ ਦਾ ਉੱਚਾਰਣ ਕੰਠ ਤੋਂ ਹੁੰਦਾ ਹੈ, ਅਤੇ ਕਿਸ ਕਿਸ ਦਾ ਦੰਦਾਂ ਤੇ ਹੋਠਾਂ ਤੋਂ ?

# (8) ਟਿੱਪੀ ਤੇ ਅਧਕ ਦਾ ਖ਼ਾਸ ਉੱਚਾਰਨ

ਹੇਠਾਂ ਲਿਖੇ ਨੇਮਾਂ ਨੂੰ ਗਹੁ ਨਾਲ ਪੜ੍ਹੋ:—

ਨੇਮ (1) ਮੁਕਤੇ, ਸਿਹਾਰੀ ਤੇ ਔਂਕੜ ਵਾਲੇ ਅਖਰਾਂ ਪੁਰ ਲੱਗੀ 'ਟਿੱਪੀ' ਦੀ ਅਵਾਜ਼ ਹਮੇਸ਼ਾ ਕਿਸੇ ਨਾ ਕਿਸੇ 'ਅਨੁਨਾਸਿਕ ਅੱਖਰੇ' ਦੇ ਸਮਾਨ ਹੀ ਹੁੰਦੀ ਹੈ; ਜਿਹਾ ਕਿ—

ਚੰਗਾ=ਚਙ+ਗਾ; ਮੰਜਾ=ਮਞ+ਜਾ; ਮੁੰਡਾ=ਮੁਣ+ਡਾ;
ਹਿੰਦੀ=ਹਿਨ+ਦੀ; ਹੁੰਡੀ=ਹੁਣ+ਡੀ; ਕੁੰਭ=ਕੁਮ+ਭ।

ਨੇਮ (2) ਮੁਕਤੇ, ਸਿਹਾਰੀ ਤੇ ਔਂਕੜ ਵਾਲੇ ਅੱਖਰਾਂ ਪੁਰ ਲੱਗੀ ਹੋਈ 'ਅਧਕ' ਹਮੇਸ਼ਾ ਕਿਸੇ ਨਾ ਕਿਸੇ 'ਅੱਖਰ' ਦੀ ਹੀ ਅਵਾਜ਼ ਦਿੰਦੀ ਹੈ, ਜਿਸ ਦੇ ਭਿੰਨ ਭਿੰਨ ਭੇਦ ਖ਼ਾਸ ਪਰਕਾਰ ਹਨ:—

(i) 'ਅਧਕ' ਜਿਸ ਅੱਖਰ ਪੁਰ ਲਿਖੀ ਹੋਵੇ, ਉਸ ਤੋਂ ਅਗਲੇ ਅੱਖਰ ਦੇ ਸਮਾਨ ਹੀ ਬੋਲਦੀ ਹੈ; ਜਿਹਾ ਕਿ—

ਨੱਸੋ=ਨਸ+ਸੋ; ਭੱਜੋ=ਭਜ+ਜੋ; ਦਿੱਲੀ=ਦਿਲ+ਲੀ;
ਖਿੱਲੀ=ਖਿਲ+ਲੀ; ਲੁੱਟੋ=ਲੁਟ+ਟੋ; ਪੁੱਟੋ=ਪੁਟ+ਟੋ।

(ii) ਜੇ 'ਅਧਕ' ਕਿਸੇ 'ਵਰਗ' ਦੇ 'ਦੂਜੇ ਅੱਖਰ' ਤੋਂ 'ਪਹਿਲਾਂ' ਹੋਵੇ, ਤਾਂ 'ਉੱਸੇ ਵਰਗ' ਦੇ 'ਪਹਿਲੇ ਅੱਖਰ' ਦੀ ਅਵਾਜ਼ ਦਿੰਦੀ ਹੈ; ਜਿਹਾ ਕਿ—

ਮੱਖੀ=ਮਕ+ਖੀ; ਮੱਛੀ=ਮਚ+ਛੀ; ਚਿੱਠੀ=ਚਿਟ+ਠੀ;
ਇੱਥੇ=ਇਤ+ਥੇ; ਉੱਥੇ=ਉਤ+ਥੇ; ਗੁੱਫਾ=ਗੁਪ+ਫਾ।

(iii) ਜੇ 'ਅਧਕ' ਕਿਸੇ 'ਵਰਗ' ਦੇ 'ਚੌਥੇ ਅੱਖਰ' ਤੋਂ 'ਪਹਿਲਾਂ' ਹੋਵੇ, ਤਾਂ 'ਉੱਸੇ ਵਰਗ' ਦੇ 'ਤੀਜੇ ਅੱਖਰ' ਦੇ ਸਮਾਨ ਬੋਲਦੀ ਹੈ; ਜਿਹਾ ਕਿ—

ਬੱਘੀ=ਬਗ+ਘੀ; ਗੁੱਝੀ=ਗੁਜ+ਝੀ; ਬੁੱਢੀ=ਬੁਡ+ਢੀ;
ਬੁੱਧ=ਬੁਦ+ਧ; ਸਿੱਧਾ=ਸਿਦ+ਧਾ; ਲੱਭਾ=ਲਬ+ਭਾ।

# (9) ਦੂਜੇ ਅਧਿਆਇ ਦਾ ਨਿਭਾਰ

## (ਸ਼ਬਦਾਰਥ ਰੂਪ ਵਿੱਚ)

ਮੂਲ ਧੁਨੀਆਂ—ਸ਼ਬਦਾਂ ਵਿੱਚ ਬੋਲਣ ਵਾਲੀਆਂ ਅਖੰਡ ਅਵਾਜ਼ਾਂ।

ਮੂਲ ਚਿੰਨ੍ਹ—ਮੂਲ ਧੁਨੀਆਂ ਨੂੰ ਪਰਗਟ ਕਰਨ ਵਾਲੇ ਚਿੰਨ੍ਹ; ਜਿਹਾ ਕਿ—
ਰ ਟ ਾ ਿ

ਲਿਪੀ—ਕਿਸੇ ਬੋਲੀ ਦੇ ਮੂਲ ਚਿੰਨ੍ਹਾਂ ਦਾ ਇਕੱਠ।

ਗੁਰਮੁਖੀ ਲਿਪੀ—ਪੰਜਾਬੀ ਬੋਲੀ ਦੀਆਂ ਮੂਲ ਧੁਨੀਆਂ ਨੂੰ ਪਰਗਟ ਕਰਨ ਵਾਲੇ ਸਾਰੇ ਚਿੰਨ੍ਹ, ਜੋ ਸਿੱਖਾਂ ਦੇ ਮੁੱਖ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ, ਨੇ ਨਿਯਤ ਕੀਤੇ ਹਨ।

ਉੱਤਮ ਲਿਪੀ—ਉਹ ਲਿਪੀ ਜਿਸ ਦੇ 'ਮੂਲ ਚਿੰਨ੍ਹ' ਰੂਪ ਨਾ ਬਦਲਣ ਤੇ ਜਿਸ ਵਿੱਚ 'ਜੇਹਾ ਬੋਲੋ, ਤੇਹਾ ਲਿਖੋ' ਅਤੇ 'ਜੇਹਾ ਲਿਖਿਆ ਹੋਵੇ, ਤੇਹਾ ਪੜ੍ਹੋ' ਦਾ ਨੇਮ ਪੂਰੇ ਤੌਰ ਤੇ ਨਿਭ ਸਕਦਾ ਹੋਵੇ; ਜਿਹਾ ਕਿ—ਗੁਰਮੁਖੀ ਲਿਪੀ ਹਰ ਤਰ੍ਹਾਂ ਇੱਕ 'ਉੱਤਮ ਲਿਪੀ' ਹੈ।

ਚਿੰਨ੍ਹ-ਭੇਦ—ਰੂਪ ਤੇ ਅਵਾਜ਼ ਕਰਕੇ ਚਿੰਨ੍ਹਾਂ ਦੀਆਂ ਸ਼ਰੇਣੀਆਂ; ਜਿਹਾ ਕਿ—ਗੁਰਮੁਖੀ ਚਿੰਨ੍ਹਾਂ ਦੀਆਂ ਤਿੰਨ ਸ਼ਰੇਣੀਆਂ ਹਨ—

(1) ਅੱਖਰ; (2) ਲਗਾਂ; ਤੇ (3) ਲਗਾਖਰ।

ਅੱਖਰ—ਗੁਰਮੁਖੀ ਲਿਪੀ ਦੇ ਵੱਡੇ ਚਿੰਨ੍ਹ (ੳ ਅ ੲ ਆਦਿ)।

ਲਗਾਂ—ਗੁਰਮੁਖੀ ਲਿਪੀ ਦੇ ਓਹ ਚਿੰਨ੍ਹ ਜੋ ਅਕਾਰ ਵਿੱਚ ਅੱਖਰਾਂ ਨਾਲੋਂ ਛੋਟੇ ਹਨ ਤੇ ਜੋ ਉਨ੍ਹਾਂ ਖ਼ਾਸ ਅਵਾਜ਼ਾਂ ਨੂੰ ਪਰਗਟ ਕਰਦੇ ਹਨ, ਜੋ ਹਮੇਸ਼ਾ ਅੱਖਰਾਂ ਤੋਂ ਉਪਰੰਤ ਬੋਲਦੀਆਂ ਹਨ; ਜਿਹਾ ਕਿ—ਾ ਿ ੀ, ਆਦਿ।

ਲਗਾਖਰ—ਗੁਰਮੁਖੀ ਲਿਪੀ ਦੇ ਓਹ ਚਿੰਨ੍ਹ, ਜੋ ਅਕਾਰ ਵਿੱਚ

ਲਗਾਂ ਨਾਲੋਂ ਵੀ ਛੋਟੇ ਹਨ ਤੇ, ਜੋ ਉਨ੍ਹਾਂ ਖ਼ਾਸ ਅਵਾਜ਼ਾਂ ਨੂੰ ਪਰਗਟ ਕਰਦੇ ਹਨ, ਜੋ ਹਮੇਸ਼ਾ ਲਗਾਂ ਤੋਂ ਉਪਰੰਤ ਹੀ ਬੋਲਦੀਆਂ ਹਨ; ਜਿਹਾ ਕਿ— ˙ ˜ ˘ ।

ਪੈਂਤੀ-ਗੁਰਮੁਖੀ ਲਿਪੀ ਦਿਆਂ ਸਾਰਿਆਂ ਅੱਖਰਾਂ ਦਾ ਇਕੱਠ, ਜੋ ਪਹਿਲਾਂ 'ਪੈਂਤੀ' ਸਨ ਤੇ ਹੁਣ 'ਚਾਲ੍ਹੀ' ਹੋ ਗਏ ਹਨ।

ਅਨੁਨਾਸਿਕ ਅੱਖਰ—ਓਹ ਅੱਖਰ ਜਿਨ੍ਹਾਂ ਦੀਆਂ ਅਵਾਜ਼ਾਂ ਨਾਸਾਂ ਵਿੱਚੋਂ ਹੋ ਕੇ ਨਿਕਲਦੀਆਂ ਹਨ; ਜਿਹਾ ਕਿ—ਙ ਞ ਣ ਨ ਮ।

ਮੁਕਤਾ ਲਗ—ਓਹ ਛੋਟੀ ਜਿਹੀ ਅਵਾਜ਼, ਜੋ ਥੋੜਾ ਜਿਹਾ ਮੂੰਹ ਖੋਲ੍ਹਿਆਂ ਸੰਘ ਵੱਲੋਂ ਆਉਂਦੀ ਹੈ, ਤੇ ਜਿਸ ਨੂੰ ਉਰਦੂ ਵਿੱਚ 'ਜ਼ਬਰ' ਨਾਲ ਅਤੇ ਰੋਮਨ ਵਿੱਚ 'A' ਨਾਲ ਪਰਗਟ ਕੀਤਾ ਜਾਂਦਾ ਹੈ, ਜਿਵੇਂ—ਸ਼ਬਦ 'ਮਜੀਠਾ' ਦੇ ਪਹਿਲੇ ਅੱਖਰ 'ਮ' ਨਾਲ ਬੋਲਣ ਵਾਲੀ ਅਵਾਜ਼ ਹੈ।

ਮੁਕਤੇ ਅੱਖਰ—ਛੜੇ ਅੱਖਰ, ਜਿਨ੍ਹਾਂ ਨਾਲ ਕੋਈ ਲਗ ਨਾ ਹੋਵੇ ਜਾਂ ਪਹਿਲੀ ਲਗ ਹੋਵੇ ਜੋ ਲਿਖੀ ਨਹੀਂ ਜਾਂਦੀ; ਜਿਹਾ ਕਿ—

ਸ਼ਬਦ 'ਤਲਵਾਰ' ਵਿੱਚ 'ਤ', 'ਲ' ਤੇ 'ਰ'।

ਸ਼ਬਦ-ਭਾਗ—ਕਿਸੇ ਸ਼ਬਦ ਦਾ ਉਨ੍ਹਾ ਭਾਗ ਜੋ ਇੱਕੋ ਬੋਲ ਵਿੱਚ ਬੋਲਿਆ ਜਾਂਦਾ ਹੋਵੇ; ਜਿਹਾ ਕਿ—ਸ਼ਬਦ 'ਤਲਵਾਰ' ਦੇ ਦੋ ਸ਼ਬਦ-ਭਾਗ 'ਤਲ' ਤੇ 'ਵਾਰ' ਹਨ।

ਇਕਭਾਗਾ ਸ਼ਬਦ—ਓਹ ਸ਼ਬਦ ਜੋ ਸਾਰੇ ਦਾ ਸਾਰਾ ਹੀ ਇੱਕੋ ਬੋਲ ਵਿੱਚ ਬੋਲਿਆ ਜਾਂਦਾ ਹੋਵੇ; ਜਿਹਾ ਕਿ—

ਦੁਸ਼ਟ, ਕਸ਼ਟ, ਕਿਰਤ, ਵਿਰਤ, ਤੁਰਤ, ਫੁਰਤ।

ਦੁੱਤ ਅੱਖਰ—ਦੋ ਅੱਖਰਾਂ ਦੇ ਸੰਜੋਗ ਥੀਂ ਬਣਿਆ ਹੋਇਆ ਅੱਖਰ; ਜਿਹਾ ਕਿ—ਪ੍ਰ, ਤ੍ਰ, ਦ੍ਰ, ਆਦਿਕ।

ਅਸਲੀ ਦੁੱਤ—ਉਹ ਜੁੜਵਾਂ ਅੱਖਰ, ਜਿਸ ਦੇ ਦੁਹਾਂ ਅੱਖਰਾਂ ਦੀ ਅਵਾਜ਼

ਇੱਕ-ਮਿੱਕ ਹੋ ਕੇ ਬੋਲੇ; ਜਿਹਾ ਕਿ—
'ਪ੍ਰਭ', 'ਪ੍ਰਭੂ' ਤੇ 'ਦ੍ਵੈਤ' ਵਿੱਚ 'ਪ੍ਰ', 'ਭ੍ਰ', ਤੇ 'ਦ੍ਵੈ'।

ਸੁਰ ਅਵਾਜ਼—ਉਹ ਮੂਲ ਧੁਨੀ, ਜਿਸ ਦਾ ਉੱਚਾਰਣ ਇਕੱਲਿਆਂ ਹੋ ਸਕਦਾ ਹੋਵੇ।

ਵਿਅੰਜਨ ਅਵਾਜ਼—ਉਹ ਮੂਲ ਧੁਨੀ, ਜਿਸ ਦਾ ਉੱਚਾਰਣ ਸੁਰ ਅਵਾਜ਼ਾਂ ਦੀ ਸਹਾਇਤਾ ਤੋਂ ਬਿਨਾਂ ਇਕੱਲਿਆਂ ਨਾ ਹੋ ਸਕਦਾ ਹੋਵੇ।

ਸੁਰ ਅੱਖਰ—ੳ ਅ ੲ ਨਾਲ ਲਗਾਂ ਲਾਇਆਂ ਜੋ ਦਸ ਅੱਖਰ ਬਣਦੇ ਹਨ; ਜਿਵੇਂ—ਅ, ਆ, ਇ, ਈ, ਉ, ਊ, ਏ, ਐ, ਓ, ਔ।

ਵਿਅੰਜਨ ਅੱਖਰ—ੳ ਅ ੲ ਨੂੰ ਛੱਡ ਕੇ ਬਾਕੀ ਦੇ ਸਾਰੇ ਅੱਖਰ; ਜਿਹਾ ਕਿ—ਸ ਹ ਕ ਖ ਗ, ਆਦਿ।

ਸੁਰੀ ਅੱਖਰ—ੳ ਅ ੲ, ਜਿਨ੍ਹਾਂ ਨਾਲ ਲਗਾਂ ਲਾਇਆਂ ਸੁਰ ਅੱਖਰ ਬਣਦੇ ਹਨ।

ਉੱਚਾਰਨ-ਅਸਥਾਨ—ਮੂੰਹ ਦੇ ਉਹ ਖ਼ਾਸ ਭਾਗ (ਸੰਘ, ਦੰਦ, ਹੋਠ, ਆਦਿ) ਜਿਨ੍ਹਾਂ ਤੋਂ ਅੱਖਰਾਂ, ਲਗਾਂ ਤੇ ਲਗਾਖਰਾਂ ਦਾ ਉੱਚਾਰਣ ਹੁੰਦਾ ਹੋਵੇ।

ਵਰਗ—ਪੰਜਾਂ-ਪੰਜਾਂ ਅੱਖਰਾਂ ਦੀਆਂ ਉਹ ਸ਼ਰੇਣੀਆਂ, ਜਿਨ੍ਹਾਂ ਦਾ ਉੱਚਾਰਨ-ਅਸਥਾਨ ਇੱਕ ਹੋਵੇ; ਜਿਹਾ ਕਿ—
ਕਵਰਗ (ਕ ਖ ਗ ਘ ਙ) ਤੇ ਚਵਰਗ (ਚ ਛ ਜ ਝ ਞ) ਆਦਿ।

ਦੁੱਤ-ਰੋਕੂ ਨੇਮ—ਉਹ ਨੇਮ ਜਿਨ੍ਹਾਂ ਦੀ ਵਰਤੋਂ ਨਾਲ ਸੰਸਕ੍ਰਿਤ ਤੇ ਹਿੰਦੀ ਸ਼ਬਦਾਂ ਵਿੱਚ ਲਗ-ਰਹਿਤ ਅੱਖਰਾਂ ਦੀ ਪਛਾਣ ਲਈ ਵਰਤੇ ਜਾਣ ਵਾਲੇ ਦੁੱਤਾਂ-ਤ੍ਰਿਤਾਂ ਨੂੰ ਪੂਰੇ ਤੌਰ ਤੇ ਰੋਕਿਆ ਗਿਆ ਹੈ; ਜਿਹਾ ਕਿ—ਪੰਨੇ 23, 24 ਤੇ 25 ਪੁਰ ਛਿੜੇ ਹੋਏ ਖ਼ਾਸ ਨੇਮ।

# ਤੀਜਾ ਅਧਿਆਇ

## (ਅੱਠ ਸ਼ਬਦ-ਭੇਦ)

## (1) ਨਾਉਂ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:-

(1) ਕਾਂ ਦੀ ਢੀਠਤਾ ਮਸ਼ਹੂਰ ਹੈ ਤੇ ਗਾਂ ਦਾ ਭੋਲਾਪਣ।
(2) ਨਿੰਬੂ ਵਿੱਚ ਖਟਾਸ ਹੁੰਦੀ ਹੈ ਤੇ ਸ਼ਹਿਤ ਵਿੱਚ ਮਿਠਾਸ।

ਵੇਖੋ ! ਇਨ੍ਹਾਂ ਵਾਕਾਂ ਵਿੱਚ ਸ਼ਬਦ 'ਕਾਂ' ਤੇ 'ਗਾਂ' ਦੋ 'ਜੀਵਾਂ' ਦੇ **ਨਾਉਂ** ਹਨ, ਅਤੇ ਸ਼ਬਦ 'ਨਿੰਬੂ' ਤੇ 'ਸ਼ਹਿਤ' ਦੋ 'ਚੀਜ਼ਾਂ' ਦੇ।

ਇੱਸੇ ਤਰ੍ਹਾਂ ਸ਼ਬਦ 'ਖਟਾਸ' ਤੇ 'ਮਿਠਾਸ' ਦੋ 'ਗੁਣਾਂ' ਦੇ 'ਨਾਉਂ' ਹਨ, ਅਤੇ 'ਢੀਠਤਾ' ਤੇ 'ਭੋਲਾਪਣ' ਦੋ 'ਸੁਭਾਵਾਂ' ਦੇ। ਪਰ-

ਜਿੱਥੇ ਜੀਵ ਤੇ ਚੀਜ਼ਾਂ 'ਅਕਾਰ ਵਾਲੀਆਂ' ਹੁੰਦੀਆਂ ਹਨ, ਉੱਥੇ ਗੁਣ ਤੇ ਸੁਭਾਉ ਨਿਰੇ 'ਦੇਹ-ਰਹਿਤ' ਹੀ ਹੁੰਦੇ ਹਨ। ਸੋ-

### ਲੱਛਣ

**ਨਾਉਂ** ਉਹ ਸ਼ਬਦ ਹੈ, ਜਿਸ ਨੂੰ ਸੁਣਿਆਂ-ਪੜ੍ਹਿਆਂ ਕਿਸੇ ਦੇਹ-ਧਾਰੀ ਜਾਂ ਦੇਹ-ਰਹਿਤ ਵਸਤੂ ਦਾ ਖ਼ਿਆਲ ਆਵੇ; ਜਿਹਾ ਕਿ- ਕਾਂ, ਗਾਂ, ਨਿੰਬੂ, ਸ਼ਹਿਤ, ਖਟਾਸ, ਮਿਠਾਸ, ਢੀਠਤਾ, ਭੋਲਾਪਣ।

### ਅਭਿਆਸ

ਨਾਉਂ ਦੱਸੋ:-

(1) ਤਿੰਨਾਂ ਪਸ਼ੂਆਂ, ਤਿੰਨਾਂ ਪੰਛੀਆਂ ਤੇ ਤਿੰਨਾਂ ਫੁੱਲਾਂ ਦੇ।
(2) ਤਿੰਨਾਂ ਗੁਣਾਂ, ਤਿੰਨਾਂ ਸੁਭਾਵਾਂ ਤੇ ਤਿੰਨਾਂ ਬਿਮਾਰੀਆਂ ਦੇ
(3) ਤਿੰਨਾਂ ਪਹਾੜਾਂ, ਤਿੰਨਾਂ ਨਦੀਆਂ ਤੇ ਤਿੰਨਾਂ ਨਗਰਾਂ ਦੇ।

# (2) ਪੜਨਾਉਂ

ਰਾਮ ਦੌੜਿਆ। ਰਾਮ ਨੂੰ ਠੁਡਾ ਲੱਗਾ।
ਰਾਮ ਡਿੱਗ ਪਿਆ ਤੇ ਰਾਮ ਦੀ ਲੱਤ ਟੁੱਟ ਗਈ।

ਵੇਖੋ ! ਇਹ ਵਾਕ ਸੁਣਨ ਵਿੱਚ ਚੰਗੇ ਨਹੀਂ ਜਾਪਦੇ; ਕਿਉਂਕਿ ਏਹਨਾਂ ਵਿੱਚ ਇੱਕੋ ਨਾਉਂ (ਰਾਮ) ਮੁੜ ਮੁੜ ਆਇਆ ਹੈ। ਸੋ ਇਸ ਔਗੁਣ ਨੂੰ ਹਟਾ ਕੇ ਅਸੀਂ ਇਉਂ ਕਹਿੰਦੇ ਹਾਂ ਕਿ:—

ਰਾਮ ਦੌੜਿਆ। ਉਸ ਨੂੰ ਠੁਡਾ ਲੱਗਾ।
ਉਹ ਡਿੱਗ ਪਿਆ ਤੇ ਉਸ ਦੀ ਲੱਤ ਟੁੱਟ ਗਈ।

ਸੋ ਏਥੇ ਸ਼ਬਦ 'ਉਸ' ਤੇ 'ਉਹ' ਨਾਉਂ 'ਰਾਮ' ਦੀ ਥਾਂ ਵਰਤੇ ਗਏ ਹਨ ਤੇ **ਪੜਨਾਉਂ** ਅਖਵਾਂਦੇ ਹਨ।

ਇੱਸੇ ਤਰ੍ਹਾਂ ਗੱਲ ਕਰਨ ਵਾਲਾ ਪੁਰਖ ਆਪਣੇ ਨਾਉਂ ਦੀ ਥਾਂ ਸ਼ਬਦ 'ਮੈਂ' ਜਾਂ 'ਅਸੀਂ' ਵਰਤਦਾ ਹੈ; ਤੇ ਜਿਸ ਨਾਲ ਉਹ ਗੱਲ ਕਰਦਾ ਹੈ, ਉਸ ਦੇ ਨਾਉਂ ਦੀ ਥਾਂ ਸ਼ਬਦ 'ਤੂੰ' ਜਾਂ 'ਤੁਸੀਂ'; ਇਸ ਲਈ ਸ਼ਬਦ 'ਮੈਂ', 'ਅਸੀਂ', ਤੇ 'ਤੂੰ', 'ਤੁਸੀਂ' ਵੀ 'ਪੜਨਾਉਂ' ਹੀ ਹਨ। ਸੋ—

## ਲੱਛਣ

**ਪੜਨਾਉਂ** ਉਹ ਸ਼ਬਦ ਹੈ, ਜੋ ਕਿਸੇ ਨਾਉਂ ਦੀ ਥਾਂ ਵਰਤਿਆ ਜਾਏ; ਜਿਹਾ ਕਿ—ਉਹ, ਉਸ, ਮੈਂ, ਅਸੀਂ, ਤੂੰ, ਤੁਸੀਂ।

## ਅਭਿਆਸ

ਹੇਠਾਂ ਲਿਖੇ ਪੜਨਾਵਾਂ ਨੂੰ ਵਾਕਾਂ ਵਿੱਚ ਵਰਤੋ:—

ਮੈਂ, ਤੂੰ, ਉਹ, ਉਸ, ਅਸੀਂ, ਤੁਸੀਂ, ਉਨ੍ਹਾਂ।

# (3) ਵਿਸ਼ੇਸ਼ਣ

ਘੋੜਾ ਦੌੜਿਆ ।

ਵੇਖੋ ! ਇਹ ਇੱਕ ਛੋਟੇ ਤੋਂ ਛੋਟਾ ਵਾਕ ਹੈ, ਜਿਸ ਨੂੰ ਹੋਰ ਛੋਟਾ ਤਾਂ ਨਹੀਂ ਕਰ ਸਕਦੇ, ਪਰ ਵਾਧੂ ਸ਼ਬਦ ਲਾ ਕੇ ਲੰਮਾ ਕਰ ਸਕਦੇ ਹਾਂ; ਜਿਵੇਂ:—

ਕਾਲਾ ਘੋੜਾ ਦੌੜਿਆ । ਚਿੱਟਾ ਘੋੜਾ ਦੌੜਿਆ ।
ਅਰਬੀ ਘੋੜਾ ਦੌੜਿਆ । ਈਰਾਨੀ ਘੋੜਾ ਦੌੜਿਆ ।

ਵੇਖੋ ! ਇਨ੍ਹਾਂ ਵਾਕਾਂ ਵਿੱਚ ਏਹ ਨਵੇਂ ਵਧਾਏ ਹੋਏ ਸ਼ਬਦ 'ਕਾਲਾ', 'ਚਿੱਟਾ', ਤੇ 'ਅਰਬੀ' ਆਦਿਕ ਦੱਸਦੇ ਹਨ ਕਿ ਘੋੜਾ 'ਕਿਸ ਤਰ੍ਹਾਂ ਦਾ' ਹੈ, ਅਥਵਾ, ਰੰਗ ਜਾਂ ਨਸਲ ਕਰਕੇ ਉਸ ਵਿੱਚ ਕਿਸ ਕਿਸ 'ਗੁਣ' ਜਾਂ 'ਔਗੁਣ' ਦੀ **ਵਿਸ਼ੇਸ਼ਤਾ** ਹੈ; ਇਸ ਲਈ ਏਹੋ ਜੇਹੇ ਸ਼ਬਦਾਂ ਨੂੰ **ਵਿਸ਼ੇਸ਼ਣ** ਆਖਦੇ ਹਨ; ਅਤੇ ਨਾਉਂ 'ਘੋੜਾ' ਨੂੰ ਉਸ ਦਾ **ਵਿਸ਼ੇਸ਼** ਸੱਦਦੇ ਹਨ ।

(1)

ਹੁਣ ਇੱਸੇ ਵਾਕ ਨੂੰ ਹੋਰ ਤਰ੍ਹਾਂ ਦੇ ਸ਼ਬਦ ਲਾ ਕੇ ਵੀ ਵਧਾਇਆ ਜਾ ਸਕਦਾ ਹੈ; ਜਿਵੇਂ:—

ਤਿੰਨ ਘੋੜੇ ਦੌੜੇ । ਪੰਜ ਘੋੜੇ ਦੌੜੇ ।
ਤੀਜਾ ਘੋੜਾ ਦੌੜਿਆ । ਪੰਜਵਾਂ ਘੋੜਾ ਦੌੜਿਆ ।
ਇਹ ਘੋੜਾ ਦੌੜਿਆ । ਉਹ ਘੋੜਾ ਦੌੜਿਆ ।

ਵੇਖੋ ! ਏਹਨਾਂ ਵਾਕਾਂ ਵਿੱਚ ਵੀ ਨਾਉਂ 'ਘੋੜੇ' ਜਾਂ 'ਘੋੜਾ' ਦੇ ਪਹਿਲਾਂ ਲੱਗੇ ਹੋਏ ਸ਼ਬਦ 'ਤਿੰਨ', 'ਤੀਜਾ' ਤੇ 'ਇਹ' ਆਦਿਕ ਵੀ 'ਵਿਸ਼ੇਸ਼ਣ' ਹੀ ਹਨ; ਪਰੰਤੂ ਏਹ ਕਿਸੇ ਜੀਵ ਜਾਂ ਚੀਜ਼ ਦਾ

'ਗੁਣ-ਔਗੁਣ' ਨਹੀਂ ਦੱਸਦੇ; ਸਗੋਂ–

ਕੋਈ ਤਾਂ ਘੋੜਿਆਂ ਦੀ 'ਗਿਣਤੀ' ਦੱਸਦਾ ਹੈ (ਜਿਵੇਂ–ਤਿੰਨ ਤੇ ਪੰਜ); ਕੋਈ ਕਿਸੇ ਖ਼ਾਸ ਘੋੜੇ ਦਾ 'ਨੰਬਰ' ਜਾਂ 'ਕ੍ਰਮ' ਦੱਸਦਾ ਹੈ (ਜਿਵੇਂ–ਤੀਜਾ ਤੇ ਪੰਜਵਾਂ); ਅਤੇ ਕੋਈ ਓਂ ਹੀ ਸੈਨਤ ਦੁਆਰਾ ਕਿਸੇ ਘੋੜੇ ਨੂੰ ਆਮ ਤੋਂ ਖ਼ਾਸ ਬਣਾ ਦਿੰਦਾ ਹੈ।

(2)

ਇੱਸੇ ਤਰ੍ਹਾਂ ਇੱਕ ਹੋਰ ਵਾਕ (ਘਿਉ ਡੁੱਲ੍ਹ ਪਿਆ) ਨੂੰ ਵੀ ਵਾਧੂ ਸ਼ਬਦ ਲਾ ਕੇ ਵਧਾਇਆ ਜਾ ਸਕਦਾ ਹੈ; ਜਿਵੇਂ–

ਥੋੜਾ ਘਿਉ ਡੁੱਲ੍ਹ ਪਿਆ। ਬਹੁਤਾ ਘਿਉ ਡੁੱਲ੍ਹ ਪਿਆ।
ਅੱਧਾ ਘਿਉ ਡੁੱਲ੍ਹ ਪਿਆ। ਸਾਰਾ ਘਿਉ ਡੁੱਲ੍ਹ ਪਿਆ।

ਵੇਖੋ ! ਏਥੇ ਵੀ ਨਵੇਂ ਵਧਾਏ ਹੋਏ ਸ਼ਬਦ 'ਥੋੜਾ', 'ਬਹੁਤਾ', 'ਅੱਧਾ' ਤੇ 'ਸਾਰਾ' ਵਿਸ਼ੇਸ਼ਣ ਹੀ ਹਨ, ਜੋ ਡੁੱਲ੍ਹੇ ਘਿਉ ਦੀ ਮਿਕਦਾਰ, ਮਾਤ੍ਰਾ ਜਾਂ ਮਿਣਤੀ ਦੱਸਦੇ ਹਨ। ਸੋ–

## ਲੱਛਣ

**ਵਿਸ਼ੇਸ਼ਣ** ਉਹ ਸ਼ਬਦ ਹੈ, ਜੋ ਕਿਸੇ ਵਸਤੂ ਦਾ ਗੁਣ-ਔਗੁਣ ਜਾਂ ਗਿਣਤੀ-ਮਿਣਤੀ ਆਦਿਕ ਦੱਸ ਕੇ ਉਹਨੂੰ ਆਮ ਤੋਂ ਖ਼ਾਸ ਬਣਾਏ; ਜਿਹਾ ਕਿ–'ਕਾਲਾ ਘੋੜਾ' ਵਿੱਚ 'ਕਾਲਾ'।

## ਅਭਿਆਸ

1. ਇਨ੍ਹਾਂ ਉਦਾਹਰਣਾਂ ਵਿੱਚੋਂ 'ਵਿਸ਼ੇਸ਼ਣ' ਤੇ 'ਵਿਸ਼ੇਸ਼' ਚੁਣੋ:–

ਤੱਤਾ ਤੇਲ। ਠੰਢਾ ਜਲ। ਪਹਾੜੀ ਬੱਕਰਾ। ਦੇਸੀ ਘਿਉ।
ਤਿੰਨ ਲੱਡੂ। ਚਾਰ ਮੁੰਡੇ। ਪਹਿਲਾ ਮਹੀਨਾ। ਪੰਜਵੀਂ ਤ੍ਰੀਕ।

2. ਹੇਠਾਂ ਲਿਖੇ ਵਿਸ਼ੇਸ਼ਣਾਂ ਨਾਲ ਢੁਕਵੇਂ ਵਿਸ਼ੇਸ਼ ਲਾਓ:–

ਦੋ, ਚਾਰ, ਦੂਜਾ, ਚੌਥਾ, ਚੰਗਾ, ਮੰਦਾ, ਥੋੜਾ, ਬਹੁਤਾ, ਇਹ, ਐਹ, ਉਹ, ਔਹ, ਹਿੰਦੀ, ਬੰਗਾਲੀ, ਪੰਜਾਬੀ।

# (4) ਕਿਰਿਆ

(1) ਪਾਲੂ ਜਾਗਿਆ, ਹੱਸਿਆ ਤੇ ਰੋਇਆ।
(2) ਕੁੱਤਾ ਖਾਂਦਾ ਹੈ, ਪੀਂਦਾ ਹੈ ਤੇ ਭੌਂਕਦਾ ਹੈ।
(3) ਬੂਟੇ ਉੱਗਣਗੇ, ਵਧਣਗੇ ਤੇ ਫਲਣਗੇ।

ਵੇਖੋ ! ਪਹਿਲੇ ਵਾਕ ਵਿੱਚ ਸ਼ਬਦ 'ਪਾਲੂ' ਨਾਉਂ ਹੈ, ਤੇ ਬਾਕੀ ਦਿਆਂ ਤਿੰਨਾਂ ਸ਼ਬਦਾਂ ('ਜਾਗਿਆ','ਹੱਸਿਆ', ਤੇ 'ਰੋਇਆ') ਤੋਂ ਉਸ ਦੇ ਵੱਖੋ ਵੱਖਰੇ ਤਿੰਨ 'ਕੰਮ' ਪਰਗਟ ਹੁੰਦੇ ਹਨ।

ਦੂਜੇ ਵਾਕ ਵਿੱਚ ਸ਼ਬਦ 'ਕੁੱਤਾ' ਨਾਉਂ ਹੈ, ਤੇ ਬਾਕੀ ਦਿਆਂ ਸ਼ਬਦਾਂ ('ਖਾਂਦਾ ਹੈ', 'ਪੀਂਦਾ ਹੈ', ਤੇ 'ਭੌਂਕਦਾ ਹੈ') ਤੋਂ ਉਹਦੇ 'ਕੰਮ' ਪਰਗਟ ਹੁੰਦੇ ਹਨ।

ਇੱਸੇ ਤਰ੍ਹਾਂ ਤੀਜੇ ਵਾਕ ਵਿੱਚ ਸ਼ਬਦ 'ਬੂਟੇ' ਨਾਉਂ ਹੈ, ਤੇ ਬਾਕੀ ਦਿਆਂ ਸ਼ਬਦਾਂ ('ਉੱਗਣਗੇ', 'ਵਧਣਗੇ' ਤੇ 'ਫਲਣਗੇ') ਤੋਂ ਉਨ੍ਹਾਂ ਦੇ 'ਕੰਮ' ਪਰਗਟ ਹੁੰਦੇ ਹਨ। ਸੋ—

ਇਨ੍ਹਾਂ ਵਾਕਾਂ ਵਿੱਚ ਦੋ ਤਰ੍ਹਾਂ ਦੇ ਸ਼ਬਦ ਹਨ—ਇੱਕ 'ਨਾਉਂ', ਤੇ ਦੂਜੇ 'ਕੰਮਾਂ ਨੂੰ ਪਰਗਟ ਕਰਨ ਵਾਲੇ', ਜੋ ਵਿਆਕਰਣ ਵਿੱਚ **ਕਿਰਿਆ** ਅਖਵਾਂਦੇ ਹਨ।

ਹੁਣ ਵੇਖੋ ਕਿ ਹਰ ਇੱਕ 'ਕਿਰਿਆ' ਸ਼ਬਦ ਤੋਂ ਕੰਮ ਦਾ 'ਸਮਾਂ', ਜਾਂ 'ਕਾਲ' ਵੀ ਪਰਗਟ ਹੁੰਦਾ ਹੈ; ਜਿਹਾ ਕਿ—

ਰੋਇਆ ਸੀ—ਕਦੋਂ ? ਬੀਤੇ ਹੋਏ ਸਮੇਂ ਵਿੱਚ।
ਭੌਂਕਦਾ ਹੈ—ਕਦੋਂ ? ਹਮੇਸ਼ਾ ਜਾਂ ਹੁਣ ਦੇ ਸਮੇਂ ਵਿੱਚ।
ਫਲਣਗੇ—ਕਦੋਂ ? ਆਉਣ ਵਾਲੇ ਸਮੇਂ ਵਿੱਚ।

ਇਸ ਤੋਂ ਛੁਟ ਇਹ ਵੀ ਚੇਤੇ ਰੱਖੋ ਕਿ:—

(1) ਕਿਰਿਆ ਆਮ ਤੌਰ ਪੁਰ ਵਾਕ ਦੇ ਅੰਤ ਵਿੱਚ ਹੀ ਹੁੰਦੀ ਹੈ, ਪਰ ਕਦੇ ਕਦੇ 'ਸ਼ੁਰੂ ਵਿਚ' ਤੇ 'ਗੱਭੇ' ਵੀ ਆ ਜਾਂਦੀ ਹੈ; ਜਿਵੇਂ—

'ਵਾਹੇ' ਜੱਟ ਤੇ 'ਖਾਏ' ਜੱਗ। 'ਕਰੇ' ਕੋਈ ਤੇ 'ਭਰੇ' ਕੋਈ।
ਜੋ ਜੋ 'ਉੱਠੇ' ਨਿੱਤ ਸਵੇਰੇ। ਸੋ ਸੋ 'ਪਾਏ' ਸੁੱਖ ਵਧੇਰੇ।

(2) ਵਾਕ ਵਿੱਚ ਕਿਰਿਆ 'ਇੱਕ-ਸ਼ਬਦੀ' ਵੀ ਹੋ ਸਕਦੀ ਹੈ ਤੇ 'ਬਹੁ-ਸ਼ਬਦੀ' ਵੀ; ਜਿਹਾ ਕਿ—

ਗੱਡੀ ਲਾਹੌਰ ਤੋਂ ਪਿਸ਼ੌਰ 'ਜਾਏਗੀ'। (ਇੱਕ-ਸ਼ਬਦੀ)
ਕੁੱਤਾ ਚੋਰ ਨੂੰ ਵੇਖ ਕੇ ਖ਼ੂਬ 'ਭੌਂਕਦਾ ਹੈ'। (ਦੋ-ਸ਼ਬਦੀ)
ਕਮਲਾ ਆਪਣੇ ਕੱਪੜੇ 'ਧੋ ਰਹੀ ਹੈ'। (ਤਿੰਨ-ਸ਼ਬਦੀ)

(3) ਕਿਰਿਆ ਸ਼ਬਦਾਂ ਤੋਂ ਕੰਮ ਦਾ 'ਕਰਨਾ' ਵੀ ਪਰਗਟ ਹੁੰਦਾ ਹੈ; ਜਿਵੇਂ—ਰਾਮ ਨੇ ਚਿੱਠੀ 'ਲਿਖੀ'; ਤੇ ਕੰਮ ਦਾ 'ਹੋਣਾ' ਵੀ; ਜਿਵੇਂ ਅੰਬ ਮਿੱਠੇ 'ਹੁੰਦੇ ਹਨ'; ਅਤੇ 'ਸਹਿਣਾ' ਵੀ; ਜਿਵੇਂ—ਚੋਰ 'ਫੜਿਆ ਗਿਆ' ਤੇ ਉਹਨੂੰ ਚੰਗੀ ਤਰ੍ਹਾਂ 'ਕੁੱਟਿਆ ਗਿਆ'। ਸੋ—

## ਲੱਛਣ

**ਕਿਰਿਆ** ਉਹ ਸ਼ਬਦ ਹੈ, ਜੋ ਕਿਸੇ ਕੰਮ ਦਾ ਕਰਨਾ, ਹੋਣਾ ਜਾਂ ਸਹਿਣਾ ਪਰਗਟ ਕਰੇ ਤੇ ਨਾਲ ਕੰਮ ਦਾ ਸਮਾਂ ਜਾਂ ਕਾਲ ਵੀ ਦੱਸੇ; ਜਿਹਾ ਕਿ—ਲਿਖਿਆ, ਹੁੰਦੇ ਹਨ, ਕੁੱਟਿਆ ਗਿਆ।

## ਅਭਿਆਸ

1. ਆਪਣੀ ਪੋਥੀ ਵਿੱਚੋਂ ਕਿਰਿਆਂ ਚੁਣੋ:—
   ਪੰਜ ਇੱਕ-ਸ਼ਬਦੀ, ਪੰਜ ਦੋ-ਸ਼ਬਦੀ,
   ਪੰਜ ਤਿੰਨ-ਸ਼ਬਦੀ, ਪੰਜ ਚਾਰ-ਸ਼ਬਦੀ।
2. ਹੇਠਾਂ ਲਿਖੀ ਹਰ ਕਿਰਿਆ ਨੂੰ ਤਿੰਨਾਂ ਤਿੰਨਾਂ ਵਾਕਾਂ ਵਿੱਚ ਵਰਤੋ—
   ਪੜ੍ਹਦਾ ਹੈ, ਲਿਖੇਗਾ, ਹੁੰਦਾ ਹੈ, ਹੋਵੇਗਾ, ਫੜਿਆ ਗਿਆ, ਕੁੱਟਿਆ ਗਿਆ, ਰੋਂਦਾ ਸੀ, ਚੀਕਦਾ ਸੀ।

# (5) ਕਿਰਿਆ-ਵਿਸ਼ੇਸ਼ਣ

ਹੇਠਾਂ ਲਿਖੇ ਵਾਕ ਨੂੰ ਧਿਆਨ ਨਾਲ ਪੜ੍ਹੋ:–

ਕੋਇਲ ਗਾਉਂਦੀ ਹੈ।

ਵੇਖੋ ! ਇਹ ਇੱਕ ਛੋਟੇ ਤੋਂ ਛੋਟਾ ਵਾਕ ਹੈ, ਜਿਸ ਨੂੰ ਹੋਰ ਛੋਟਾ ਤਾਂ ਨਹੀਂ ਕਰ ਸਕਦੇ, ਪਰ ਵਾਧੂ ਸ਼ਬਦ ਲਾ ਕੇ ਲੰਮਾ ਕਰ ਸਕਦੇ ਹਾਂ; ਜਿਵੇਂ–

ਕੋਇਲ ਉੱਚਾ ਗਾਉਂਦੀ ਹੈ।
ਕੋਇਲ ਧੀਮਾ ਗਾਉਂਦੀ ਹੈ।
ਕੋਇਲ ਚੰਗਾ ਗਾਉਂਦੀ ਹੈ।
ਕੋਇਲ ਵਾਹਵਾ ਗਾਉਂਦੀ ਹੈ।

ਸੋ ਏਹਨਾਂ ਵਾਕਾਂ ਵਿੱਚ ਨਵੇਂ ਵਧਾਏ ਹੋਏ ਸ਼ਬਦ 'ਉੱਚਾ', 'ਧੀਮਾ', 'ਚੰਗਾ' ਤੇ 'ਵਾਹਵਾ' ਦੱਸਦੇ ਹਨ ਕਿ ਕੋਇਲ ਗਾਉਂਦੀ 'ਕਿਸ ਪਰਕਾਰ' ਹੈ, ਅਥਵਾ, ਉਸ ਦੇ 'ਗਾਉਣ ਦੇ ਕੰਮ' ਵਿੱਚ ਕਿਸ ਕਿਸ 'ਗੁਣ' ਜਾਂ 'ਔਗੁਣ' ਦੀ **ਵਿਸ਼ੇਸ਼ਤਾ** ਹੈ; ਇਸ ਲਈ ਏਥੇ ਸ਼ਬਦ 'ਉੱਚਾ' ਤੇ 'ਧੀਮਾ' ਆਦਿਕ 'ਕੰਮ' (ਗਾਉਣੰ) ਦੇ 'ਵਿਸ਼ੇਸ਼ਣ' ਹਨ ਤੇ **ਕਿਰਿਆ-ਵਿਸ਼ੇਸ਼ਣ** ਅਖਵਾਂਦੇ ਹਨ।

ਹੁਣ ਉੱਪਰਲੇ ਵਾਕ ਨੂੰ ਫੇਰ ਵਧਾਇਆ ਜਾਂਦਾ ਹੈ:–

ਕੋਇਲ ਇੱਥੇ ਗਾਉਂਦੀ ਹੈ।
ਕੋਇਲ ਉੱਥੇ ਗਾਉਂਦੀ ਹੈ।
ਕੋਇਲ ਸਵੇਰੇ ਗਾਉਂਦੀ ਹੈ।
ਕੋਇਲ ਹਰ ਵੇਲੇ ਗਾਉਂਦੀ ਹੈ।
ਕੋਇਲ ਥੋੜਾ ਗਾਉਂਦੀ ਹੈ।
ਕੋਇਲ ਬਹੁਤਾ ਗਾਉਂਦੀ ਹੈ।

ਵੇਖੋ ! ਇਨ੍ਹਾਂ ਵਾਕਾਂ ਵਿੱਚ ਵੀ ਸ਼ਬਦ 'ਇੱਥੇ', 'ਉੱਥੇ' ਤੇ 'ਸਵੇਰੇ' ਆਦਿਕ 'ਕਿਰਿਆ-ਵਿਸ਼ੇਸ਼ਣ' ਹੀ ਹਨ; ਪਰ ਏਥੇ ਇਹ ਕੰਮ ਦਾ 'ਗੁਣ-ਪਰਕਾਰ' ਨਹੀਂ ਦੱਸਦੇ; ਸਗੋਂ ਕੋਈ ਤਾਂ ਕੰਮ ਹੋਣ ਦੀ **ਥਾਂ** ਦੱਸਦਾ ਹੈ (ਜਿਵੇਂ—ਇੱਥੇ ਤੇ ਉੱਥੇ); ਕੋਈ ਕੰਮ ਹੋਣ ਦਾ **ਸਮਾਂ** (ਜਿਵੇਂ—ਸਵੇਰੇ ਤੇ ਹਰ ਵੇਲੇ); ਅਤੇ ਕੋਈ ਕੰਮ ਦਾ **ਪਰਿਮਾਣ** ਜਾਂ 'ਅੰਦਾਜ਼ਾ' ਪਰਗਟ ਕਰਦਾ ਹੈ (ਜਿਵੇਂ—ਥੋੜ੍ਹਾ ਤੇ ਬਹੁਤਾ)।

ਮੁੱਕਦੀ ਗੱਲ ਇਹ ਕਿ 'ਕਿਰਿਆ-ਵਿਸ਼ੇਸ਼ਣ' ਕੰਮ ਦਾ ਗੁਣ-ਪਰਕਾਰ, ਥਾਂ-ਸਮਾਂ ਜਾਂ ਪਰਿਮਾਣ ਆਦਿਕ ਹੀ ਦੱਸਦੇ ਹਨ।

ਪਰ ਚੇਤੇ ਰੱਖੋ ਕਿ:—

ਜਿਹੜੇ ਸ਼ਬਦ ਕਿਸੇ 'ਵਿਸ਼ੇਸ਼ਣ ਦੇ ਵਿਸ਼ੇਸ਼ਣ' ਜਾਂ ਕਿਸੇ ਹੋਰ 'ਕਿਰਿਆ-ਵਿਸ਼ੇਸ਼ਣ ਦੇ ਵਿਸ਼ੇਸ਼ਣ' ਹੋਣ, ਓਹਨਾਂ ਨੂੰ ਵੀ 'ਕਿਰਿਆ-ਵਿਸ਼ੇਸ਼ਣ' ਹੀ ਕਿਹਾ ਜਾਂਦਾ ਹੈ; ਜਿਹਾ ਕਿ:—

"ਬਰਫ਼ 'ਬਹੁਤ' ਠੰਢੀ ਹੁੰਦੀ ਹੈ। ਕੋਇਲ 'ਬਹੁਤ' ਉੱਚਾ ਗਾਉਂਦੀ ਹੈ" ਵਿੱਚ ਸ਼ਬਦ 'ਬਹੁਤ' ਦੁਹੀਂ ਥਾਈਂ 'ਕਿਰਿਆ-ਵਿਸ਼ੇਸ਼ਣ' ਹੀ ਹੈ; ਕਿਉਂਕਿ ਇਹ ਪਹਿਲੇ ਵਾਕ ਵਿੱਚ ਵਿਸ਼ੇਸ਼ਣ 'ਠੰਢੀ' ਦਾ ਵਿਸ਼ੇਸ਼ਣ ਹੈ, ਤੇ ਦੂਜੇ ਵਾਕ ਵਿੱਚ ਕਿਰਿਆ-ਵਿਸ਼ੇਸ਼ਣ 'ਉੱਚਾ' ਦਾ। ਸੋ—

## ਲੱਛਣ

**ਕਿਰਿਆ-ਵਿਸ਼ੇਸ਼ਣ** ਉਹ ਸ਼ਬਦ ਹੈ, ਜੋ ਕਿਸੇ ਕੰਮ ਦੀ ਬਾਬਤ ਕੋਈ ਵਿਸ਼ੇਸ਼ ਗੱਲ (ਗੁਣ-ਪਰਕਾਰ, ਥਾਂ-ਸਮਾਂ ਜਾਂ ਪਰਿਮਾਣ, ਆਦਿਕ) ਦੱਸੇ ਅਥਵਾ ਕਿਸੇ ਵਿਸ਼ੇਸ਼ਣ ਜਾਂ ਕਿਰਿਆ-ਵਿਸ਼ੇਸ਼ਣ ਦਾ ਵਿਸ਼ੇਸ਼ਣ ਹੋਵੇ; ਜਿਹਾ ਕਿ:—ਉੱਚਾ, ਧੀਮਾ, ਇੱਥੇ, ਉੱਥੇ, ਸਵੇਰੇ, ਹਰ ਵੇਲੇ, ਥੋੜ੍ਹਾ, ਬਹੁਤਾ।

## ਅਭਿਆਸ

ਆਪਣੀ ਪੋਥੀ ਵਿੱਚੋਂ ਬਾਰਾਂ ਕੁ ਕਿਰਿਆ-ਵਿਸ਼ੇਸ਼ਣ ਚੁਣੋ।

# (6) ਸੰਬੰਧਕ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:–

(1) ਧੋਬੀ ਦਾ ਕੁੱਤਾ ਸੁੱਤਾ ਸੁੱਤਾ ਮਾਰਿਆ ਗਿਆ।

(2) ਰਿੱਛ ਨੇ ਗਿੱਦੜ ਨੂੰ ਪੂਛ ਤੋਂ ਫੜ ਲਿਆ।

ਵੇਖੋ ! ਪਹਿਲੇ ਵਾਕ ਵਿੱਚ ਸ਼ਬਦ 'ਦਾ', ਨਾਉਂ 'ਧੋਬੀ' ਨਾਲ ਆ ਕੇ 'ਧੋਬੀ' ਤੇ 'ਕੁੱਤੇ' ਦਾ ਪਰਸਪਰ 'ਸੰਬੰਧ' ਦੱਸਦਾ ਹੈ ਕਿ 'ਧੋਬੀ' ਮਾਲਕ ਹੈ ਤੇ 'ਕੁੱਤਾ' ਉਸ ਦੀ ਮਲਕੀਅਤ; ਇਸ ਲਈ ਸ਼ਬਦ 'ਦਾ' ਨੂੰ ਦੋ ਨਾਵਾਂ ਜਾਂ ਵਸਤਾਂ ਵਿੱਚ 'ਸੰਬੰਧ ਦੱਸਣ ਵਾਲਾ' ਜਾਂ **ਸੰਬੰਧਕ** ਆਖਦੇ ਹਨ।

ਹੋਰ ਵੇਖੋ ਕਿ ਸੰਬੰਧਕ 'ਦਾ' ਭਾਵੇਂ ਇਕੱਲਾ ਤਾਂ ਕੋਈ ਅਰਥ ਨਹੀਂ ਦਿੰਦਾ, ਪਰ ਜੇ ਇਸ ਨੂੰ ਵਾਕ ਵਿੱਚੋਂ ਕੱਢ ਕੇ ਇਉਂ ਆਖੀਏ ਕਿ:–

ਧੋਬੀ ਕੁੱਤਾ ਸੁੱਤਾ ਸੁੱਤਾ ਮਾਰਿਆ ਗਿਆ।

ਤਾਂ ਨਾ ਕੇਵਲ ਅਰਥ ਹੀ ਹੋਰ ਦਾ ਹੋਰ ਹੋ ਜਾਂਦਾ ਹੈ, ਸਗੋਂ 'ਧੋਬੀ ਕੁੱਤਾ' ਕਹਿਣ ਨਾਲ ਇੱਕ ਗਾਲ੍ਹ ਜੇਹੀ ਵੀ ਬਣ ਜਾਂਦੀ ਹੈ, ਅਤੇ 'ਧੋਬੀ' ਤੇ 'ਕੁੱਤੇ' ਵਿੱਚ ਜੋ 'ਮਾਲਕੀ ਵਾਲਾ ਸੰਬੰਧ' ਹੈ, ਉਹ ਵੀ ਟੁੱਟ ਜਾਂਦਾ ਹੈ।

ਇੱਸੇ ਤਰ੍ਹਾਂ ਦੂਜੇ ਵਾਕ ਵਿੱਚ ਸ਼ਬਦ 'ਨੇ', 'ਨੂੰ' ਤੇ 'ਤੋਂ' ਕ੍ਰਮਵਾਰ ਨਾਉਂ 'ਰਿੱਛ', 'ਗਿੱਦੜ' ਤੇ 'ਪੂਛ' ਨਾਲ ਆਏ ਹਨ ਅਤੇ ਏਹਨਾਂ 'ਨਾਵਾਂ' ਦਾ ਸੰਬੰਧ ਕਿਰਿਆ 'ਫੜ ਲਿਆ' ਨਾਲ ਦੱਸਦੇ ਹਨ ਕਿ ਕੰਮ ਕਰਨ ਵਾਲਾ ਕੌਣ ਹੈ ਤੇ ਕੰਮ ਹੋਇਆ ਕਿਸ ਪੁਰ ਹੈ।

ਇਸ ਤੋਂ ਛੁੱਟ ਇਹ ਤਿੰਨੇ ਸ਼ਬਦ (ਨੇ, ਨੂੰ, ਤੋਂ) ਭਾਵੇਂ ਇਕੱਲੇ ਇਕੱਲੇ ਤਾਂ ਕੋਈ ਅਰਥ ਨਹੀਂ ਦਿੰਦੇ, ਪਰ ਜੇ ਏਹਨਾਂ ਨੂੰ

ਵਾਕ ਵਿੱਚੋਂ ਕੱਢ ਕੇ ਇਉਂ ਆਖੀਏ ਕਿ:—

ਰਿੱਛ ਗਿੱਦੜ ਪੂਛ ਫੜ ਲਿਆ।

ਤਾਂ ਵਾਕ ਦਾ ਕੋਈ ਅਰਥ ਹੀ ਨਹੀਂ ਰਹਿੰਦਾ ਤੇ ਕੁਝ ਪਤਾ ਨਹੀਂ ਚੱਲਦਾ ਕਿ 'ਰਿੱਛ' ਆਦਿਕ 'ਨਾਵਾਂ' ਦਾ ਆਪਸ ਵਿੱਚ ਤੇ ਕਿਰਿਆ 'ਫੜ ਲਿਆ' ਨਾਲ ਕੀ ਸੰਬੰਧ ਹੈ; ਇਸ ਲਈ ਏਹ ਤਿੰਨੇ ਸ਼ਬਦ 'ਨੇ', 'ਨੂੰ' ਤੇ 'ਤੇ' ਵੀ 'ਸੰਬੰਧਕ' ਹੀ ਹਨ।

(2)

ਹੁਣ ਹੇਠਾਂ ਲਿਖੇ ਵਾਕਾਂ ਨੂੰ ਪੜ੍ਹੋ:—

(1) ਰਾਜਾ ਝੂਰਦਾ ਹੈ ਕਿ ਉਸ ਦਾ ਪੁੱਤਰ ਕੋਈ ਨਹੀਂ।

(2) ਦੱਸ, ਤੂੰ ਉਸ ਤੋਂ ਕੀ ਲੈਣਾ ਹੈ ਤੇ ਉਸ ਨੇ ਤੈਥੋਂ ਕੀ?

ਵੇਖੋ! ਇਨ੍ਹਾਂ ਵਾਕਾਂ ਵਿੱਚ ਸੰਬੰਧਕ 'ਦਾ', 'ਤੋਂ', 'ਨੇ' ਤੇ 'ਥੋਂ' ਪੜਨਾਵਾਂ 'ਉਸ' ਤੇ 'ਤੈ' ਨਾਲ ਆਏ ਹਨ ਤੇ ਪੜਨਾਵਾਂ ਦਾ ਸੰਬੰਧ ਵਾਕ ਦੇ ਹੋਰਨਾਂ ਸ਼ਬਦਾਂ ਨਾਲ ਦੱਸਦੇ ਹਨ। ਸੋ—

## ਲੱਛਣ

**ਸੰਬੰਧਕ** ਉਹ ਸ਼ਬਦ ਹੈ, ਜੋ ਕਿਸੇ ਨਾਉਂ ਜਾਂ ਪੜਨਾਉਂ ਨਾਲ ਆ ਕੇ ਵਾਕ ਦੇ ਹੋਰਨਾਂ ਸ਼ਬਦਾਂ ਨਾਲ ਉਸ ਦਾ ਸੰਬੰਧ ਪਰਗਟ ਕਰੇ; ਜਿਹਾ ਕਿ—ਦਾ, ਦੇ, ਦੀ, ਨੇ, ਨੂੰ, ਨਾਲ, ਤੋਂ, ਥੋਂ।

## ਅਭਿਆਸ

1. ਹੇਠਾਂ ਲਿਖੇ ਸੰਬੰਧਕਾਂ ਨੂੰ ਵਾਕਾਂ ਵਿੱਚ ਵਰਤੋ.—

ਨੇ, ਨੂੰ, ਨਾਲ, ਤੋਂ, ਥੋਂ, ਵਿੱਚ, ਦਾ, ਦੇ, ਦੀ।

2. ਆਪਣੀ ਪਾਠ-ਪੁਸਤਕ ਵਿੱਚੋਂ ਸੰਬੰਧਕ ਚੁਣੋ:—

(1) ਪੰਜ ਓਹ ਜੋ ਨਾਵਾਂ ਦੇ ਮਗਰ ਹੋਣ।

(2) ਪੰਜ ਉਹ ਜੋ ਪੜਨਾਵਾਂ ਨਾਲ ਆਏ ਹੋਣ।

# (7) ਯੋਜਕ

(1) ਰਾਮ ਨੇ ਰੋਟੀ ਖਾਧੀ।

(2) ਸ਼ਾਮ ਨੇ ਰੋਟੀ ਖਾਧੀ।

ਵੇਖੋ! ਉੱਪਰਲੇ ਵਾਕ ਓਂ ਤਾਂ ਠੀਕ ਹਨ,ਪਰ 'ਨੇ ਰੋਟੀ ਖਾਧੀ' ਦੋ ਵਾਰੀ ਆਉਣ ਕਰਕੇ ਚੰਗੇ ਨਹੀਂ ਜਾਪਦੇ, ਇਸ ਲਈ ਇਸ ਔਗੁਣ ਨੂੰ ਹਟਾਉਣ ਲਈ ਦੁਹਾਂ ਵਾਕਾਂ ਨੂੰ ਜੋੜ ਕੇ ਇੱਕੋ 'ਮਹਾਨ ਵਾਕ' ਦੇ ਰੂਪ ਵਿੱਚ ਇਉਂ ਆਖੀਦਾ ਹੈ:–

ਰਾਮ ਤੇ ਸ਼ਾਮ ਨੇ ਰੋਟੀ ਖਾਧੀ। (ਜਾਂ)

ਰਾਮ ਅਤੇ ਸ਼ਾਮ ਨੇ ਰੋਟੀ ਖਾਧੀ। (ਜਾਂ)

ਰਾਮ ਨੇ ਰੋਟੀ ਖਾਧੀ ਅਤੇ ਸ਼ਾਮ ਨੇ ਵੀ। (ਜਾਂ)

ਨਾ ਕੇਵਲ ਰਾਮ ਨੇ ਰੋਟੀ ਖਾਧੀ, ਸਗੋਂ ਸ਼ਾਮ ਨੇ ਵੀ।

ਸੋ ਏਹਨਾਂ ਨਵਿਆਂ ਵਾਕਾਂ ਵਿੱਚ ਸ਼ਬਦ 'ਤੇ', 'ਅਤੇ', 'ਅਤੇ.....ਵੀ' ਤੇ 'ਨਾ ਕੇਵਲ--ਸਗੋਂ--ਵੀ' ਅਜੇਹੇ ਹਨ, ਜੋ ਦੋ ਸਾਧਾਰਣ ਵਾਕਾਂ ਨੂੰ 'ਜੋੜ ਕੇ' ਇੱਕੋ ਮਹਾਨ ਵਾਕ ਬਣਾ ਦਿੰਦੇ ਹਨ; ਇਸ ਲਈ ਏਹਨਾਂ ਨੂੰ **ਯੋਜਕ** ਆਖਦੇ ਹਨ; ਕਿਉਂਕਿ 'ਯੋਜਕ' ਦਾ ਅਰਥ ਹੈ–'ਜੋੜਨ ਵਾਲਾ'।

ਹੁਣ ਵੇਖੋ ਕਿ ਹੇਠਾਂ ਲਿਖੇ ਵਾਕ-ਜੋੜਿਆਂ ਨੂੰ ਹੋਰ ਤਰ੍ਹਾਂ ਦੇ ਸ਼ਬਦਾਂ ਦੁਆਰਾ ਜੋੜਿਆ ਗਿਆ ਹੈ:-

ਸਾਧਾਰਣ ਵਾਕ:–ਤੂੰ ਘਰ ਰਹੁ। ਤੂੰ ਬਾਹਰ ਜਾ।

ਮਹਾਨ ਵਾਕ:–ਤੂੰ ਘਰ ਰਹੁ 'ਜਾਂ' ਬਾਹਰ ਜਾ।

ਸਾਧਾਰਣ ਵਾਕ:–ਉਹ ਲਾਇਕ ਹੈ। ਉਹ ਮਿਹਨਤੀ ਨਹੀਂ।

ਮਹਾਨ ਵਾਕ:–ਉਹ ਲਾਇਕ ਹੈ, 'ਪਰ' ਮਿਹਨਤੀ ਨਹੀਂ।

ਸਾਧਾਰਣ ਵਾਕ:–ਤੂੰ ਫ਼ੀਸ ਦੇ ਦੇ। ਤੂੰ ਜੁਰਮਾਨਾ ਭਰੇਂਗਾ।

ਮਹਾਨ ਵਾਕ:–ਤੂੰ ਫ਼ੀਸ ਦੇ ਦੇ, 'ਨਹੀਂ ਤਾਂ' ਜੁਰਮਾਨਾ ਭਰੇਂਗਾ।

ਸਾਧਾਰਣ ਵਾਕ:–ਤੂੰ ਰੌਲਾ ਪਾਏਂਗਾ। ਤੂੰ ਮਾਰ ਖਾਏਂਗਾ।

ਮਹਾਨ ਵਾਕ:–'ਜੇ' ਤੂੰ ਰੌਲਾ ਪਾਏਂਗਾ, 'ਤਾਂ' ਮਾਰ ਖਾਏਂਗਾ।

ਸੋ ਏਹਨਾਂ ਮਹਾਨ ਵਾਕਾਂ ਵਿੱਚ ਵਰਤੇ ਹੋਏ ਸ਼ਬਦ 'ਜਾਂ', 'ਪਰ', 'ਨਹੀਂ ਤਾਂ' ਅਤੇ 'ਜੇ.....ਤਾਂ' ਵੀ 'ਯੋਜਕ' ਹੀ ਹਨ। ਸੋ–

## ਲੱਛਣ

**ਯੋਜਕ** ਉਹ ਸ਼ਬਦ ਹਨ, ਜੋ ਦੋ ਜਾਂ ਵਧੀਕ ਵਾਕਾਂ ਨੂੰ ਜੋੜ ਕੇ ਇੱਕੋ ਵਾਕ ਬਣਾ ਦੇਣ; ਜਿਹਾ ਕਿ–ਤੇ, ਅਤੇ, ਅਤੇ.....ਵੀ, ਨਾ ਕੇਵਲ..ਸਗੋਂ...ਵੀ, ਜਾਂ, ਪਰ, ਨਹੀਂ ਤਾਂ, ਜੇ......ਤਾਂ।

## ਅਭਿਆਸ

1. ਹੇਠਾਂ ਲਿਖੇ ਦੋ ਦੋ ਵਾਕਾਂ ਨੂੰ 'ਯੋਜਕਾਂ' ਦੁਆਰਾ ਜੋੜ ਕੇ ਓਹਨਾਂ ਤੋਂ ਇੱਕ ਇੱਕ ਮਹਾਨ ਵਾਕ ਬਣਾਓ:–

(1) ਜੋਤੀ ਪਹਾੜ ਵੱਲ ਗਿਆ। ਮੋਤੀ ਪਹਾੜ ਵੱਲ ਗਿਆ।

(2) ਕਾਲੂ ਆਟਾ ਵੇਚਦਾ ਹੈ। ਕਾਲੂ ਘਿਉ ਵੇਚਦਾ ਹੈ।

(3) ਅੱਜ ਮੀਂਹ ਵਰ੍ਹੇਗਾ। ਅੱਜ ਮੀਂਹ ਨਹੀਂ ਵਰ੍ਹੇਗਾ।

(4) ਤੋਤਾ ਗੱਲਾਂ ਕਰਦਾ ਹੈ। ਖੋਤਾ ਗੱਲਾਂ ਨਹੀਂ ਕਰਦਾ।

(5) ਤੂੰ ਮਿਹਨਤ ਕਰੇਂਗਾ। ਤੂੰ ਪਾਸ ਹੋ ਜਾਏਂਗਾ।

(6) ਤੂੰ ਚੁੱਪ ਕਰਕੇ ਬੈਠ। ਤੂੰ ਬਾਹਰ ਕੱਢਿਆ ਜਾਏਂਗਾ।

2. ਹੇਠਾਂ ਲਿਖੇ 'ਯੋਜਕਾਂ' ਨੂੰ 'ਵਾਕਾਂ' ਵਿੱਚ ਵਰਤੋ:–

ਤੇ, ਅਤੇ, ਅਤੇ_ਵੀ, ਜਾਂ, ਪਰ, ਨਹੀਂ ਤਾਂ, ਜੇ..ਤਾਂ।

# (8) ਵਿਸਮਿਕ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:-

(1) ਊਈ ! ਮੈਨੂੰ ਕੰਡਾ ਚੁੱਭ ਗਿਆ !

(2) ਹਾਇ ਹਾਇ ! ਮੈਂ ਕੀ ਕਰਾਂ !

(3) ਆਹਾ ! ਕੇਹਾ ਸੁਹਣਾ ਫੁੱਲ ਹੈ !

(4) ਨੀ ਕੁੜੀਏ ! ਕੁਝ ਪੜ੍ਹਿਆ ਕਰ !

ਵੇਖੋ ! ਜਿਹੜੇ ਸ਼ਬਦ ਇਨ੍ਹਾਂ ਵਾਕਾਂ ਦੇ ਅਰੰਭ ਵਿੱਚ ਲਿਖੇ ਹੋਏ ਹਨ, ਓਹਨਾਂ ਵਿੱਚੋਂ 'ਊਈ' ਤੇ 'ਹਾਇ ਹਾਇ' ਦੁੱਖ ਵੇਲੇ, 'ਆਹਾ' ਖ਼ੁਸ਼ੀ ਜਾਂ ਅਸਚਰਜਤਾ ਵੇਲੇ, ਅਤੇ 'ਨੀ' ਸੱਦ ਜਾਂ ਹਾਕ ਮਾਰਨ ਵੇਲੇ, ਬਦੋਬਦੀ ਮੂੰਹੋਂ ਨਿਕਲ ਜਾਂਦੇ ਹਨ ਅਤੇ ਮਨ ਦੇ ਬੇਵੱਸੇ ਜੋਸ਼, ਉਛਾਲੇ ਜਾਂ ਵਲਵਲੇ ਨੂੰ ਪਰਗਟ ਕਰਦੇ ਹਨ; ਇਸ ਲਈ ਏਹਨਾਂ ਨੂੰ **ਵਿਸਮਿਕ** ਕਿਹਾ ਜਾਂਦਾ ਹੈ; ਕਿਉਂਕਿ 'ਵਿਸਮਿਕ' ਦਾ ਅਰਥ ਹੈ-'ਬਦੋਬਦੀ ਮੂੰਹੋਂ ਨਿਕਲ ਜਾਣ ਵਾਲਾ ਸ਼ਬਦ' । ਸੋ-

## ਲੱਛਣ

**ਵਿਸਮਿਕ** ਓਹ ਸ਼ਬਦ ਹਨ, ਜੋ ਮਨ ਦੇ ਉਛਾਲੇ ਜਾਂ ਵਲਵਲੇ ਕਰਕੇ ਬਦੋਬਦੀ ਮੂੰਹੋਂ ਨਿਕਲ ਜਾਣ; ਜਿਹਾ ਕਿ-ਊਈ ! ਹਾਇ ਹਾਇ ! ਆਹਾ ! ਵਾਹਵਾ ! ਨੀ ! ਓਏ ! ਸ਼ਾਬਾਸ਼ ! ਬੱਲੇ !

## ਅਭਿਆਸ

ਸੱਖਣੀਆਂ ਥਾਵਾਂ ਤੇ ਵਿਸਮਿਕ ਭਰੋ:-

...... ! ਮੇਰੇ ਸਿਰ ਨੂੰ ਪੀੜ ਹੈ ! ...ਮੁੰਡਿਆ ! ਬਹੁਤਾ ਨਾ ਬੋਲ । ... ! ਉਹ ਕੇਡਾ ਬਲਵਾਨ ਹੈ ! ... ! ਮੈਨੂੰ ਕੰਡਾ ਚੁੱਭ ਗਿਆ ! ... ! ਕੇਹਾ ਸੁਹਣਾ ਫੁੱਲ ਹੈ ! ... ! ਉਹ ਖੂਹ ਵਿੱਚ ਡਿੱਗ ਪਿਆ ! ...ਪਰਮਾਤਮਾ ! ਸਾਨੂੰ ਦੁੱਖਾਂ ਤੋਂ ਬਚਾਈਂ !

# (9) ਮੁੱਢਲੀ ਪਦਵੰਡ

ਵੇਖੋ ! ਤੀਜੇ ਅਧਿਆਇ ਦਾ ਨਿਚੋੜ ਇਹ ਹੈ ਕਿ ਪੰਜਾਬੀ ਬੋਲੀ ਦੇ ਸਾਰੇ ਸ਼ਬਦ ਅੱਠ ਪਰਕਾਰ ਦੇ ਹਨ, ਜਿਨ੍ਹਾਂ ਦੇ ਨੰਬਰ, ਨਾਉਂ ਤੇ ਉਦਾਹਰਣ ਇਸ ਪਰਕਾਰ ਹਨ:–

(1) ਨਾਉ; ਜਿਹਾ ਕਿ–ਘੋੜਾ, ਤੋਤਾ, ਗੇਂਦ, ਘਾਹ, ਮਿਠਾਸ।
(2) ਪੜਨਾਉਂ; ਜਿਹਾ ਕਿ–ਮੈਂ, ਤੂੰ, ਉਹ, ਅਸੀਂ, ਤੁਸੀਂ, ਆਪ।
(3) ਵਿਸ਼ੇਸ਼ਣ; ਜਿਹਾ ਕਿ–ਚੰਗਾ, ਮੰਦਾ, ਚਾਰ, ਚੌਥਾ, ਇਹ, ਉਹ।
(4) ਕਿਰਿਆ; ਜਿਹਾ ਕਿ–ਜਾਗਿਆ, ਭੌਂਕਦਾ ਹੈ, ਖੇਡੇਗਾ।
(5) ਕਿਰਿਆ-ਵਿਸ਼ੇਸ਼ਣ; ਜਿਹਾ ਕਿ–ਵਾਹਵਾ, ਸਵੇਰੇ, ਉੱਥੇ।
(6) ਸੰਬੰਧਕ; ਜਿਹਾ ਕਿ–ਦਾ, ਦੇ, ਦੀ, ਨੇ, ਨੂੰ, ਨਾਲ, ਤੋਂ, ਥੋਂ।
(7) ਯੋਜਕ; ਜਿਹਾ ਕਿ–ਤੇ, ਅਤੇ, ਜਾਂ, ਪਰ, ਨਹੀਂ ਤਾਂ, ਜੇ...ਤਾਂ।
(8) ਵਿਸਮਿਕ; ਜਿਹਾ ਕਿ–ਹਾਇ ! ਊਈ ! ਬੱਲੇ ! ਆਹਾ ! ਓਏ ! ਨੀ !

ਵੇਖੋ ! 'ਪਦ' ਦਾ ਅਰਥ ਹੈ–'ਸ਼ਬਦ'; ਅਤੇ 'ਪਦਵੰਡ' ਦਾ ਅਰਥ ਹੈ–'ਕਿਸੇ ਵਾਕ ਦੇ ਸ਼ਬਦਾਂ ਜਾਂ ਪਦਾਂ ਬਾਰੇ ਇਹ ਦੱਸਣਾ ਕਿ ਓਹ ਅਰਥ ਤੇ ਰੂਪ ਕਰਕੇ ਕਿਸ ਕਿਸ ਪਰਕਾਰ ਦੇ ਹਨ; ਜਿਹਾ ਕਿ–

ਇਸ ਵਾਕ (ਸੰਤ ਸਵੇਰੇ ਜਾਗੇ ਤੇ ਉਨ੍ਹਾਂ ਨੇ ਤਾਜ਼ਾ ਦੁੱਧ ਪੀਤਾ) ਦੀ ਮੁੱਢਲੀ ਪਦਵੰਡ (ਜੋ ਅਰਥ ਅਨੁਸਾਰ ਹੈ) ਇਉਂ ਹੋਵੇਗੀ:–

| | |
|---|---|
| ਸੰਤ–ਨਾਉਂ। | ਪੀਤਾ–ਕਿਰਿਆ। |
| ਜਾਗੇ-ਕਿਰਿਆ। | ਸਵੇਰੇ–ਕਿਰਿਆ-ਵਿਸ਼ੇਸ਼ਣ |
| ਉਨ੍ਹਾਂ-ਪੜਨਾਉਂ। | ਤੇ–ਯੋਜਕ। |
| ਤਾਜ਼ਾ–ਵਿਸ਼ੇਸ਼ਣ। | ਨੇ–ਸੰਬੰਧਕ। |
| ਦੁੱਧ–ਨਾਉਂ। | |

## ਅਭਿਆਸ

ਹੇਠਾਂ ਲਿਖੇ ਮਹਾਨ ਵਾਕ ਦੀ ਪਦਵੰਡ ਕਰੋ–

[illegible]

# (10) ਮੁੱਢਲੀ ਵਾਕ-ਵੰਡ

ਪਿੱਛੇ ਦੱਸ ਆਏ ਹਾਂ ਕਿ ਹਰ ਵਾਕ ਦੇ ਦੋ ਵੱਡੇ ਭਾਗ ਹੁੰਦੇ ਹਨ—ਇੱਕ 'ਵਿਸ਼ਾ', ਤੇ ਦੂਜਾ 'ਵਰਣਨ'। ਸੋ—

ਕਿਸੇ ਵਾਕ ਦੇ ਦੁਹਾਂ ਵੱਡਿਆਂ ਭਾਗਾਂ ਤੇ ਉਹਨਾਂ ਦਿਆਂ ਅੰਗਾਂ ਨੂੰ ਅੱਡ ਅੱਡ ਕਰ ਕੇ ਦੱਸਣਾ ਉਹਦੀ **ਵਾਕ-ਵੰਡ ਕਰਨਾ** ਅਖਵਾਂਦਾ ਹੈ; ਜਿਹਾ ਕਿ—ਮੁੱਢਲੀ ਵਾਕ-ਵੰਡ ਦਾ ਨਮੂਨਾ ਇਉਂ ਹੈ:—

| ਵਾਕ | ਵਿਸ਼ਾ | ਵਰਣਨ |
|---|---|---|
| ਫ਼ੌਜੀ ਬੜੇ ਦਲੇਰ ਹੁੰਦੇ ਹਨ। | ਫ਼ੌਜੀ | ਬੜੇ ਦਲੇਰ ਹੁੰਦੇ ਹਨ। |
| ਤੁਸੀਂ ਡਰਦੇ ਕਿਉਂ ਹੋ ? | ਤੁਸੀਂ | ਡਰਦੇ ਕਿਉਂ ਹੋ ? |
| ਕਿਸੇ ਨੂੰ ਗਾਲ੍ਹ ਨਾ ਕੱਢੋ। | (ਤੁਸੀਂ) | ਕਿਸੇ ਨੂੰ ਗਾਲ੍ਹ ਨਾ ਕੱਢੋ। |

ਵੇਖੋ ! ਇਨ੍ਹਾਂ ਵਾਕਾਂ ਦੇ 'ਵਰਣਨ ਭਾਗ' ਵਿੱਚ 'ਕਿਰਿਆ' ਤਾਂ ਕੇਵਲ ਇੱਕ ਇੱਕ ਹੀ ਹੈ, ਪਰ ਹੋਰ ਸ਼ਬਦ ਇੱਕ ਤੋਂ ਵਧੀਕ ਵੀ ਹਨ ਤੇ ਹੋ ਵੀ ਸਕਦੇ ਹਨ। ਸੋ—

ਜਿਸ ਵਾਕ ਵਿੱਚ ਕੇਵਲ਼ ਇੱਕ ਹੀ 'ਕਿਰਿਆ' ਹੋਵੇ, ਉਹਨੂੰ **ਸਾਧਾਰਣ ਵਾਕ** ਆਖਦੇ ਹਨ; ਜਿਹਾ ਕਿ—ਫ਼ੌਜੀ ਬੜੇ ਦਲੇਰ ਹੁੰਦੇ ਹਨ। ਤੁਸੀਂ ਡਰਦੇ ਕਿਉਂ ਹੋ ?

### ਅਭਿਆਸ

1. ਦੱਸੋ, ਕਿਸੇ ਵਾਕ ਦੀ ਵਾਕ-ਵੰਡ ਕਰਨ ਤੋਂ ਕੀ ਭਾਵ ਹੈ ?
2. ਦੱਸੋ, 'ਵਿਸ਼ਾ' ਕਿਹਨੂੰ ਕਹਿੰਦੇ ਹਨ, 'ਵਰਣਨ' ਕਿਹਨੂੰ, ਤੇ 'ਸਾਧਾਰਣ ਵਾਕ' ਕਿਹਨੂੰ ? ਉਦਾਹਰਣ ਵੀ ਦਿਓ।
3. ਹੇਠਾਂ ਲਿਖੇ ਸਾਧਾਰਣ ਵਾਕਾਂ ਦੀ ਵਾਕ-ਵੰਡ ਕਰੋ:—

ਗਊ ਗੁਤਾਵਾ ਖਾਂਦੀ ਹੈ। ਕਿਸੇ ਦੀ ਨਿੰਦਿਆ ਨਾ ਕਰੋ।
ਤਾਰੇ ਰਾਤ ਨੂੰ ਚਮਕਦੇ ਹਨ। ਮੈਂ ਰੋਟੀ ਚਿੱਥ ਕੇ ਖਾਂਦਾ ਹਾਂ।

(2)

ਪਿੱਛੇ ਦੱਸਿਆ ਗਿਆ ਹੈ ਕਿ ਹਰ 'ਮਹਾਨ ਵਾਕ' ਵਿੱਚੋ ਜਾਂ ਵਧੀਕ 'ਸਾਧਾਰਣ ਵਾਕ' ਹੁੰਦੇ ਹਨ। ਸੋ–

ਕਿਸੇ ਮਹਾਨ ਵਾਕ ਦੀ ਵਾਕ-ਵੰਡ ਕਰਨ ਦਾ ਢੰਗ ਇਉਂ ਹੈ ਕਿ:–

(1) ਪਹਿਲਾਂ ਉਸ ਦੇ ਉਪਵਾਕ ਨਿਖੇੜ ਕੇ ਪੂਰੇ ਰੂਪ ਵਿੱਚ ਲਿਖ ਲਓ; ਫਿਰ–

(2) 'ਯੋਜਕਾਂ' ਨੂੰ ਅੱਡਰਾ ਕਰ ਕੇ ਦੱਸੋ; ਅਤੇ–

(3) ਇਸ ਤੋਂ ਉਪਰੰਤ ਹਰ ਇੱਕ ਉਪਵਾਕ ਦੇ ਦੋਵੇਂ ਦੋਵੇਂ ਭਾਗ (ਵਿਸ਼ਾ ਤੇ ਵਰਣਨ) ਅੱਡ ਅੱਡ ਕਰ ਕੇ ਦੱਸੋ;

ਜਿਵੇਂ:–ਇਸ ਮਹਾਨ ਵਾਕ (ਸੁਦਾਮਾ ਭਾਵੇਂ ਬੜਾ ਗ਼ਰੀਬ ਸੀ, ਪਰ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ) ਦੀ ਵਾਕ-ਵੰਡ ਇਉਂ ਹੈ :–

(1) ਉਪਵਾਕ:–(ੳ) ਸੁਦਾਮਾ ਬੜਾ ਗ਼ਰੀਬ ਸੀ।
(ਅ) ਉਹ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ।

(2) ਯੋਜਕ–ਭਾਵੇਂ...ਪਰ।

(3) ਉਪਵਾਕਾਂ ਦੀ ਵਾਕ-ਵੰਡ:–

| ਉਪਵਾਕ | ਵਿਸ਼ਾ | ਵਰਣਨ |
|---|---|---|
| ਸੁਦਾਮਾ ਬੜਾ ਗ਼ਰੀਬ ਸੀ। | ਸੁਦਾਮਾ | ਬੜਾ ਗ਼ਰੀਬ ਸੀ। |
| ਉਹ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ। | ਉਹ | ਕਿਸੇ ਤੋਂ ਕੁਝ ਮੰਗਦਾ ਨਹੀਂ ਸੀ। |

## ਅਭਿਆਸ

ਹੇਠਾਂ ਲਿਖੇ ਮਹਾਨ ਵਾਕਾਂ ਦੀ ਵਾਕ-ਵੰਡ ਕਰੋ:–

(1) ਨਾ ਕੇਵਲ ਰਾਮ ਨੇ ਰੋਟੀ ਖਾਧੀ, ਸਗੋਂ ਸ਼ਾਮ ਨੇ ਵੀ।

(2) ਅੱਜ ਮੀਂਹ ਵਰ੍ਹੇਗਾ ਜਾਂ ਉੱਕਾ ਨਹੀਂ।

(3) ਤੂੰ ਫ਼ੀਸ ਦੇ ਦੇ, ਨਹੀਂ ਤਾਂ ਜੁਰਮਾਨਾ ਭਰਨਾ ਪਵੇਗਾ।

# ਚੌਥਾ ਅਧਿਆਇ

## (ਨਾਵਾਂ ਦੀ ਵੰਡ ਤੇ ਰੂਪਾਂਤਰ)

## (1) ਨਾਵਾਂ ਦੀ ਵੰਡ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:–

(1) ਹਿਮਾਲਾ ਇੱਕ ਪਹਾੜ ਹੈ ਤੇ ਗੰਗਾ ਇੱਕ ਨਦੀ।
(2) ਸੰਗਤ ਨੇ ਸਾਰੇ ਜੱਥੇ ਦੇ ਗਲ ਹਾਰ ਪਾਏ।
(3) ਦੁੱਧ, ਦਹੀਂ ਤੇ ਮੱਖਣ ਸਭ ਨੂੰ ਚੰਗੇ ਲੱਗਦੇ ਹਨ।
(4) ਗੰਨੇ ਵਿੱਚ ਮਿਠਾਸ ਤੇ ਨਿੰਬੂ ਵਿੱਚ ਖਟਾਸ ਬਹੁਤ ਹੈ।

ਵੇਖੋ ! ਪਹਿਲੇ ਵਾਕ ਵਿੱਚ 'ਹਿਮਾਲਾ' ਇੱਕ ਖ਼ਾਸ ਪਹਾੜ ਦਾ 'ਨਾਉਂ' ਹੈ ਤੇ 'ਗੰਗਾ' ਇੱਕ ਖ਼ਾਸ ਨਦੀ ਦਾ; ਇਸ ਲਈ ਇਨ੍ਹਾਂ ਨੂੰ **ਖ਼ਾਸ ਨਾਉਂ** ਕਿਹਾ ਜਾਂਦਾ ਹੈ। ਪਰ–

ਇੱਸੇ ਵਾਕ ਵਿੱਚ 'ਪਹਾੜ' ਤੇ 'ਨਦੀ' ਦੋ ਅਜੇਹੇ ਨਾਉਂ ਹਨ, ਜੋ ਆਪੋ ਆਪਣੀ 'ਜਾਤੀ' ਤੇ ਜਾਤੀ ਦੀ ਹਰ ਇੱਕ ਚੀਜ਼ ਲਈ ਸਮਾਨ ਵਰਤੇ ਜਾਂਦੇ ਹਨ, ਅਰਥਾਤ, ਹਰ ਪਹਾੜ ਨੂੰ 'ਪਹਾੜ' ਤੇ ਹਰ ਨਦੀ ਨੂੰ 'ਨਦੀ' ਕਹਿ ਸਕਦੇ ਹਾਂ; ਇਸ ਲਈ ਏਹੋ ਜੇਹੇ ਨਾਵਾਂ ਨੂੰ **ਜਾਤੀਵਾਚਕ ਨਾਉਂ** ਆਖਦੇ ਹਨ। ਪਰ ਏਹ ਨਾਉਂ ਕੇਵਲ ਉਨ੍ਹਾਂ ਹੀ ਚੀਜ਼ਾਂ ਦੇ ਹੁੰਦੇ ਹਨ, ਜੋ ਗਿਣੀਆਂ ਜਾ ਸਕਦੀਆਂ ਹਨ ਤੇ ਵੱਖ ਵੱਖ ਸ਼੍ਰੇਣੀਆਂ ਵਿੱਚ ਵੰਡੀਆਂ ਹੁੰਦੀਆਂ ਹਨ; ਜਿਵੇਂ–ਗਊਆਂ, ਘੋੜੇ, ਪੰਛੀ, ਕਲਮਾਂ, ਰੁੱਖ, ਆਦਿ।

ਹੁਣ ਵੇਖੋ ਕਿ ਦੂਜੇ ਵਾਕ ਵਿੱਚ 'ਸੰਗਤ', 'ਜੱਥਾ' ਤੇ 'ਹਾਰ' ਏਹੋ ਜੇਹੇ ਨਾਉਂ ਹਨ, ਜੋ ਗਿਣਨ-ਜੋਗ ਚੀਜ਼ਾਂ ਦੇ 'ਇਕੱਠਾ ਜਾਂ 'ਸਮੂਹਾਂ' ਦੇ ਹੀ ਹੋ ਸਕਦੇ ਹਨ, ਇੱਕ ਇੱਕ ਇਕੱਲੀ ਚੀਜ਼ ਦੇ ਨਹੀਂ

ਇਸ ਲਈ ਇਨ੍ਹਾਂ ਨੂੰ **ਇਕੱਠਵਾਚਕ ਨਾਉਂ** ਕਿਹਾ ਜਾਂਦਾ ਹੈ।

ਪਰ ਇਸ ਦੇ ਉਲਟ ਤੀਜੇ ਵਾਕ ਵਿੱਚ 'ਦੁੱਧ', 'ਦਹੀਂ' ਤੇ 'ਮੱਖਣ' ਏਹੋ ਜੇਹੇ ਪਦਾਰਥਾਂ ਦੇ ਨਾਉਂ ਹਨ, ਜੋ ਕੇਵਲ 'ਤੋਲੇ' ਜਾਂ 'ਮਿਣੇ' ਹੀ ਜਾ ਸਕਦੇ ਹਨ, 'ਗਿਣੇ' ਨਹੀਂ ਜਾ ਸਕਦੇ, ਇਸ ਲਈ ਏਹੋ ਜੇਹੇ ਨਾਵਾਂ ਨੂੰ **ਪਦਾਰਥਵਾਚਕ ਨਾਉਂ** ਆਖਦੇ ਹਨ। ਅਤੇ–

ਚੌਥੇ ਵਾਕ ਵਿੱਚ 'ਮਿਠਾਸ' ਤੇ 'ਖਟਾਸ' ਅਜੇਹੀਆਂ ਵਸਤਾਂ ਦੇ ਨਾਉਂ ਹਨ, ਜਿਨ੍ਹਾਂ ਦਾ ਕੋਈ ਵੱਖਰਾ 'ਅਕਾਰ' ਜਾਂ 'ਦੇਹ' ਹੁੰਦੀ ਹੀ ਨਹੀਂ; ਅਤੇ ਇੱਸੇ ਕਰਕੇ ਨਾ ਏਹ ਵੇਖੀਆਂ ਜਾ ਸਕਦੀਆਂ ਹਨ ਤੇ ਨਾ ਤੋਲੀਆਂ, ਮਿਣੀਆਂ ਜਾਂ ਗਿਣੀਆਂ ਹੀ ਜਾ ਸਕਦੀਆਂ ਹਨ; ਇਸ ਲਈ ਏਹੋ ਜੇਹੇ ਨਾਵਾਂ ਨੂੰ **ਭਾਵਵਾਚਕ ਨਾਉਂ** ਕਿਹਾ ਜਾਂਦਾ ਹੈ। ਸੋ–

ਉੱਪਰਲੇ ਵੇਰਵੇ ਅਨੁਸਾਰ ਸਾਰੇ ਨਾਉਂ ਪੰਜ ਪਰਕਾਰ ਦੇ ਹੋਏ, ਜਿਨ੍ਹਾਂ ਦੇ ਨੰਬਰ, ਨਾਉਂ ਤੇ ਲੱਛਣ ਇਸ ਪਰਕਾਰ ਹਨ:–

## ਲੱਛਣ

(1) ਜਿਹੜਾ ਸ਼ਬਦ ਕੇਵਲ ਇੱਕ ਹੀ ਵਸਤੂ ਦਾ ਨਾਉਂ ਹੋਵੇ, ਉਹਨੂੰ **ਖ਼ਾਸ ਨਾਉਂ** ਆਖਦੇ ਹਨ; ਜਿਵੇਂ–ਹਿਮਾਲਾ, ਗੰਗਾ, ਹਰਦੁਆਰ, ਦਿੱਲੀ, ਰਾਵਣ, ਰਾਮ, ਸੀਤਾ, ਲੰਕਾ, ਪੰਜਾਬ।

(2) ਜਿਹੜਾ ਸ਼ਬਦ ਗਿਣਨ-ਜੋਗ ਵਸਤਾਂ ਦੀ ਸਾਰੀ ਜਾਤੀ ਤੇ ਉਸ ਜਾਤੀ ਦੀ ਹਰ ਇੱਕ ਚੀਜ਼ ਦਾ ਨਾਉਂ ਹੋਵੇ, ਉਹਨੂੰ **ਜਾਤੀਵਾਚਕ ਨਾਉਂ** ਆਖਦੇ ਹਨ; ਜਿਵੇਂ–ਗਊ, ਘੋੜਾ, ਨਦੀ, ਪਹਾੜ, ਰੁੱਖ, ਪੱਤਾ, ਟਹਿਣੀ।

(3) ਜਿਹੜਾ ਸ਼ਬਦ ਗਿਣਨ-ਜੋਗ ਵਸਤਾਂ ਦੇ ਕਿਸੇ ਸਮੂਹ ਜਾਂ ਇਕੱਠ ਦਾ ਨਾਉਂ ਹੋਵੇ, ਉਹਨੂੰ **ਇਕੱਠਵਾਚਕ ਨਾਉਂ** ਆਖਦੇ ਹਨ; ਜਿਵੇਂ—ਇੱਜੜ, ਫ਼ੌਜ, ਜਮਾਤ, ਸੰਗਤ, ਜੱਥਾ, ਹਾਰ।

(4) ਜਿਹੜਾ ਸ਼ਬਦ ਕਿਸੇ ਅਜੇਹੀ ਵਸਤੂ ਦਾ ਨਾਉਂ ਹੋਵੇ, ਜਿਸ ਨੂੰ ਤੋਲ ਜਾਂ ਮਿਣ ਹੀ ਸਕੀਏ, ਗਿਣ ਨਾ ਸਕੀਏ, ਉਹਨੂੰ **ਪਦਾਰਥਵਾਚਕ ਨਾਉਂ** ਆਖਦੇ ਹਨ; ਜਿਹਾ ਕਿ—ਦੁੱਧ, ਦਹੀਂ, ਮੱਖਣ, ਘਿਉ, ਸੋਨਾ, ਚਾਂਦੀ, ਤੇਲ।

(5) ਜਿਹੜਾ ਸ਼ਬਦ ਕਿਸੇ ਦੇਹ-ਰਹਿਤ ਵਸਤੂ (ਗੁਣ, ਸੁਭਾਉ, ਕਰਮ ਜਾਂ ਹਾਲਤ) ਦਾ ਨਾਉਂ ਹੋਵੇ, ਉਹਨੂੰ **ਭਾਵਵਾਚਕ ਨਾਉਂ** ਕਿਹਾ ਜਾਂਦਾ ਹੈ; ਜਿਹਾ ਕਿ—ਮਿਠਾਸ, ਖਟਾਸ, ਕੁੜੱਤਣ, ਭੁੱਖ, ਤੇਹ, ਡਰ, ਖ਼ੁਸ਼ੀ, ਤਾਪ, ਖੰਘ, ਮੌਤ।

**ਅਭਿਆਸ**

1. ਚਾਰ ਚਾਰ ਨਾਉਂ ਦੱਸੋ:—
   (1) ਉਨ੍ਹਾਂ ਚੀਜ਼ਾਂ ਦੇ, ਜੋ ਗਿਣੀਆਂ ਜਾ ਸਕਣ।
   (2) ਉਨ੍ਹਾਂ ਚੀਜ਼ਾਂ ਦੇ, ਜੋ ਕੇਵਲ ਤੋਲੀਆਂ ਜਾ ਸਕਣ।
   (3) ਉਨ੍ਹਾਂ ਚੀਜ਼ਾਂ ਦੇ, ਜੋ ਨਾ ਗਿਣੀਆਂ ਜਾ ਸਕਣ, ਨਾ ਤੋਲੀਆਂ।

2. ਉਦਾਹਰਣ ਦੱਸੋ—
   (1) ਚਾਰ ਖ਼ਾਸ ਨਾਵਾਂ ਦੇ।
   (2) ਪੰਜ ਜਾਤੀਵਾਚਕ ਨਾਵਾਂ ਦੇ।
   (3) ਸੱਤ ਇਕੱਠਵਾਚਕ ਨਾਵਾਂ ਦੇ।
   (4) ਅੱਠ ਪਦਾਰਥਵਾਚਕ ਨਾਵਾਂ ਦੇ।
   (5) ਦਸ ਭਾਵਵਾਚਕ ਨਾਵਾਂ ਦੇ।

# (2) ਨਾਵਾਂ ਦਾ ਰੂਪਾਂਤਰ

ਜਦੋਂ ਕਿਸੇ ਸ਼ਬਦ ਨੂੰ ਵਾਕਾਂ ਵਿੱਚ ਵਰਤਿਆ ਜਾਏ, ਤਾਂ ਅਰਥਾਂ ਦੇ ਭੇਦ ਅਨੁਸਾਰ ਉਹਦੇ ਕਈ ਕਈ ਰੂਪ ਹੋ ਜਾਂਦੇ ਹਨ; ਜਿਵੇਂ ਨਾਉਂ 'ਘੋੜਾ' ਦੇ ਰੂਪ ਹਨ:-
ਘੋੜੇ, ਘੋੜਿਆਂ; ਘੋੜਿਆ, ਘੋੜਿਓ; ਘੋੜਿਓਂ; ਘੋੜੀ, ਘੋੜੀਆਂ; ਘੋੜੀਏ, ਘੋੜੀਓ। ਸੋ-

ਰੂਪਾਂ ਦੀ ਇੱਸੇ ਅਦਲਾ-ਬਦਲੀ ਨੂੰ ਵਿਆਕਰਣ ਵਿੱਚ **ਰੂਪਾਂਤਰ** ਕਿਹਾ ਜਾਂਦਾ ਹੈ, ਜਿਸ ਦਾ ਵੇਰਵਾ ਇਸ ਪਰਕਾਰ ਹੈ-

## (ੳ) ਲਿੰਗ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:-

(1)
ਘੋੜਾ ਦੌੜਦਾ ਹੈ।
ਰਾਜਾ ਬੈਠਾ ਹੈ।
ਸੋਟਾ ਮੋਟਾ ਹੈ।
ਕੋਠਾ ਉੱਚਾ ਹੈ।

(2)
ਘੋੜੀ ਦੌੜਦੀ ਹੈ।
ਰਾਣੀ ਬੈਠੀ ਹੈ।
ਸੋਟੀ ਪੱਤਲੀ ਹੈ।
ਕੰਧ ਉੱਚੀ ਹੈ।

ਵੇਖੋ! ਨੰਬਰ (1) ਦਿਆਂ ਵਾਕਾਂ ਵਿੱਚ ਨਾਉਂ 'ਘੋੜਾ', 'ਰਾਜਾ', 'ਸੋਟਾ, ਤੇ 'ਕੋਠਾ' ਦਾ ਉੱਚਾਰਨ 'ਪੁਰਖਵਾਚਕ' ਜਾਂ 'ਮਰਦਾਵੇਂ' ਮੇਲ ਦਾ ਹੈ; ਇਸ ਲਈ ਇਹ **ਪੁਲਿੰਗ** ਕਹੇ ਜਾਂਦੇ ਹਨ; ਅਤੇ ਏਹਨਾਂ ਦੇ ਉਲਟ ਨੰਬਰ (2) ਦਿਆਂ ਵਾਕਾਂ ਵਿੱਚ ਨਾਉਂ 'ਘੋੜੀ', 'ਰਾਣੀ', 'ਸੋਟੀ' ਤੇ 'ਕੰਧ' ਦਾ ਉੱਚਾਰਣ 'ਇਸਤ੍ਰੀਵਾਚਕ' ਜਾਂ 'ਜ਼ਨਾਨੇ' ਮੇਲ ਦਾ ਹੈ; ਇਸ ਲਈ ਏਹਨਾਂ ਨੂੰ

**ਇਸਤ੍ਰੀ ਲਿੰਗ** ਕਿਹਾ ਜਾਂਦਾ ਹੈ। ਪਰ–

ਚੇਤੇ ਰੱਖੋ ਕਿ ਮਰਦਾਵੇਂ-ਜ਼ਨਾਨੇ ਬੋਲ ਦਾ ਭੇਦ 'ਨਾਵਾਂ' ਤੋਂ ਛੁੱਟ ਪੜਨਾਵਾਂ, ਵਿਸ਼ੇਸ਼ਣਾਂ, ਕਿਰਿਆਂ ਤੇ ਸੰਬੰਧਕ 'ਦਾ' ਵਿੱਚ ਵੀ ਹੁੰਦਾ ਹੈ; ਜਿਹਾ ਕਿ–

| | ਨਾਉਂ | ਪੜਨਾਉਂ | ਵਿਸ਼ੇਸ਼ਣ | ਕਿਰਿਆ | ਸੰਬੰਧਕ |
|---|---|---|---|---|---|
| ਪੁਲਿੰਗ– | ਘੋੜਾ, | ਕਿਹੜਾ, | ਉੱਚਾ, | ਬੈਠਾ, | ਦਾ। |
| ਇ: ਲਿੰਗ– | ਘੋੜੀ, | ਕਿਹੜੀ, | ਉੱਚੀ, | ਬੈਠੀ, | ਦੀ। |

## ਲੱਛਣ

(1) ਜਿਸ ਸ਼ਬਦ ਦਾ ਬੋਲ ਮਰਦਾਵਾਂ ਹੋਵੇ, ਉਹਨੂੰ **ਪੁਲਿੰਗ** ਆਖਦੇ ਹਨ; ਜਿਹਾ ਕਿ–ਘੋੜਾ, ਨੀਲਾ, ਦੌੜਿਆ।

(2) ਜਿਸ ਸ਼ਬਦ ਦਾ ਬੋਲ ਜ਼ਨਾਨਾ ਹੋਵੇ, ਉਹਨੂੰ **ਇਸਤ੍ਰੀ ਲਿੰਗ** ਕਹਿੰਦੇ ਹਨ; ਜਿਹਾ ਕਿ–ਘੋੜੀ, ਨੀਲੀ, ਦੌੜੀ।

## ਅਭਿਆਸ

1. ਹੇਠਾਂ ਲਿਖੇ ਪੁਲਿੰਗ ਸ਼ਬਦਾਂ ਦੇ ਇਸਤ੍ਰੀ ਲਿੰਗ ਦੱਸੋ:–
   ਤੋਤਾ, ਘੋੜਾ, ਸੱਪ, ਰਿੱਛ, ਸ਼ੇਰ, ਚਰਖਾ, ਪਹਾੜ, ਛੋਟਾ, ਵੱਡਾ, ਸੱਚਾ, ਝੂਠਾ, ਬੈਠਾ ਸੀ, ਹੱਸਦਾ ਹੈ, ਜਾਏਗਾ।
2. ਹੇਠਾਂ ਲਿਖੇ ਇਸਤ੍ਰੀ ਲਿੰਗ ਸ਼ਬਦਾਂ ਦੇ ਪੁਲਿੰਗ ਦੱਸੋ:–
   ਚਾਚੀ, ਦਾਦੀ, ਮਾਮੀ, ਮਾਸੀ, ਮੱਛੀ, ਮੋਰਨੀ, ਉੱਚੀ, ਲੰਮੀ, ਪੱਤਲੀ, ਆਈ, ਗਈ, ਲਿਖਦੀ ਹੈ, ਗਾਏਗੀ।
3. ਪੁਲਿੰਗ ਸ਼ਬਦਾਂ ਦੀ ਥਾਂ ਇਸਤ੍ਰੀ ਲਿੰਗ ਵਰਤ ਕੇ ਹੇਠਾਂ ਲਿਖੇ ਵਾਕਾਂ ਨੂੰ ਮੁੜ ਲਿਖੋ:–
   ਕੁੱਤਾ ਭੌਂਕਦਾ ਹੈ। ਹਰਨ ਦੌੜਦਾ ਹੈ।
   ਚੋਲਾ ਮੈਲਾ ਹੈ। ਟੋਪ ਪੁਰਾਣਾ ਹੈ।

# (ਅ) ਵਚਨ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:-

| (1) | (2) |
|---|---|
| ਨੀਲਾ ਘੋੜਾ ਦੌੜਿਆ। | ਨੀਲੀ ਘੋੜੀ ਦੌੜੀ। |
| ਨੀਲੇ ਘੋੜੇ ਦੌੜੇ। | ਨੀਲੀਆਂ ਘੋੜੀਆਂ ਦੌੜੀਆਂ। |

ਵੇਖੋ ! ਨੰਬਰ (1) ਦਿਆਂ ਵਾਕਾਂ ਵਿੱਚ ਨਾਉਂ 'ਘੋੜਾ' ਤੋਂ 'ਇੱਕ' ਘੋੜਾ, ਤੇ ਨਾਉਂ 'ਘੋੜੇ' ਤੋਂ 'ਬਹੁਤੇ' ਘੋੜੇ ਸਮਝੇ ਜਾਂਦੇ ਹਨ; ਇਸ ਲਈ ਨਾਉਂ 'ਘੋੜਾ' ਨੂੰ **ਇੱਕਵਚਨ**, ਤੇ ਨਾਉਂ 'ਘੋੜੇ' ਨੂੰ **ਬਹੁਵਚਨ** ਕਹਿੰਦੇ ਹਨ।

ਇੱਸੇ ਤਰ੍ਹਾਂ ਨੰਬਰ (2) ਦਿਆਂ ਵਾਕਾਂ ਵਿੱਚ ਨਾਉਂ 'ਘੋੜੀ' ਤੋਂ ਇੱਕ 'ਘੋੜੀ' ਤੇ ਨਾਉਂ 'ਘੋੜੀਆਂ' ਤੋਂ ਬਹੁਤੀਆਂ ਘੋੜੀਆਂ ਦਾ ਗਿਆਨ ਹੁੰਦਾ ਹੈ; ਇਸ ਲਈ ਨਾਉਂ 'ਘੋੜੀ' ਇੱਕਵਚਨ ਹੈ, ਤੇ ਨਾਉਂ 'ਘੋੜੀਆਂ' ਬਹੁਵਚਨ।

ਹੁਣ ਵੇਖੋ ਕਿ ਜਿਨ੍ਹਾਂ ਵਾਕਾਂ ਵਿੱਚ ਨਾਉਂ 'ਘੋੜਾ' ਤੇ 'ਘੋੜੀ' ਇੱਕਵਚਨ ਹਨ, ਉਨ੍ਹਾਂ ਵਿੱਚ ਵਿਸ਼ੇਸ਼ਣ 'ਨੀਲਾ' ਤੇ 'ਨੀਲੀ' ਅਤੇ ਕਿਰਿਆ 'ਦੌੜਿਆ' ਤੇ 'ਦੌੜੀ' ਵੀ ਇਕਵਚਨ ਹੀ ਹਨ। ਅਤੇ-

ਜਿਨ੍ਹਾਂ ਵਾਕਾਂ ਵਿੱਚ ਨਾਉਂ 'ਘੋੜੇ' ਤੇ 'ਘੋੜੀਆਂ' ਬਹੁਵਚਨ ਹਨ, ਉਨ੍ਹਾਂ ਵਿੱਚ ਵਿਸ਼ੇਸ਼ਣ 'ਨੀਲੇ' ਤੇ 'ਨੀਲੀਆਂ' ਅਤੇ ਕਿਰਿਆ 'ਦੌੜੇ' ਤੇ 'ਦੌੜੀਆਂ' ਵੀ ਬਹੁਵਚਨ ਹੀ ਹਨ। ਸੋ-

## ਲੱਛਣ

(1) ਜਿਸ ਸ਼ਬਦ ਤੋਂ ਕੇਵਲ ਇੱਕ ਦਾ ਗਿਆਨ ਹੋਵੇ, ਉਹਨੂੰ **ਇੱਕਵਚਨ** ਆਖਦੇ ਹਨ; ਜਿਹਾ ਕਿ-

ਘੋੜਾ, ਘੋੜੀ; ਦੌੜਿਆ, ਦੌੜੀ; ਨੀਲਾ, ਨੀਲੀ।

(2) ਜਿਸ ਸ਼ਬਦ ਤੋਂ ਇੱਕ ਨਾਲੋਂ ਵਧੀਕ ਜਾਂ ਬਹੁਤਿਆਂ ਦਾ ਗਿਆਨ ਹੋਵੇ, ਉਹਨੂੰ **ਬਹੁਵਚਨ** ਆਖਦੇ ਹਨ; ਜਿਹਾ ਕਿ–

ਘੋੜੇ, ਘੋੜੀਆਂ; ਦੌੜੇ, ਦੌੜੀਆਂ; ਨੀਲੇ, ਨੀਲੀਆਂ।

## (ਚੌਰੂਪਾ ਨੇਮ)

ਵੇਖੋ ! 'ਲਿੰਗ' ਅਤੇ 'ਵਚਨ' ਕਰਕੇ ਇੱਕ ਇੱਕ 'ਕੰਨਾ- ਅੰਤ' ਸ਼ਬਦ ਤੋਂ ਚਾਰ ਚਾਰ ਰੂਪ ਇਸ ਤਰ੍ਹਾਂ ਬਣਦੇ ਹਨ:–

| ਸ਼ਬਦ-ਭੇਦ | ਪੁਲਿੰਗ | | ਇ: ਲਿੰਗ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਨਾਉਂ | ਘੋੜਾ | ਘੋੜੇ | ਘੋੜੀ | ਘੋੜੀਆਂ |
| | ਤੋਤਾ | ਤੋਤੇ | ਤੋਤੀ | ਤੋਤੀਆਂ |
| ਕਿਰਿਆ | ਦੌੜਿਆ | ਦੌੜੇ | ਦੌੜੀ | ਦੌੜੀਆਂ |
| | ਬੋਲਿਆ | ਬੋਲੇ | ਬੋਲੀ | ਬੋਲੀਆਂ |
| ਵਿਸ਼ੇਸ਼ਣ | ਨੀਲਾ | ਨੀਲੇ | ਨੀਲੀ | ਨੀਲੀਆਂ |
| | ਮੋਟਾ | ਮੋਟੇ | ਮੋਟੀ | ਮੋਟੀਆਂ |
| ਪੜਨਾਂਉਂ | ਕਿਹੜਾ | ਕਿਹੜੇ | ਕਿਹੜੀ | ਕਿਹੜੀਆਂ |
| | ਜਿਹੜਾ | ਜਿਹੜੇ | ਜਿਹੜੀ | ਜਿਹੜੀਆਂ |
| ਸੰਬੰਧਕ | ਦਾ | ਦੇ | ਦੀ | ਦੀਆਂ |
| ਅੰਤ ਮਾਤ੍ਰਾਂ:– | ਾ | ੇ | ੀ | ੀ ਆਂ |

## ਅਭਿਆਸ

ਹੇਠਾਂ ਲਿਖੇ ਸ਼ਬਦਾਂ ਦੇ ਚਾਰ ਚਾਰ ਰੂਪ ਲਿਖ ਕੇ ਦੱਸੋ:–

ਲੇਲਾ, ਥੈਲਾ, ਮੈਲਾ, ਉੱਚਾ, ਲੰਮਾ, ਛੋਟਾ, ਮੋਟਾ, ਆਇਆ, ਬੈਠਾ, ਸੁੱਤਾ, ਜਾਗਿਆ, ਮੇਰਾ, ਤੇਰਾ, ਕਿਹੜਾ।

# (ੲ) ਅਵਸਥਾ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:-

| | |
|---|---|
| (1) ਮੁੰਡਾ ਦੌੜਿਆ। | (4) ਮੁੰਡੇ ਦੌੜੇ। |
| (2) ਮੁੰਡੇ ਨੇ ਪਾਣੀ ਪੀਤਾ। | (5) ਮੁੰਡਿਆਂ ਨੇ ਪਾਣੀ ਪੀਤਾ। |
| (3) ਓਏ ਮੁੰਡਿਆ! ਪਰੇ ਹਟ ਜਾ ਤੇ ਰੌਲਾ ਨਾ ਪਾ। | (6) ਓਏ ਮੁੰਡਿਓ! ਪਰੇ ਹਟ ਜਾਓ ਤੇ ਰੌਲਾ ਨਾ ਪਾਓ। |

ਵੇਖੋ! ਇਨ੍ਹਾਂ ਵਾਕਾਂ ਵਿੱਚ ਨਾਉਂ 'ਮੁੰਡਾ' ਤੇ ਇਸ ਦੇ ਸਾਰੇ ਰੂਪ 'ਮੁੰਡੇ' ਤੇ 'ਮੁੰਡਿਆਂ' ਆਦਿ ਭਾਵੇਂ 'ਪੁਲਿੰਗ' ਹੀ ਹਨ; ਪਰ-

ਵਾਕ ਨੰਬਰ (1), (2) ਤੇ (3) ਵਿੱਚ ਸ਼ਬਦ 'ਮੁੰਡਾ', 'ਮੁੰਡੇ' ਤੇ 'ਮੁੰਡਿਆ' ਇੱਕਵਚਨ ਹਨ; ਅਤੇ ਵਾਕ ਨੰਬਰ (4), (5) ਤੇ (6) ਵਿੱਚ ਸ਼ਬਦ 'ਮੁੰਡੇ', 'ਮੁੰਡਿਆਂ' ਤੇ 'ਮੁੰਡਿਓ' ਬਹੁਵਚਨ।

ਇਸ ਰੂਪ-ਭੇਦ ਦਾ ਕਾਰਨ ਇਹ ਹੈ ਕਿ ਵਾਕ ਨੰਬਰ (1) ਤੇ (4) ਵਿੱਚ ਨਾਉਂ 'ਮੁੰਡਾ' ਤੇ 'ਮੁੰਡੇ' ਸਾਧਾਰਣ ਅਵਸਥਾ ਵਿੱਚ ਹਨ, ਅਰਥਾਤ, ਏਹਨਾਂ ਦੇ ਨਾਲ ਨਾ ਕੋਈ 'ਸੰਬੰਧਕ' ਹੈ ਤੇ ਨਾ ਕੋਈ 'ਵਿਸਮਿਕ'; ਇਸ ਲਈ ਏਹਨਾਂ ਦੇ ਰੂਪਾਂ ('ਮੁੰਡਾ ਤੇ ਮੁੰਡੇ') ਨੂੰ **ਸਾਧਾਰਣ ਰੂਪ** ਕਿਹਾ ਜਾਂਦਾ ਹੈ। ਪਰ-

ਵਾਕ ਨੰਬਰ (2) ਤੇ (5) ਵਿੱਚ ਏਹਨਾਂ ਦੇ ਮਗਰ ਸੰਬੰਧਕ 'ਨੇ' ਆਉਣ ਕਰਕੇ ਇਹਨਾਂ ਦੇ ਸਾਧਾਰਣ ਰੂਪ 'ਮੁੰਡਾ' ਤੇ 'ਮੁੰਡੇ' ਬਦਲ ਕੇ ਕ੍ਰਮਵਾਰ 'ਮੁੰਡੇ' ਤੇ 'ਮੁੰਡਿਆਂ' ਹੋ ਗਏ ਹਨ; ਇਸ ਲਈ ਇੱਥੇ ਇਹ ਦੋਵੇਂ ਰੂਪ ('ਮੁੰਡੇ' ਤੇ 'ਮੁੰਡਿਆਂ') ਸੰਬੰਧਕੀ ਅਵਸਥਾ ਵਿੱਚ ਹਨ ਤੇ **ਸੰਬੰਧਕੀ ਰੂਪ** ਅਖਵਾਂਦੇ ਹਨ। ਅਤੇ-

ਵਾਕ ਨੰਬਰ (3) ਤੇ (6) ਵਿੱਚ ਏਹਨਾਂ ਦੇ ਪਹਿਲਾਂ ਵਿਸਮਿਕ 'ਓਏ' ਲੱਗਾ ਹੋਇਆ ਹੈ, ਜੋ ਸੱਦ ਜਾਂ ਹਾਕ ਮਾਰਨ ਵੇਲੇ ਉਂ ਹੀ ਮੂੰਹੋਂ

ਨਿਕਲ ਜਾਂਦਾ ਹੈ, ਜਿਸ ਕਰਕੇ ਇਨ੍ਹਾਂ ਦੇ ਸਾਧਾਰਣ ਰੂਪ 'ਮੁੰਡਾ' ਤੇ 'ਮੁੰਡੇ' ਬਦਲ ਕੇ ਕ੍ਰਮਵਾਰ 'ਮੁੰਡਿਆ' ਤੇ 'ਮੁੰਡਿਓ' ਹੋ ਗਏ ਹਨ; ਪਰ ਸੱਦ ਜਾਂ ਹਾਕ ਮਾਰਨ ਨੂੰ 'ਸੰਬੋਧਨ' ਵੀ ਆਖਦੇ ਹਨ; ਇਸ ਲਈ ਇੱਥੇ ਏਹ ਦੋਵੇਂ ਰੂਪ ਮੁੰਡਿਆ' ਤੇ 'ਮੁੰਡਿਓ' ਸੰਬੋਧਨੀ ਅਵਸਥਾ ਵਿੱਚ ਹਨ ਤੇ **ਸੰਬੋਧਨੀ ਰੂਪ** ਅਖਵਾਂਦੇ ਹਨ।

ਸੋ ਵਰਤੋਂ ਅਨੁਸਾਰ ਨਾਵਾਂ ਦੀਆਂ ਤਿੰਨ ਅਵਸਥਾਂ (ਸਾਧਾਰਣ, ਸੰਬੰਧਕੀ ਤੇ ਸੰਬੋਧਨੀ) ਹੁੰਦੀਆਂ ਹਨ; ਅਤੇ ਅਵਸਥਾ ਅਨੁਸਾਰ ਏਹਨਾਂ ਦੇ ਰੂਪ ਵੀ ਤਿੰਨ ਹੀ ਹੁੰਦੇ ਹਨ, ਜਿਨ੍ਹਾਂ ਦੇ ਨਾਉਂ ਲੱਛਣ ਤੇ ਉਦਾਹਰਣ ਇਸ ਪਰਕਾਰ ਹਨ:-

## ਲੱਛਣ

(1) ਨਾਵਾਂ ਦਾ ਜਿਹੜਾ, ਰੂਪ ਕਿਸੇ ਸੰਬੰਧਕ ਜਾਂ ਸੰਬੋਧਨੀ ਸ਼ਬਦ ਤੋਂ ਬਿਨਾ ਹੋਵੇ, ਉਹਨੂੰ **ਸਾਧਾਰਣ ਰੂਪ** ਆਖਦੇ ਹਨ; ਜਿਹਾ ਕਿ—'ਮੁੰਡਾ' (ਇਕਵਚਨ), ਤੇ 'ਮੁੰਡੇ' (ਬਹੁਵਚਨ)।

(2) ਨਾਵਾਂ ਦਾ ਜਿਹੜਾ ਰੂਪ ਕਿਸੇ ਸੰਬੰਧਕ ਦੇ ਨਾਲ ਆਇਆਂ ਬਣੇ, ਉਹਨੂੰ **ਸੰਬੰਧਕੀ ਰੂਪ** ਆਖਦੇ ਹਨ; ਜਿਹਾ ਕਿ 'ਮੁੰਡੇ' ਨੇ (ਇਕਵਚਨ), ਤੇ 'ਮੁੰਡਿਆਂ' ਨੇ (ਬਹੁਵਚਨ)।

(3) ਨਾਵਾਂ ਦਾ ਜਿਹੜਾ ਰੂਪ ਸੰਬੋਧਨ ਕੀਤਿਆਂ ਬਣੇ, ਉਹਨੂੰ **ਸੰਬੋਧਨੀ ਰੂਪ** ਕਿਹਾ ਜਾਂਦਾ ਹੈ; ਜਿਹਾ ਕਿ—'ਮੁੰਡਿਆ' (ਇੱਕਵਚਨ) ਤੇ 'ਮੁੰਡਿਓ' (ਬਹੁਵਚਨ)।

ਨੋਟ:—ਜਦੋਂ ਕੋਈ ਸੰਬੰਧਕ ਕਿਸੇ ਨਾਉਂ ਨਾਲ ਮਿਲਕੇ ਇੱਕ ਮਿੱਕ ਜਾਂ ਇਕ ਰੂਪ ਹੋ ਜਾਏ, ਤਾਂ ਦੋਹਾਂ ਦੇ ਉਸ ਮਿਲਵੇਂ ਰੂਪ ਨੂੰ **ਸੰਮਿਲਿਤ ਸੰਬੰਧਕੀ ਰੂਪ** ਆਖਦੇ ਹਨ, ਜਿਹਾ ਕਿ—

| ਵਾਕ | ਸੰਮਿਲਿਤ ਸੰਬੰਧਕੀ ਰੂਪ |
|---|---|
| ਸਵਾਰ 'ਘੋੜਿਓਂ' ਡਿੱਗ ਪਿਆ । | ਘੋੜਿਓਂ = ਘੋੜੇ ਤੋਂ । |
| ਕੈਦੀ ਜੇਲ੍ਹੋਂ ਨਿਕਲ ਗਿਆ । | ਜੇਲ੍ਹੋਂ = ਜੇਲ੍ਹ ਵਿੱਚੋਂ । |
| ਹੱਥੀਂ ਕਾਰ ਕਮਾਵਣੀ, | ਹੱਥੀਂ = ਹੱਥਾਂ ਨਾਲ । |
| ਪੈਰੀਂ ਚਲ ਸਤਿਸੰਗ ਮਿਲੇਹੀ । | ਪੈਰੀਂ = ਪੈਰਾਂ ਨਾਲ । |
| ਦਿਨੇ ਕੰਮ ਕਰੋ, | ਦਿਨੇ = ਦਿਨ ਨੂੰ । |
| ਰਾਤੀਂ ਆਰਾਮ । | ਰਾਤੀਂ = ਰਾਤ ਨੂੰ । |
| ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ । | ਗੁਰਿ = ਗੁਰੂ ਨੇ । |
| ਹੁਕਮੀ ਹੋਵਨਿ ਆਕਾਰ...... । | ਹੁਕਮੀ = ਹੁਕਮ ਨਾਲ । |
| ਨਾਨਕ ਹੁਕਮੈ ਜੇ ਬੁਝੈ...... । | ਹੁਕਮੈ = ਹੁਕਮ ਨੂੰ । |

ਨੋਟ (2) ਚੇਤੇ ਰੱਖੋ ਕਿ ਨਾਵਾਂ ਦੀ ਤਰ੍ਹਾਂ ਪੜਨਾਵਾਂ ਤੇ ਵਿਸ਼ੇਸ਼ਣਾਂ ਦੀਆਂ ਵੀ ਤਿੰਨ ਹੀ ਅਵਸਥਾਂ ਹੁੰਦੀਆਂ ਹਨ ।

## ਅਭਿਆਸ

1. ਦੱਸੋ, ਨਾਵਾਂ ਦੀਆਂ ਅਵਸਥਾਂ ਕਿੰਨੀਆਂ ਤੇ ਕਿਹੜੀਆਂ ਕਿਹੜੀਆਂ ਹਨ ?
2. ਦੱਸੋ, ਨਾਉਂ 'ਮੁੰਡਾ' ਦੇ ਸਾਧਾਰਣ ਰੂਪ ਕਿਹੜੇ ਕਿਹੜੇ ਹਨ, ਸੰਬੰਧਕੀ ਕਿਹੜੇ ਕਿਹੜੇ ਤੇ ਸੰਬੋਧਨੀ ਕਿਹੜੇ ਕਿਹੜੇ ?
3. ਹੇਠਾਂ ਲਿਖੇ ਵਾਕਾਂ ਨੂੰ ਸੋਧ ਕੇ ਕਾਪੀਆਂ ਪੁਰ ਲਿਖੋ:–

(1) ਮੁੰਡਾ ਨੇ ਕੁੱਤਾ ਨੂੰ ਸੋਟੀ ਕੱਢ ਮਾਰੀ ।

(2) ਚਾਰ ਬੱਚੇ ਲਈ ਲੱਡੂ ਲਿਆਓ ।

(3) ਨੀ ਕੁੜੀ ! ਕੁਝ ਪੜ੍ਹਿਆ ਕਰ ।

(4) ਹੇਠਾਂ ਲਿਖੇ ਸੰਮਿਲਿਤ ਸੰਬੰਧਕੀ ਰੂਪਾਂ ਨੂੰ ਨਿਖੇੜਵੇਂ ਰੂਪਾਂ ਵਿਚ ਲਿਖੋ:–

ਹੱਥੀਂ, ਪੈਰੀਂ, ਕੋਠਿਓਂ, ਘਰੋਂ, ਘਰੇ, ਦਿਨੇ, ਰਾਤੀਂ ।

# (ਸ) ਰੂਪ-ਸਾਧਨਾ

ਲਿੰਗ, ਵਚਨ ਤੇ ਅਵਸਥਾ ਕਰਕੇ ਕਿਸੇ ਨਾਉਂ, ਪੜਨਾਉਂ ਤੇ ਵਿਸ਼ੇਸ਼ਣ ਦੇ ਸਾਰੇ ਰੂਪ ਦੱਸਣ ਨੂੰ ਉਹਦੀ **ਰੂਪ-ਸਾਧਨਾ** ਆਖਦੇ ਹਨ; ਜਿਹਾ ਕਿ—ਨਾਉਂ 'ਮੁੰਡਾ', 'ਕੁੜੀ', 'ਘੋੜਾ' ਤੇ 'ਪਹਾੜ' ਦੀ ਰੂਪ-ਸਾਧਨਾ ਹੇਠਾਂ ਲਿਖੀ ਜਾਂਦੀ ਹੈ:—

| ਅਵਸਥਾ ਤੇ ਰੂਪ | ਪੁਲਿੰਗ | | ਇਃ ਲਿੰਗ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਮੁੰਡਾ | ਮੁੰਡੇ | ਕੁੜੀ | ਕੁੜੀਆਂ |
| ਸੰਬੰਧਕੀ | ਮੁੰਡੇ (ਨੇ) | ਮੁੰਡਿਆਂ (ਨੇ) | ਕੁੜੀ (ਨੇ) | ਕੁੜੀਆਂ (ਨੇ) |
| ਸੰਬੋਧਨੀ | ਮੁੰਡਿਆ ! | ਮੁੰਡਿਓ ! | ਕੁੜੀਏ ! | ਕੁੜੀਓ ! |
| ਸਾਧਾਰਣ | ਘੋੜਾ | ਘੋੜੇ | ਘੋੜੀ | ਘੋੜੀਆਂ |
| ਸੰਬੰਧਕੀ | ਘੋੜੇ (ਨੂੰ) | ਘੋੜਿਆਂ(ਨੂੰ) | ਘੋੜੀ(ਨੂੰ) | ਘੋੜੀਆਂ (ਨੂੰ) |
| ਸੰਬੋਧਨੀ | ਘੋੜਿਆ ! | ਘੋੜਿਓ ! | ਘੋੜੀਏ ! | ਘੋੜੀਓ ! |
| ਸਾਧਾਰਣ | ਪਹਾੜ | ਪਹਾੜ | ਪਹਾੜੀ | ਪਹਾੜੀਆਂ |
| ਸੰਬੰਧਕੀ | ਪਹਾੜ (ਤੋਂ) | ਪਹਾੜਾਂ (ਤੋਂ) | ਪਹਾੜੀ | ਪਹਾੜੀਆਂ |
| ਸੰਬੋਧਨੀ | ਪਹਾੜਾ ! | ਪਹਾੜੋ ! | ਪਹਾੜੀਏ ! | ਪਹਾੜੀਓ ! |

### ਅਭਿਆਸ

1. ਦੱਸੋ, ਸਾਧਾਰਣ ਰੂਪ ਦੀ ਕੀ ਪਛਾਣ ਹੈ, ਸੰਬੰਧਕੀ ਰੂਪ ਦੀ ਕੀ, ਤੇ ਸੰਬੋਧਨੀ ਰੂਪ ਦੀ ਕੀ ? ਉਦਾਹਰਣ ਵੀ ਦਿਓ।
2. ਹੇਠਾਂ ਲਿਖੇ ਨਾਵਾਂ ਦੀ ਰੂਪ-ਸਾਧਨਾ ਕਾਪੀਆਂ ਪੁਰ ਲਿਖੋ:—

ਕੁੱਤਾ, ਚਰਖਾ, ਸੋਟਾ, ਸੱਪ, ਹਾਥੀ, ਛੱਤ, ਕੈਂਧ।

# (3) ਲਿੰਗ ਪਛਾਣਨ ਦੇ ਨੇਮ

ਨੇਮ (1) ਜਿਸ 'ਕਿਰਿਆ' ਦੇ ਅੰਤ ਵਿੱਚ 'ਕੰਨਾ' ( ਾ ) ਹੋਵੇ, ਉਹ 'ਪੁਲਿੰਗ' ਹੁੰਦੀ ਹੈ ਅਤੇ ਜਿਸ 'ਕਿਰਿਆ' ਦੇ ਅੰਤ ਵਿੱਚ 'ਬਿਹਾਰੀ' ( ੀ ) ਹੋਵੇ, 'ਉਹ ਇਸਤ੍ਰੀ ਲਿੰਗ'; ਜਿਹਾ ਕਿ:-

ਬੈਠਾ, ਸੁੱਤਾ, ਜਾਗਦਾ ਹੈ, ਖੇਡੇਗਾ। (ਪੁਲਿੰਗ)
ਬੈਠੀ, ਸੁੱਤੀ, ਜਾਗਦੀ ਹੈ, ਖੇਡੇਗੀ। (ਇ: ਲਿੰਗ)

ਨੇਮ (2) ਜਿਹੜਾ ਨਾਉਂ ਜਾਂ ਪੜਨਾਉਂ 'ਕੰਨਾ-ਅੰਤ ਕਿਰਿਆ' ਨਾਲ ਲੱਗੇ, ਉਹ 'ਪੁਲਿੰਗ' ਹੁੰਦਾ ਹੈ; ਅਤੇ ਜਿਹੜਾ 'ਬਿਹਾਰੀ-ਅੰਤ' ਕਿਰਿਆ ਨਾਲ ਲੱਗੇ, ਉਹ 'ਇਸਤ੍ਰੀ ਲਿੰਗ'; ਜਿਹਾ ਕਿ-

'ਬਾਜ਼' ਉੱਡਦਾ ਹੈ। 'ਮੈਂ' ਪੜ੍ਹਦਾ ਹਾਂ। (ਪੁਲਿੰਗ)
'ਇੱਲ' ਉੱਡਦੀ ਹੈ। 'ਉਹ' ਪੜ੍ਹਦੀ ਹੈ। (ਇ: ਲਿੰਗ)

ਨੇਮ (3) ਜਿਹੜਾ ਵਿਸ਼ੇਸ਼ਣ ਕਿਸੇ 'ਪੁਲਿੰਗ ਨਾਉਂ' ਨਾਲ ਲੱਗਾ ਹੋਵੇ, ਉਹ ਪੁਲਿੰਗ ਹੁੰਦਾ ਹੈ ਅਤੇ, ਜਿਹੜਾ 'ਇਸਤ੍ਰੀ ਲਿੰਗ' ਨਾਉਂ ਨਾਲ ਹੋਵੇ, ਉਹ 'ਇਸਤ੍ਰੀ ਲਿੰਗ'; ਜਿਹਾ ਕਿ-

'ਗਰਮ' ਦੁੱਧ। 'ਬਰੀਕ' ਧਾਗਾ। 'ਤੇਜ਼' ਚਾਕੂ। (ਪੁਲਿੰਗ)
'ਗਰਮ' ਚਾਹ। 'ਬਰੀਕ' ਸੂਈ। 'ਤੇਜ਼ ਛੁਰੀ। (ਇ: ਲਿੰਗ)

ਪਰ ਚੇਤੇ ਰੱਖੋ ਕਿ 'ਲਿੰਗ-ਭੇਦ' ਕੇਵਲ 'ਨਾਵਾਂ', 'ਪੜਨਾਵਾਂ', 'ਵਿਸ਼ੇਸ਼ਣਾਂ' ਤੇ 'ਕਿਰਿਆਂ' ਵਿੱਚ ਹੀ ਹੁੰਦਾ ਹੈ, ਬਾਕੀ ਦਿਆਂ ਚਹੁੰ 'ਸ਼ਬਦ-ਭੇਦਾਂ' (ਕਿਰਿਆ-ਵਿਸ਼ੇਸ਼ਣਾਂ, ਸੰਬੰਧਕਾਂ, ਯੋਜਕਾਂ ਤੇ ਵਿਸਮਿਕਾਂ) ਵਿੱਚ ਨਹੀਂ; ਇਸ ਲਈ ਏਹਨਾਂ ਨੂੰ ਅੱਵਿਆ (ਅਬਦਲ) ਆਖਦੇ ਹਨ। ਹਾਂ, ਇੱਕੋ ਸੰਬੰਧਕ 'ਦਾ' ਹਮੇਸ਼ਾ ਲਿੰਗ-ਭੇਦੀ' ਹੀ ਹੁੰਦਾ ਹੈ; ਜਿਹਾ ਕਿ-

ਸੋਨੇ ਦਾ ਕੜਾ। ਮਿੱਟੀ ਦਾ ਘੜਾ। (ਪੁਲਿੰਗ)
ਸੋਨੇ ਦੀ ਵੰਗ। ਮਿੱਟੀ ਦੀ ਘੜੀ। (ਇ: ਲਿੰਗ)

# (4) ਇਸਤ੍ਰੀ ਲਿੰਗ ਬਣਾਉਣ ਦੇ ਨੇਮ

ਨੇਮ (1) ਜੇ ਪੁਲਿੰਗ ਨਾਉਂ ਦੇ ਅੰਤ ਵਿਚ ਮੁਕਤਾ ਅੱਖਰ ਹੋਵੇ, ਤਾਂ ਉਹਦਾ ਇਸਤ੍ਰੀ ਲਿੰਗ ' ੀ ', 'ਣੀ' ਜਾਂ 'ਨੀ' ਵਧਾਇਆਂ ਬਣਦਾ ਹੈ; ਜਿਹਾ ਕਿ:–

| ਪੁਲਿੰਗ | ਇ: ਲਿੰਗ | ਪੁਲਿੰਗ | ਇ: ਲਿੰਗ |
|---|---|---|---|
| ਜੱਟ | ਜੱਟੀ | ਲੁਹਾਰ | ਲੁਹਾਰੀ |
| ਪਠਾਣ | ਪਠਾਣੀ | ਬ੍ਰਹਮਣ | ਬ੍ਰਹਮਣੀ |
| ਗੁੱਜਰ | ਗੁੱਜਰੀ | ਪੁੱਤਰ | ਪੁੱਤਰੀ |
| ਦਾਸ | ਦਾਸੀ | ਤਰਖਾਣ | ਤਰਖਾਣੀ |
| ਪਹਾੜ | ਪਹਾੜੀ | ਚਮਾਰ | ਚਮਾਰੀ |
| ਗਿੱਦੜ | ਗਿੱਦੜੀ | ਬਘਿਆੜ | ਬਘਿਆੜੀ |
| ਮੱਛ | ਮੱਛੀ | ਹਰਨ | ਹਰਨੀ |
| ਕਬੂਤਰ | ਕਬੂਤਰੀ | ਬਾਂਦਰ | ਬਾਂਦਰੀ |
| ਸੰਤ | ਸੰਤਣੀ | ਭਗਤ | ਭਗਤਣੀ |
| ਸਾਧ | ਸਾਧਣੀ | ਮਹੰਤ | ਮਹੰਤਣੀ |
| ਸਿੱਖ | ਸਿੱਖਣੀ | ਮਲਾਹ | ਮਲਾਹਣੀ |
| ਰਾਗ | ਰਾਗਣੀ | ਉਸਤਾਦ | ਉਸਤਾਦਣੀ |
| ਨੱਟ | ਨੱਟਣੀ | ਸਰਾਫ਼ | ਸਰਾਫ਼ਣੀ |
| ਭੱਟ | ਭੱਟਣੀ | ਭੰਡ | ਭੰਡਣੀ |
| ਊਠ | ਊਠਣੀ | ਰਿੱਛ | ਰਿੱਛਣੀ |
| ਸੱਪ | ਸੱਪਣੀ | ਨਾਗ | ਨਾਗਣੀ |
| ਰਾਜਪੂਤ | ਰਾਜਪੂਤਣੀ | ਭੀਲ | ਭੀਲਣੀ |
| ਮੋਰ | ਮੋਰਨੀ | ਫ਼ਕੀਰ | ਫ਼ਕੀਰਨੀ |
| ਸ਼ੇਰ | ਸ਼ੇਰਨੀ | ਸੂਰ | ਸੂਰਨੀ |

ਨੇਮ (2) ਕਈ ਮੁਕਤਾ-ਅੰਤ ਪੁਲਿੰਗ ਨਾਵਾਂ ਦਾ ਇਸਤ੍ਰੀ ਲਿੰਗ 'ਾ' ਤੇ 'ਣੀ' ਵਧਾਇਆਂ ਬਣਦਾ ਹੈ; ਜਿਵੇਂ—

| ਪੁਲਿੰਗ | ਇ: ਲਿੰਗ | ਪੁਲਿੰਗ | ਇ: ਲਿੰਗ |
|---|---|---|---|
| ਜੇਠ | ਜਿਠਾਣੀ | ਦੇਉਰ | ਦਿਰਾਣੀ |
| ਪੰਡਿਤ | ਪੰਡਤਾਣੀ | ਮਿਸ਼ਰ | ਮਿਸ਼ਰਾਣੀ |
| ਪ੍ਰੋਹਤ | ਪ੍ਰੋਹਤਾਣੀ | ਮਾਸਟਰ | ਮਾਸਟਰਾਣੀ |
| ਮਿਹਤਰ | ਮਿਹਤਰਾਣੀ | ਨੌਕਰ | ਨੌਕਰਾਣੀ |

ਨੇਮ (3) ਕੁਝਕੁ ਮੁਕਤਾ-ਅੰਤ ਪੁਲਿੰਗ ਨਾਵਾਂ ਦਾ ਇਸਤ੍ਰੀ ਲਿੰਗ 'ੜੀ' ਵਧਾਇਆਂ ਬਣਦਾ ਹੈ; ਜਿਵੇਂ—

| | | | |
|---|---|---|---|
| ਸੰਦੂਕ | ਸੰਦੂਕੜੀ | ਬੁਲਾਕ | ਬੁਲਾਕੜੀ |
| ਬਾਲ | ਬਾਲੜੀ | ਲਾਲ | ਲਾਲੜੀ |

ਨੇਮ (4) ਜਿਨ੍ਹਾਂ ਪੁਲਿੰਗ ਨਾਵਾਂ ਦੇ ਅੰਤ ਵਿੱਚ ਕੰਨਾ (ਾ) ਹੋਵੇ, ਉਹਨਾਂ ਦਾ ਇਸਤ੍ਰੀ ਲਿੰਗ ਕੰਨੇ (ਾ) ਦੀ ਥਾਂ 'ਬਿਹਾਰੀ' (ੀ) ਕੀਤਿਆਂ ਬਣਦਾ ਹੈ; ਜਿਵੇਂ—

| | | | |
|---|---|---|---|
| ਚਾਚਾ | ਚਾਚੀ | ਦਾਦਾ | ਦਾਦੀ |
| ਮਾਮਾ | ਮਾਮੀ | ਨਾਨਾ | ਨਾਨੀ |
| ਘੋੜਾ | ਘੋੜੀ | ਤੋਤਾ | ਤੋਤੀ |
| ਸੋਟਾ | ਸੋਟੀ | ਚਰਖ਼ਾ | ਚਰਖ਼ੀ |
| ਪੱਖਾ | ਪੱਖੀ | ਤਾਇਆ | ਤਾਈ |

ਨੋਟ—ਪੁਲਿੰਗ ਦੇ ਅੰਤਲੇ ਕੰਨੇ ਤੋਂ ਪਹਿਲਾਂ ਜੇ 'ਅ' ਹੋਵੇ ਤਾਂ 'ਅ' ਅਤੇ 'ਅ' ਤੋਂ ਪਹਿਲ਼ੇ ਅੱਖਰ ਦੀ 'ਲਗ' ਦੋਵੇਂ ਉੱਡ ਜਾਂਦੇ ਹਨ; ਜਿਵੇਂ—ਤਾਇਆ—ਤਾਈ। ਆਇਆ—ਆਈ।

ਨੇਮ (5) ਕੁਝਕੁ ਕੰਨਾ-ਅੰਤ ਪੁਲਿੰਗ ਨਾਵਾਂ ਦਾ ਇਸਤ੍ਰੀ ਲਿੰਗ ਕੰਨੇ (ਾ) ਦੀ ਥਾਂ 'ਨ' ਜਾਂ 'ਣ' ਕੀਤਿਆਂ ਬਣਦਾ ਹੈ; ਜਿਵੇਂ—

| | | | |
|---|---|---|---|
| ਕਸੇਰਾ | ਕਸੇਰਨ | ਭਠਿਆਰਾ | ਭਠਿਆਰਨ |
| ਦੁਆਬੀਆ | ਦੁਆਬਣ | ਪਹਾੜੀਆ | ਪਹਾੜਨ |
| ਪਿਸ਼ੌਰੀਆ | ਪਿਸ਼ੌਰਨ | ਲਹੌਰੀਆ | ਲਹੌਰਨ |
| ਨਿਆਰੀਆ | ਨਿਆਰਨ | ਪੋਠੋਹਾਰੀਆ | ਪੋਠੋਹਾਰਨ |

ਨੇਮ ( 6 ) ਬਿਹਾਰੀ-ਅੰਤ ਪੁਲਿੰਗ ਨਾਵਾਂ ਦਾ ਇਸਤ੍ਰੀ ਲਿੰਗ ਬਿਹਾਰੀ ਨੂੰ ਹਟਾ ਕੇ ਜਾਂ ਉਹਦੀ ਥਾਂ ਸਿਹਾਰੀ ਕਰਕੇ ਅੱਗੇ 'ਣ' ਜਾਂ 'ਨ' ਵਧਾਇਆਂ ਬਣਦਾ ਹੈ; ਜਿਵੇਂ—

| | | | |
|---|---|---|---|
| ਤੇਲੀ | ਤੇਲਣ | ਮਾਲੀ | ਮਾਲਣ |
| ਧੋਬੀ | ਧੋਬਣ | ਗੁਆਂਢੀ | ਗੁਆਂਢਣ |
| ਦਰਜ਼ੀ | ਦਰਜ਼ਨ | ਪਟਵਾਰੀ | ਪਟਵਾਰਨ |
| ਮਾਛੀ | ਮਾਛਣ | ਮੋਚੀ | ਮੋਚਣ |
| ਗਿਆਨੀ | ਗਿਆਨਣ | ਧਿਆਨੀ | ਧਿਆਨਣ |
| ਹਾਲੀ | ਹਾਲਣ | ਇਸ਼ਨਾਨੀ | ਇਸ਼ਨਾਨਣ |
| ਨਾਈ | ਨਾਇਣ | ਕਸਾਈ | ਕਸਾਇਣ |
| ਸੁਦਾਈ | ਸੁਦਾਇਣ | ਅਰਾਈਂ | ਅਰਾਇਣ |

ਉਲੰਘਣ—ਕਿਤੇ ਕਿਤੇ 'ਣ' ਦੀ ਥਾਂ 'ਣੀ', 'ਨੀ' ਜਾਂ 'ਆਣੀ' ਵੀ ਹੋ ਜਾਂਦਾ ਹੈ; ਜਿਹਾ ਕਿ—

| | | | |
|---|---|---|---|
| ਹਾਥੀ | ਹਥਣੀ | ਪਤੀ | ਪਤਨੀ |
| ਖੱਤਰੀ | ਖੱਤਰਾਣੀ | ਸਾਂਸੀ | ਸਾਂਸਿਆਣੀ |
| ਸੇਠੀ | ਸੇਠਿਆਣੀ | ਕੋਹਲੀ | ਕੋਹਲਿਆਣੀ |

ਨੇਮ ( 7 ) ਜਿਨ੍ਹਾਂ ਪੁਲਿੰਗ ਨਾਵਾਂ ਦੇ ਅੰਤ ਵਿੱਚ 'ਦੁਲੈਂਕੜੇ' ਜਾਂ 'ਔਂਕੜ' ਹੋਵੇ, ਓਹਨਾਂ ਦਾ ਇਸਤ੍ਰੀ ਲਿੰਗ 'ਆਣੀ' 'ਵਾਣੀ' ਜਾਂ 'ਣੀ' ਵਧਾਇਆਂ ਬਣਦਾ ਹੈ; ਜਿਵੇਂ—

'ਹਿੰਦੂ' ਤੋਂ ਹਿੰਦੁਆਣੀ ਜਾਂ ਹਿੰਦਵਾਣੀ।
'ਸਾਊ' ਤੋਂ ਸੁਆਣੀ। ਕਾਉਂ ਤੋਂ ਕਾਉਂਣੀ।

ਨੇਮ (8) ਕਈਆਂ ਪੁਲਿੰਗ ਨਾਵਾਂ ਦਾ ਇਸਤ੍ਰੀ ਲਿੰਗ ਕੋਈ ਹੋਰ ਹੀ ਸ਼ਬਦ ਹੁੰਦਾ ਹੈ; ਜਿਹਾ ਕਿ—

| ਪੁਲਿੰਗ | ਇ: ਲਿੰਗ | ਪੁਲਿੰਗ | ਇ: ਲਿੰਗ |
|---|---|---|---|
| ਪਿਤਾ | ਮਾਤਾ | ਮਰਦ | ਜ਼ਨਾਨੀ |
| ਪਿਉ | ਮਾਂ | ਭਰਤਾ | ਵਹੁਟੀ |
| ਬਾਪ | ਮਾਈ | ਗੱਭਰੂ | ਤ੍ਰੀਮਤ |
| ਬਲਦ | ਗਊ | ਮਹਿੰਆ | ਮਹਿੰ ਜਾਂ ਮਹੀਂ |
| ਬੈਲ | ਗਾਂ | ਸੰਢਾ | ਮੱਝ |
| ਸਾਂਢੂ | ਸਾਲੀ | ਪੁੱਤਰ | ਨੂੰਹ |
| ਜੁਆਈ | ਧੀ | ਦੇਉ | ਪਰੀ |
| ਸਾਹਬ | ਮੇਮ | ਫੁੱਫੜ | ਭੂਆ |
| ਨਵਾਬ | ਬੇਗਮ | ਰਾਜਾ | ਰਾਣੀ |
| ਜਿਠੁੱਤ੍ਰ | ਜਿਠੀਅ | ਦਿਰੁੱਤ੍ਰ | ਦਿਰੀਅ |
| ਭਰਾ | ਭੈਣ | ਪਾਤਸ਼ਾਹ | ਮਲਕਾ |

## ਅਭਿਆਸ

1. ਦੱਸੋ, 'ਮੁਕਤਾ ਅੰਤ' ਪੁਲਿੰਗ ਨਾਵਾਂ ਤੋਂ ਇਸਤ੍ਰੀ ਲਿੰਗ ਬਣਾਉਣ ਦੇ ਕੀ ਕੀ ਨੇਮ ਹਨ? ਨਾਲ ਦੋ ਦੋ ਉਦਾਹਰਣ ਵੀ ਦਿਓ।
2. ਉਦਾਹਰਣ ਦੇ ਕੇ ਦੱਸੋ, ਕਿ 'ਕੰਨਾ-ਅੰਤ' ਪੁਲਿੰਗ ਨਾਵਾਂ ਤੋਂ ਇਸਤ੍ਰੀ ਲਿੰਗ ਕਿਵੇਂ ਬਣਦੇ ਹਨ?
3. 'ਬਿਹਾਰੀ-ਅੰਤ' ਪੁਲਿੰਗ ਨਾਵਾਂ ਤੋਂ ਇਸਤ੍ਰੀ ਲਿੰਗ ਬਣਾਉਣ ਦੇ ਨੇਮ ਸਣੇ ਉਲੰਘਣਾਂ ਦੇ ਦੱਸ ਕੇ ਨਾਲ ਉਦਾਹਰਨ ਵੀ ਦਿਓ।
4. ਹੇਠਾਂ ਲਿਖੇ ਪੁਲਿੰਗ ਨਾਵਾਂ ਦੇ ਇਸਤ੍ਰੀ ਲਿੰਗ ਦੱਸੋ:—
   ਹਿੰਦੂ, ਸਾਊ, ਕਾਉਂ, ਜੇਠ, ਜਿਠੁੱਤ੍ਰ, ਦੇਉਰ, ਦਿਰੁੱਤ੍ਰ, ਸੰਢਾ।
5. ਹੇਠਾਂ ਲਿਖੇ ਇਸਤ੍ਰੀ ਲਿੰਗ ਨਾਵਾਂ ਦੇ ਪੁਲਿੰਗ ਦੱਸੋ:—
   ਭੂਆ, ਮਾਸੀ, ਰਾਣੀ, ਬੇਗਮ, ਮਲਕਾ, ਮੱਛੀ, ਮੇਮ, ਗਾਂ, ਮਾਂ।

# (5) ਬਹੁਵਚਨ ਬਣਾਉਣ ਦੇ ਨੇਮ

ਨੇਮ (1) ਜਿਨ੍ਹਾਂ 'ਪੁਲਿੰਗ ਨਾਵਾਂ' ਦੇ ਅੰਤ ਵਿੱਚ 'ਕੰਨਾਂ (ਾ) ਜਾਂ 'ਿ ਆ' ਹੋਵੇ, ਉਨ੍ਹਾਂ ਦਾ ਬਹੁਵਚਨ 'ਕੰਨੇ' ਅਥਵਾ 'ਿ ਆ' ਨੂੰ 'ਲਾਂ' (ੇ) ਨਾਲ ਬਦਲਿਆਂ ਬਣਦਾ ਹੈ; ਜਿਹਾ ਕਿ–

ਇੱਕਵਚਨ–ਘੋੜਾ, ਤੋਤਾ, ਧੇਲਾ, ਪੈਸਾ, ਚਾਚਾ, ਤਾਇਆ।
ਬਹੁਵਚਨ–ਘੋੜੇ, ਤੋਤੇ, ਧੇਲੇ, ਪੈਸੇ, ਚਾਚੇ, ਤਾਏ।

ਨੇਮ (2) ਜਿਨ੍ਹਾਂ 'ਪੁਲਿੰਗ ਨਾਵਾਂ' ਦੇ ਅੰਤ ਵਿੱਚ 'ਕੰਨਾਂ' ਨਾ ਹੋਵੇ, ਉਨ੍ਹਾਂ ਦਾ ਇੱਕਵਚਨ ਤੇ ਬਹੁਵਚਨ ਇੱਕੋ ਜੇਹਾ ਹੁੰਦਾ ਹੈ; ਜਿਵੇਂ–

| ਇੱਕਵਚਨ | ਬਹੁਵਚਨ |
|---|---|
| 'ਹਰਨ' ਦੌੜਦਾ ਹੈ। | 'ਹਰਨ' ਦੌੜਦੇ ਹਨ। |
| 'ਹਾਥੀ' ਚਰਦਾ ਹੈ। | 'ਹਾਥੀ' ਚਰਦੇ ਹਨ। |
| 'ਕਾਉਂ' ਬੋਲਦਾ ਹੈ। | 'ਕਾਉਂ' ਬੋਲਦੇ ਹਨ। |

ਉਲੰਘਣ–ਪਿਤਾ, ਭਰਾ, ਦਰਿਆ, ਆਤਮਾ ਤੇ ਖ਼ੁਦਾ ਵਰਗੇ ਕੁਝਕੁ 'ਕੰਨਾ-ਅੰਤ ਨਾਉਂ' ਅਜੇਹੇ ਵੀ ਹਨ, ਜਿਨ੍ਹਾਂ ਦਾ ਇੱਕਵਚਨ ਤੇ ਬਹੁਵਚਨ ਇੱਕ-ਸਮਾਨ ਹੁੰਦਾ ਹੈ; ਜਿਹਾ ਕਿ–

ਉਸ ਦਾ 'ਭਰਾ' ਆਇਆ। (ਇੱਕਵਚਨ)
ਉਸ ਦੇ 'ਭਰਾ' ਆਏ। (ਬਹੁਵਚਨ)

ਨੇਮ (3) ਜਿਨ੍ਹਾਂ 'ਇਸਤ੍ਰੀ ਲਿੰਗ ਨਾਵਾਂ' ਦੇ ਅੰਤ ਵਿੱਚ 'ਮੁਕਤਾ' ਹੋਵੇ, ਓਹਨਾਂ ਦਾ ਬਹੁਵਚਨ 'ਕੰਨਾਂ-ਬਿੰਦੀ' (ਾਂ) ਵਧਾਇਆਂ ਬਣਦਾ ਹੈ; ਜਿਵੇਂ–ਸਲੇਟ–ਸਲੇਟਾਂ, ਦਵਾਤ–ਦਵਾਤਾਂ, ਕੰਧ–ਕੰਧਾਂ।

ਨੇਮ (4) ਜਿਨ੍ਹਾਂ 'ਇਸਤ੍ਰੀ ਲਿੰਗ ਨਾਵਾਂ' ਦੇ ਅੰਤ ਵਿੱਚ 'ਮੁਕਤਾ' ਨਾ ਹੋਵੇ, ਓਹਨਾਂ ਦਾ ਬਹੁਵਚਨ 'ਆਂ' ਜਾਂ 'ਵਾਂ' ਵਧਾਇਆਂ ਬਣਦਾ ਹੈ; ਜਿਵੇਂ–ਕੁੜੀ–ਕੁੜੀਆਂ, ਵਿਹੁ–ਵਿਹੁਆਂ, ਗਊ–ਗਊਆਂ, ਹਵਾ–ਹਵਾਵਾਂ, ਦਵਾ–ਦਵਾਵਾਂ।

ਨੋਟ—ਚੇਤੇ ਰੱਖੋ ਕਿ ਜੇ 'ਇਸਤ੍ਰੀ ਲਿੰਗ ਨਾਂਉ' ਦੇ ਅੰਤ ਵਿੱਚ 'ਬਿੰਦੀ', 'ਟਿੱਪੀ' ਜਾਂ 'ਉਂ' ਹੋਵੇ, ਤਾਂ 'ਆਂ' ਜਾਂ 'ਵਾਂ' ਵਧਾਉਣ ਤੋਂ ਪਹਿਲਾਂ ਅੰਤਲੀ 'ਂ', 'ੰ' ਤੇ 'ਉਂ' ਨੂੰ ਹਟਾ ਦਿੱਤਾ ਜਾਂਦਾ ਹੈ; ਜਿਵੇਂ—ਗਾਂ—ਗਾਵਾਂ, ਜੂੰ—ਜੂਆਂ, ਛਾਉਂ—ਛਾਵਾਂ।

ਨੇਮ (5) ਜਿਨ੍ਹਾਂ ਇਸਤ੍ਰੀ ਲਿੰਗ ਨਾਵਾਂ ਦੇ ਅੰਤ ਵਿੱਚ 'ਾ' ਜਾਂ 'ਾਂ' ਹੋਵੇ, ਉਨ੍ਹਾਂ ਦਾ ਬਹੁਵਚਨ 'ਈਂ' ਵਧਾਇਆ ਵੀ ਬਣਦਾ ਹੈ; ਜਿਹਾ ਕਿ—ਦਵਾ-ਦਵਾਈਂ, ਬਲਾ-ਬਲਾਈਂ; ਗਾਂ-ਗਾਂਈਂ; ਬਾਂ—ਬਾਂਈਂ।

ਨੇਮ (6) ਜਿਨ੍ਹਾਂ ਇਸਤ੍ਰੀ ਲਿੰਗ ਨਾਵਾਂ ਦੇ ਅੰਤ ਵਿਚ ਕੰਨਾ (ਾ) ਹੋਵੇ, ਓਹਨਾਂ ਦਾ ਬਹੁਵਚਨ ਕਦੇ-ਕਦੇ ਕੇਵਲ 'ਬਿੰਦੀ' ਵਧਾਇਆਂ ਹੀ ਬਣਦਾ ਹੈ; ਜਿਵੇਂ—ਮਾਲਾ—ਮਾਲਾਂ, ਅਵਸਥਾ—ਅਵਸਥਾਂ, ਕਿਰਿਆ—ਕਿਰਿਆਂ, ਮਾਤ੍ਰਾ—ਮਾਤ੍ਰਾਂ।

ਨੇਮ (7) ਸੰਬੰਧਕ 'ਦਾ' ਤੋਂ ਬਿਨਾਂ ਸਾਰੇ 'ਅੱਵਿਆ' ਅਬਦਲ ਹੀ ਹੁੰਦੇ ਹਨ; ਇਸ ਲਈ ਜਦੋਂ ਕੋਈ 'ਕੰਨਾ-ਅੰਤ' ਸ਼ਬਦ 'ਕਿਰਿਆ-ਵਿਸ਼ੇਸ਼ਣ' ਹੋਵੇ, ਤਾਂ ਉਹਦਾ ਰੂਪ ਅਬਦਲ ਹੀ ਰਹਿੰਦਾ ਹੈ; ਜਿਹਾ ਕਿ—

ਕੁੱਤਾ 'ਥੋੜਾ' ਸੌਂਦਾ ਹੈ। ਬਿੱਲੀ 'ਥੋੜਾ' ਸੌਂਦੀ ਹੈ।
ਕੁੱਤੇ 'ਥੋੜਾ' ਸੌਂਦੇ ਹਨ। ਬਿੱਲੀਆਂ 'ਥੋੜਾ' ਸੌਂਦੀਆਂ ਹਨ।

## ਅਭਿਆਸ

1. ਤਿੰਨ ਨਾਉਂ, ਤਿੰਨ ਪੜਨਾਉਂ, ਤਿੰਨ ਵਿਸ਼ੇਸ਼ਣ ਤੇ ਤਿੰਨ ਕਿਰਿਆਂ ਬਹੁਵਚਨ ਦੀਆਂ ਦੱਸੋ।
2. ਲਿੰਗ ਤੇ ਵਚਨ ਅਨੁਸਾਰ ਹੇਠਾਂ ਲਿਖੇ ਸ਼ਬਦਾਂ ਦੇ ਚਾਰੇ-ਚਾਰੇ 'ਸਾਧਾਰਨ ਰੂਪ' ਦੱਸੋ।—

ਘੋੜਾ, ਕਿਹੜਾ, ਨੀਲਾ, ਦੌੜਿਆ।
ਡੇਰਾ, ਮੇਰਾ, ਬੇਟਾ, ਬੈਠਾ, ਸੁੱਤਾ।

# (6) ਕਾਰਕ-ਚਿੰਨ੍ਹ ਜਾਂ ਵਿਭਕਤੀਆਂ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ :–

(1) ਸ਼ਿਕਾਰੀ ਨੇ ਹਰਨ ਨੂੰ ਤੀਰ ਨਾਲ ਮਾਰਿਆ।

(2) ਮਾਂ ਨੇ ਪੁੱਤਰ ਲਈ ਹੱਟੀ ਤੋਂ ਦੁੱਧ ਲਿਆਂਦਾ।

ਵੇਖੋ ! ਉੱਪਰਲੇ ਹਰ ਇੱਕ ਵਾਕ ਵਿੱਚ ਤਿੰਨ-ਤਿੰਨ 'ਸੰਬੰਧਕ' ਹਨ–ਪਹਿਲੇ ਵਿੱਚ 'ਨੇ', 'ਨੂੰ' ਤੇ 'ਨਾਲ'; ਅਤੇ ਦੂਜੇ ਵਿੱਚ 'ਨੇ', 'ਲਈ' ਤੇ 'ਤੋਂ'। ਇਨ੍ਹਾਂ ਵਿੱਚੋਂ ਹਰ ਇੱਕ ਸੰਬੰਧਕ ਆਪੋ ਆਪਣੇ 'ਨਾਉਂ' ਦਾ ਇੱਕ 'ਖ਼ਾਸ ਸੰਬੰਧ' ਕਿਰਿਆ 'ਮਾਰਿਆ' ਤੇ 'ਲਿਆਂਦਾ' ਨਾਲ ਦੱਸਦਾ ਹੈ। ਇੱਸੇ ਸੰਬੰਧ ਦੇ ਭੇਦ-ਮਾਤਰ ਨੂੰ **ਕਾਰਕ** ਆਖਦੇ ਹਨ; ਅਤੇ ਸੰਬੰਧਕਾਂ ਨੂੰ 'ਕਾਰਕ-ਚਿੰਨ੍ਹ' ਜਾਂ **ਵਿਭਕਤੀਆਂ** ਕਿਹਾ ਜਾਂਦਾ ਹੈ, ਜਿਨ੍ਹਾਂ ਦਾ ਵੇਰਵਾ ਇਸ ਪਰਕਾਰ ਹੈ :–

(1) ਸੰਬੰਧਕ 'ਨੇ' ਨਾਉਂ 'ਸ਼ਿਕਾਰੀ' ਤੇ 'ਨੌਕਰ' ਨਾਲ ਆ ਕੇ ਦੱਸਦਾ ਹੈ ਕਿ 'ਸ਼ਿਕਾਰੀ' ਤੇ 'ਨੌਕਰ' ਕੰਮ ਕਰਨ ਵਾਲੇ ਹਨ। ਕੰਮ ਕਰਨ ਵਾਲੇ ਨੂੰ 'ਕਰਤਾ' ਆਖਦੇ ਹਨ; ਇਸ ਲਈ ਸੰਬੰਧਕ 'ਨੇ' **ਕਰਤਾ ਕਾਰਕ ਦੀ ਵਿਭਕਤੀ** ਹੈ।

(2) ਸੰਬੰਧਕ 'ਨੂੰ' ਨਾਉਂ 'ਹਰਨ' ਨਾਲ ਆ ਕੇ ਦੱਸਦਾ ਹੈ ਕਿ 'ਸ਼ਿਕਾਰੀ' ਨੇ ਮਾਰਨ ਦਾ ਕੰਮ 'ਹਰਨ' ਉੱਤੇ ਕੀਤਾ ਹੈ। ਜਿਸ ਜੀਵ ਜਾਂ ਚੀਜ਼ ਉੱਤੇ ਕੋਈ ਕੰਮ ਕੀਤਾ ਜਾਵੇ, ਉਹਨੂੰ 'ਕਰਮ' ਆਖਦੇ ਹਨ; ਇਸ ਲਈ ਸੰਬੰਧਕ 'ਨੂੰ' **ਕਰਮ ਕਾਰਕ ਦੀ ਵਿਭਕਤੀ** ਹੈ।

(3) ਸੰਬੰਧਕ 'ਨਾਲ' ਨਾਉਂ 'ਤੀਰ' ਨਾਲ ਆ ਕੇ ਦੱਸਦਾ ਹੈ ਕਿ 'ਸ਼ਿਕਾਰੀ' ਨੇ ਮਾਰਨ ਦਾ ਕੰਮ 'ਤੀਰ' ਦੀ ਸਹਾਇਤਾ ਨਾਲ ਕੀਤਾ ਹੈ। ਜਿਸ ਜੀਵ ਜਾਂ ਚੀਜ਼ ਦੀ ਸਹਾਇਤਾ ਨਾਲ ਕੋਈ ਕੰਮ ਕੀਤਾ ਜਾਵੇ, ਉਹਨੂੰ 'ਕਰਣ' ਆਖਦੇ ਹਨ; ਇਸ ਲਈ ਸੰਬੰਧਕ 'ਨਾਲ' **ਕਰਣ ਕਾਰਕ ਦੀ ਵਿਭਕਤੀ** ਹੈ।

(4) ਸੰਬੰਧਕ 'ਲਈ' ਨਾਉਂ 'ਮੁੰਡੇ' ਨਾਲ ਆ ਕੇ ਦੱਸਦਾ ਹੈ ਕਿ ਨੌਕਰ ਨੇ ਦੁੱਧ ਲਿਆਉਣ ਦਾ ਕੰਮ 'ਮੁੰਡੇ' ਲਈ ਕੀਤਾ ਹੈ। ਜਿਸ ਦੇ ਲਈ ਕੋਈ ਕੰਮ ਕੀਤਾ ਜਾਵੇ, ਅਥਵਾ, ਜਿਸ ਨੂੰ ਕੋਈ ਚੀਜ਼ ਦਿੱਤੀ ਜਾਵੇ, ਉਸ ਨੂੰ 'ਸੰਪਰਦਾਨ' ਆਖਦੇ ਹਨ; ਇਸ ਲਈ ਸੰਬੰਧਕ 'ਲਈ' **ਸੰਪਰਦਾਨ ਕਾਰਕ ਦੀ ਵਿਭਕਤੀ** ਹੈ।

(5) ਸੰਬੰਧਕ 'ਤੋਂ' ਨਾਉਂ 'ਹੱਟੀ' ਨਾਲ ਆ ਕੇ ਦੱਸਦਾ ਹੈ ਕਿ 'ਨੌਕਰ' ਨੇ ਜਤਨ ਕਰ ਕੇ ਇੱਕ ਚੀਜ਼ (ਦੁੱਧ) ਨੂੰ ਇੱਕ ਹੋਰ ਚੀਜ਼ (ਹੱਟੀ) ਤੋਂ ਅੱਡ ਕੀਤਾ ਹੈ। ਜਿਸ ਚੀਜ਼ ਨੂੰ ਕਿਸੇ ਹੋਰ ਚੀਜ਼ ਤੋਂ ਅੱਡ ਕੀਤਾ ਜਾਵੇ, ਉਹਨੂੰ 'ਅਪਾਦਾਨ' ਆਖਦੇ ਹਨ; ਇਸ ਲਈ ਸੰਬੰਧਕ 'ਤੋਂ' **ਅਪਾਦਾਨ ਕਾਰਕ ਦੀ ਵਿਭਕਤੀ** ਹੈ।

( 2 )

ਭੋਲਿਆ ! ਤੇਰੀ ਰਜ਼ਾਈ ਦਾ ਉਛਾੜ ਸੰਦੂਕ ਵਿੱਚ ਹੈ।

ਵੇਖੋ ! ਇਸ ਵਾਕ ਵਿੱਚ ਦੋ ਹੋਰ ਸੰਬੰਧਕ 'ਦਾ' ਤੇ 'ਵਿੱਚ' ਨਾਉਂ 'ਰਜ਼ਾਈ' ਤੇ 'ਸੰਦੂਕ' ਦੇ ਮਗਰ ਆਏ ਹਨ, ਜਿਨ੍ਹਾਂ ਵਿੱਚੋਂ—

(6) ਸੰਬੰਧਕ 'ਦਾ' ਨਾਉਂ 'ਰਜ਼ਾਈ' ਨਾਲ ਆ ਕੇ ਦੱਸਦਾ ਹੈ ਕਿ 'ਰਜ਼ਾਈ' ਦੀ ਸਾਂਝ ਜਾਂ ਸੰਬੰਧ ਇੱਕ ਹੋਰ ਚੀਜ਼ 'ਉਛਾੜ' ਨਾਲ ਹੈ, ਕਿਰਿਆ 'ਹੈ' ਨਾਲ ਨਹੀਂ। ਦੋ ਵਸਤਾਂ ਦੀ ਪਰਸਪਰ ਸਾਂਝ ਨੂੰ 'ਸੰਬੰਧ' ਆਖਦੇ ਹਨ, ਇਸ ਲਈ ਸੰਬੰਧਕ 'ਦਾ'

ਸੰਬੰਧ ਕਾਰਕ ਦੀ ਵਿਭਕਤੀ ਹੈ।

(7) ਸੰਬੰਧਕ 'ਵਿੱਚ' ਨਾਉਂ 'ਸੰਦੂਕ' ਨਾਲ ਆ ਕੇ ਦੱਸਦਾ ਹੈ ਕਿ 'ਰੁਪਿਆਂ' ਦੇ ਪਏ ਰਹਿਣ ਦਾ ਆਸਰਾ ਜਾਂ ਆਧਾਰ 'ਸੰਦੂਕ' ਹੈ। ਜਿਹੜੀ ਚੀਜ਼ ਕਿਸੇ ਹੋਰ ਚੀਜ਼ ਦਾ ਆਸਰਾ ਜਾਂ ਆਧਾਰ ਹੋਵੇ, ਉਹਨੂੰ 'ਅਧਿਕਰਣ' ਆਖਦੇ ਹਨ; ਇਸ ਲਈ ਸੰਬੰਧਕ 'ਵਿੱਚ' ਅਧਿਕਰਣ ਕਾਰਕ ਦੀ ਵਿਭਕਤੀ ਹੈ।

(8) ਨਾਉਂ 'ਭੋਲਿਆ' ਅਸਲ ਵਿੱਚ ਨਾਉਂ 'ਭੋਲਾ' ਦਾ 'ਸੰਬੋਧਨੀ ਰੂਪ' ਹੈ, ਜੋ ਇਸ ਦੇ ਅੰਤਲੇ 'ਕੰਨੇ' ਨੂੰ 'ਸਿਹਾਰੀ' ( ਿ) ਨਾਲ ਬਦਲ ਕੇ ਅੱਗੇ 'ਆ' ਲਾਇਆਂ ਬਣਿਆ ਹੈ; ਇਸ ਲਈ ਇਸ 'ਆ' ਨੂੰ ਸੰਬੋਧਨ ਕਾਰਕ ਦੀ ਵਿਭਕਤੀ ਕਹਿੰਦੇ ਹਨ।

ਸੋ ਸਾਰੇ ਕਾਰਕ ਅੱਠ ਹਨ, ਜਿਨ੍ਹਾਂ ਦੇ ਨੰਬਰ, ਨਾਉਂ ਤੇ ਵਿਭਕਤੀਆਂ ਇਸ ਪਰਕਾਰ ਹਨ :–

| ਕਾਰਕ | ਵਿਭਕਤੀ | ਕਾਰਕ | ਵਿਭਕਤੀ |
|---|---|---|---|
| (1) ਕਰਤਾ | ਨੇ | (5) ਅਪਾਦਾਨ | ਤੋਂ, ਥੋਂ, ਥਾਂ |
| (2) ਕਰਮ | ਨੂੰ | (6) ਸੰਬੰਧ | ਦਾ, ਦੇ, ਦੀ |
| (3) ਕਰਣ | ਨਾਲ | (7) ਅਧਿਕਰਣ | ਵਿੱਚ, ਉੱਤੇ |
| (4) ਸੰਪਰਦਾਨ | ਲਈ | (8) ਸੰਬੋਧਨ | ਆ, ਏ, ਓ |

### ਅਭਿਆਸ

ਅਜੇਹਾ ਵਾਕ ਬਣਾਓ :–

(1) ਜਿਸ ਵਿੱਚ 'ਨੇ', 'ਨੂੰ' ਤੇ 'ਨਾਲ' ਦੀ ਵਰਤੋਂ ਹੋਵੇ।
(2) ਜਿਸ ਵਿੱਚ 'ਨੇ', 'ਲਈ' ਤੇ 'ਤੋਂ' ਦੀ ਵਰਤੋਂ ਹੋਵੇ।
(3) ਜਿਸ ਵਿੱਚ 'ਦਾ' 'ਦੇ' ਜਾਂ 'ਦੀ' ਦੀ ਵਰਤੋਂ ਹੋਵੇ।
(4) ਜਿਸ ਵਿੱਚ 'ਉੱਤੇ', 'ਪੁਰ' ਜਾਂ ਵਿੱਚ' ਦੀ ਵਰਤੋਂ ਹੋਵੇ।

# ਪੰਜਵਾਂ ਅਧਿਆਇ

(ਪੜਨਾਵਾਂ ਦੀ ਵੰਡ ਤੇ ਰੂਪਾਂਤਰ)

## (1) ਪੁਰਖਵਾਚਕ ਪੜਨਾਉਂ

| | |
|---|---|
| ਮੈਂ ਪੜ੍ਹਦਾ ਹਾਂ। | ਅਸੀਂ ਪੜ੍ਹਦੇ ਹਾਂ। |
| ਤੂੰ ਪੜ੍ਹਦਾ ਹੈਂ। | ਤੁਸੀਂ ਪੜ੍ਹਦੇ ਹੋ। |
| ਉਹ ਪੜ੍ਹਦਾ ਹੈ। | ਓਹ ਪੜ੍ਹਦੇ ਹਨ। |

ਵੇਖੋ ! ਇਨ੍ਹਾਂ ਵਾਕਾਂ ਵਿੱਚ ਵਰਤੇ ਹੋਏ ਛਿਆਂ ਪੜਨਾਵਾਂ ਦਾ ਇੱਕ ਖ਼ਾਸ ਗੁਣ ਇਹ ਹੈ ਕਿ ਪੜਨਾਉਂ 'ਮੈਂ' ਤੇ 'ਅਸੀਂ' ਸਦਾ 'ਉੱਤਮ ਪੁਰਖ' ਲਈ ਹੀ ਵਰਤੇ ਜਾਂਦੇ ਹਨ, ਕਿਸੇ ਹੋਰ ਪੁਰਖ ਲਈ ਨਹੀਂ; ਪੜਨਾਉਂ 'ਤੂੰ' ਤੇ 'ਤੁਸੀਂ' ਦੀ ਵਰਤੋਂ ਸਦਾ 'ਮੱਧਮ ਪੁਰਖ' ਲਈ; ਅਤੇ 'ਉਹ' ਤੇ 'ਓਹ' ਦੀ ਵਰਤੋਂ ਸਦਾ 'ਅਨ ਪੁਰਖ' ਲਈ ਹੀ ਹੁੰਦੀ ਹੈ ਕਿਸੇ ਹੋਰ ਪੁਰਖ ਲਈ ਨਹੀਂ; ਇਸ ਲਈ ਏਹਨਾਂ ਨੂੰ 'ਪੁਰਖਵਾਚਕ ਪੜਨਾਉਂ' ਆਖਦੇ ਹਨ। ਸੋ—

### ਲੱਛਣ

(1) ਜਿਹੜੇ ਪੜਨਾਉਂ ਖ਼ਾਸ ਉੱਤਮ, ਮੱਧਮ ਤੇ ਅਨ ਪੁਰਖ ਲਈ ਹੀ ਨਿਯਤ ਹਨ, ਉਨ੍ਹਾਂ ਨੂੰ **ਪੁਰਖਵਾਚਕ ਪੜਨਾਉਂ** ਆਖਦੇ ਹਨ; ਜਿਹਾ ਕਿ—ਮੈਂ, ਅਸੀਂ, ਤੂੰ, ਤੁਸੀਂ, ਉਹ, ਓਹ।

(2) ਪੁਰਖਵਾਚਕ ਪੜਨਾਵਾਂ ਨਾਲ ਇੱਕੋ ਕਿਰਿਆ ਲਾ ਕੇ ਜਿਹੜੇ ਛੇ ਵਾਕ ਬਣਾਏ ਜਾਣ, ਉਨ੍ਹਾਂ ਦੇ ਇਕੱਠ ਨੂੰ ਉਸ **ਕਿਰਿਆ ਦੀ ਮੁਹਾਰਨੀ** ਆਖਦੇ ਹਨ; ਜਿਹਾ ਕਿ—ਉਪਰਲੇ ਛੇ ਵਾਕ ਕਿਰਿਆ 'ਪੜ੍ਹਦਾ ਹਾਂ' ਦੀ ਮੁਹਾਰਨੀ ਹਨ।

ਪਰ ਚੇਤੇ ਰੱਖੋ ਕਿ :–

(1) ਕਿਸੇ ਵੀ ਪੜਨਾਉਂ ਦਾ 'ਸੰਬੋਧਨੀ ਰੂਪ' ਨਹੀਂ ਹੁੰਦਾ।

(2) ਜਦੋਂ ਪੁਰਖਵਾਚਕ ਪੜਨਾਵਾਂ ਨਾਲ ਭਿੰਨ-ਭਿੰਨ ਸੰਬੰਧਕ ਜਾਂ ਵਿਭਕਤੀਆਂ ਲੱਗਦੀਆਂ ਹਨ, ਤਾਂ ਓਹਨਾਂ ਦਾ ਰੂਪਾਂਤਰ ਇਸ ਪਰਕਾਰ ਹੁੰਦਾ ਹੈ :–

| ਸਾਧਾਰਣ | ਵਿਭਕਤੀਆਂ ਸੰਬੰਧਕੀ ਰੂਪ | | | | |
|---|---|---|---|---|---|
| ਰੂਪ | ਨੇ | ਨੂੰ | ਤੋਂ | ਦਾ | ਦੇ ਨਾਲ |
| ਮੈਂ | ਮੈਂ | ਮੈਨੂੰ | ਮੈਥੋਂ | ਮੇਰਾ | ਮੇਰੇ ਨਾਲ |
| ਅਸੀਂ | ਅਸਾਂ | ਸਾਨੂੰ | ਸਾਥੋਂ | ਸਾਡਾ | ਸਾਡੇ ਨਾਲ |
| ਤੂੰ | ਤੂੰ, ਤੈਂ | ਤੈਨੂੰ | ਤੈਥੋਂ | ਤੇਰਾ | ਤੇਰੇ ਨਾਲ |
| ਤੁਸੀਂ | ਤੁਸਾਂ | ਤੁਹਾਨੂੰ | ਤੁਹਾਥੋਂ | ਤੁਹਾਡਾ | ਤੁਹਾਡੇ ਨਾਲ |
| ਉਹ | ਉਸ | ਉਸ ਨੂੰ | ਉਸ ਤੋਂ | ਉਸ ਦਾ | ਉਸ ਨਾਲ |
| ਓਹ | ਉਨ੍ਹਾਂ | ਉਨ੍ਹਾਂ ਨੂੰ | ਉਨ੍ਹਾਂ ਤੋਂ | ਉਨ੍ਹਾਂ ਦਾ | ਉਨ੍ਹਾਂ ਨਾਲ |

ਸੋ ਵਿਭਕਤੀਆਂ ਜਾਂ ਸੰਬੰਧਕਾਂ ਨੂੰ ਛੱਡ ਕੇ ਕੇਵਲ ਪੜਨਾਵਾਂ ਦਾ ਰੂਪਾਂਤਰ ਇਸ ਪਰਕਾਰ ਹੋਇਆ :–

| ਪੁਰਖ | ਸਾਧਾਰਣ ਰੂਪ | | ਸੰਬੰਧਕੀ ਰੂਪ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਉੱਤਮ | ਮੈਂ | ਅਸੀਂ | ਮੈਂ, ਮੈ, ਮੇ | ਅਸਾਂ, ਸਾ |
| ਮੱਧਮ | ਤੂੰ | ਤੁਸੀਂ | ਤੂੰ, ਤੈਂ ਤੈ, ਤੇ | ਤੁਸਾਂ, ਤੁਹਾ |
| ਅਨ | ਉਹ | ਓਹ | ਉਸ, ਉਹ | ਉਨ੍ਹਾਂ, ਓਹਨਾਂ |

(3) ਉੱਤਮ ਤੇ ਮੱਧਮ ਪੁਰਖ ਦੇ ਪੜਨਾਵਾਂ ਵਿੱਚ ਸੰਬੰਧ ਕਾਰਕ ਕੀ ਵਿਭਕਤੀ 'ਦਾ' ਦੀ ਥਾਂ 'ਰਾ' ਤੇ 'ਡਾ' ਹੋ ਜਾਂਦਾ ਹੈ; ਜਿਹਾ ਕਿ–

ਮੇ+ਦਾ=ਮੇਰਾ, ਅਸਾਂ+ਦਾ=ਸਾਡਾ।
ਤੇ+ਦਾ=ਤੇਰਾ। ਤੁਸਾਂ+ਦਾ=ਤੁਹਾਡਾ।

(4) ਮੱਧਮ ਪੁਰਖ ਦੇ ਪੜਨਾਉਂ 'ਆਪ' ਦਾ ਰੂਪ ਕਦੇ ਬਦਲਦਾ ਹੀ ਨਹੀਂ; ਜਿਹਾ ਕਿ–

'ਆਪ ਕਿੱਥੇ ਰਹਿੰਦੇ ਹੋ ?' (ਸਾਧਾਰਣ ਰੂਪ)

ਕੀ 'ਆਪ' ਨੇ ਪਰਸ਼ਾਦ ਛਕ ਲਿਆ ਹੈ ? (ਸੰਬੰਧਕੀ ਰੂਪ)

(5) 'ਮੈਂ', 'ਤੂੰ', 'ਤੈਂ', 'ਅਸਾਂ', 'ਤੁਸਾਂ' ਨਾਲ 'ਕਰਤਾ ਕਾਰਕ' ਦੀ ਵਿਭਕਤੀ 'ਨੇ' ਸਦਾ 'ਲੁਪਤ' ਹੀ ਰਹਿੰਦੀ ਹੈ; ਇਸ ਲਈ–

ਸ਼ੁੱਧ–ਮੈਂ, ਤੂੰ, ਤੈਂ, ਅਸਾਂ, ਤੁਸਾਂ ਦੁੱਧ ਪੀਤਾ।

ਅਸ਼ੁੱਧ–ਮੈਂ ਨੇ, ਤੂੰ ਨੇ, ਤੈਂ ਨੇ, ਅਸਾਂ ਨੇ, ਤੁਸਾਂ ਨੇ ਦੁੱਧ ਪੀਤਾ।

(6) ਅਨ ਪੁਰਖ ਦੇ ਪੜਨਾਵਾਂ 'ਉਸ' ਤੇ 'ਉਨ੍ਹਾਂ' ਨਾਲ 'ਨੇ' ਆ ਵੀ ਸਕਦਾ ਹੈ ਤੇ ਨਹੀਂ ਵੀ ਆਉਂਦਾ; ਜਿਹਾ ਕਿ–

'ਉਸ' ਨੇ ਰੋਟੀ ਖਾਧੀ। (ਜਾਂ) ਉਸ ਰੋਟੀ ਖਾਧੀ।

'ਉਨ੍ਹਾਂ' ਨੇ ਰੋਟੀ ਖਾਧੀ। (ਜਾਂ) ਉਨ੍ਹਾਂ ਰੋਟੀ ਖਾਧੀ।

### ਅਭਿਆਸ

1. ਹੇਠਾਂ ਲਿਖੇ ਪੁਰਖਵਾਚਕ ਪੜਨਾਵਾਂ ਨੂੰ ਵਾਕਾਂ ਵਿੱਚ ਵਰਤੋ :–
   ਮੈਂ, ਤੈਂ, ਉਸ, ਅਸਾਂ, ਤੁਸਾਂ, ਆਪ, ਮੈਂ, ਤੈ, ਸਾ।
2. ਸੱਖਣੀਆਂ ਥਾਵਾਂ ਤੇ ਯੋਗ ਪੜਨਾਉਂ ਭਰੋ :–
   ......ਵਪਾਰੀ ਹਾਂ।......ਕਾਰੀਗਰ ਹੈਂ।......ਨੌਕਰ ਹੈ।
   ......ਚੁੱਪ ਰਹਿੰਦੇ ਹਾਂ।......ਹੱਸਦੇ ਰਹਿੰਦੇ ਹੋ।......ਰੋ ਰਹੇ ਹਨ।
   ......ਵਪਾਰ ਕਰਨਾ ਹੈ।......ਨੇ ਨੌਕਰੀ ਕਰਨੀ ਹੈ।
   ਕੀ......ਨੇ ਦੁੱਧ ਪੀ ਲਿਆ ਹੈ ? ਕੀ......ਕਲਕੱਤੇ ਰਹਿੰਦੇ ਹਨ !
3. ਇਨ੍ਹਾਂ ਵਾਕਾਂ ਨੂੰ ਭੁੱਲਾਂ ਦੱਸ ਕੇ ਸੋਧੋ :–
   ਰਾਜੂ ਪੱਟੀ ਲਿਖੀ। ਅਸਾਂ ਨੇ ਉਹਨੂੰ ਇਨਾਮ ਦਿੱਤਾ।
   ਮੈਂ ਨੇ ਕਦੇ ਝੂਠ ਨਹੀਂ ਬੋਲਿਆ। ਤੁਸਾਂ ਨੇ ਕਦੇ ਸੱਚ ਨਹੀਂ ਦੱਸਿਆ। ਚਾਚਾ ਜੀ ! ਕੀ ਆਪ ਇਸ਼ਨਾਨ ਕਰ ਲਿਆ ਹੈ ?
4. ਆਪਣੀ ਪੋਥੀ ਵਿੱਚੋਂ ਪੰਜ ਪੁਰਖਵਾਚਕ ਪੜਨਾਉਂ ਚੁਣੋ।

## (2) ਸੰਬੰਧਵਾਚਕ ਪੜਨਾਉਂ

(1) ਸ਼ੇਰ ਨੂੰ ਕੌਣ ਡਰਾਏ ?
(2) ਸ਼ੇਰ ਸਭਨਾਂ ਥੀਂ ਡਾਢਾ ਹੈ।

ਵੇਖੋ ! ਇਨ੍ਹਾਂ ਵਾਕਾਂ ਵਿੱਚ ਨਾਉਂ 'ਸ਼ੇਰ' ਦੋ ਵਾਰੀ ਆਇਆ ਹੈ, ਜੋ ਸੁਣਨ ਵਿਚ ਚੰਗਾ ਨਹੀਂ ਜਾਪਦਾ; ਇਸ ਲਈ ਜੇ ਦੂਜੇ ਵਾਕ ਵਿੱਚ ਇਸ ਦੀ ਥਾਂ ਸ਼ਬਦ 'ਜੋ' ਜਾਂ 'ਜਿਹੜਾ' ਵਰਤ ਕੇ ਇਉਂ ਆਖੀਏ, ਤਾਂ ਇਹ ਔਗੁਣ ਹਟ ਜਾਂਦਾ ਹੈ :-

ਸ਼ੇਰ ਨੂੰ ਕੌਣ ਡਰਾਏ, 'ਜੋ' ਸਭਨਾਂ ਥੀਂ ਡਾਢਾ ਹੈ ? (ਜਾਂ)
ਸ਼ੇਰ ਨੂੰ 'ਜਿਹੜਾ' ਸਭਨਾਂ ਥੀਂ ਡਾਢਾ ਹੈ, ਕੌਣ ਡਰਾਏ ?

ਸੋ ਏਹਨਾਂ ਨਵਿਆਂ ਵਾਕਾਂ ਵਿੱਚ ਸ਼ਬਦ 'ਜੋ' ਤੇ 'ਜਿਹੜਾ' ਪੜਨਾਉਂ ਵੀ ਹਨ ਤੇ ਯੋਜਕਾਂ ਦੀ ਨਿਆਈਂ ਦੁਹਾਂ ਵਾਕਾਂ ਨੂੰ ਜੋੜਦੇ ਵੀ ਹਨ; ਇਸ ਲਈ ਏਹਨਾਂ ਨੂੰ 'ਯੋਜਕੀ' ਜਾਂ 'ਸੰਬੰਧਵਾਚਕ ਪੜਨਾਉਂ' ਆਖਦੇ ਹਨ। ਸੋ—

ਲੱਛਣ

ਜਿਹੜਾ ਸ਼ਬਦ 'ਪੜਨਾਉਂ' ਵੀ ਹੋਵੇ ਤੇ ਯੋਜਕਾਂ ਦੀ ਨਿਆਈਂ ਦੋ ਵਾਕਾਂ ਨੂੰ ਜੋੜ ਕੇ ਇੱਕ ਵੀ ਕਰ ਦੇਵੇ, ਉਹਨੂੰ 'ਯੋਜਕੀ' ਜਾਂ **ਸੰਬੰਧਵਾਚਕ ਪੜਨਾਉਂ** ਆਖਦੇ ਹਨ; ਜਿਹਾ ਕਿ—
ਜੋ, ਜਿਹੜਾ।

ਪਰ ਚੇਤੇ ਰੱਖੋ ਕਿ :-

(1) ਕਦੇ ਕਦੇ 'ਸੰਬੰਧਵਾਚਕ ਪੜਨਾਉਂ' ਦੇ ਨਾਲ ਦੂਜੇ 'ਉਪਵਾਕ' ਵਿੱਚ ਸ਼ਬਦ 'ਸੋ' ਜਾਂ 'ਉਹ' ਵੀ ਆ ਜਾਂਦਾ ਹੈ, ਜਿਸ ਨੂੰ **ਅਨੁਸੰਬੰਧ ਵਾਚਕ ਪੜਨਾਉਂ** ਆਖਦੇ ਹਨ; ਜਿਹਾ ਕਿ—
'ਜੋ' ਆਇਆ, 'ਸੋ' ਚਲਸੀ ਸਭ ਕੋ ਆਈ ਵਾਰੀਐ।

'ਜਿਹੜਾ' ਜ਼ੁਲਮ ਕਰਦਾ ਹੈ, 'ਉਹ' ਅੰਤ ਨੂੰ ਤਬਾਹ ਹੁੰਦਾ ਹੈ।

(2) ਜਦੋਂ ਇਹ ਪੜਨਾਂਉਂ ਕਿਸੇ ਨਾਂਉਂ ਤੋਂ ਪਹਿਲਾਂ ਆਉਣ, ਤਾਂ 'ਵਿਸ਼ੇਸ਼ਣ' ਹੀ ਹੁੰਦੇ ਹਨ; ਜਿਵੇਂ—ਜੋ ਪਹਾੜ, ਜਿਹੜਾ ਮਨੁੱਖ।

(3) ਪੜਨਾਂਉਂ 'ਜੋ', 'ਸੋ' ਤੇ 'ਉਹ' ਦਾ 'ਰੂਪਾਂਤਰ' ਕੇਵਲ 'ਵਚਨ' ਅਨੁਸਾਰ ਹੀ ਹੁੰਦਾ ਹੈ, 'ਲਿੰਗ' ਅਨੁਸਾਰ ਨਹੀਂ; ਜਿਹਾ ਕਿ—

| ਅਵਸਥਾ | ਸੰਬੰਧਵਾਚਕ | | ਅਨੁਸੰਬੰਧਵਾਚਕ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਜੋ | ਜੋ | ਸੋ, ਉਹ | ਸੋ, ਸੇ, ਓਹ |
| ਸੰਬੰਧਕੀ | ਜਿਸ | ਜਿਨ, ਜਿਨ੍ਹਾਂ | ਤਿਸ, ਉਸ | ਤਿਨ, ਤਿਨ੍ਹਾਂ, ਉਨ੍ਹਾਂ |

(4) ਪਰ 'ਜਿਹੜਾ' ਦੇ ਰੂਪ 'ਵਚਨ' ਤੋਂ ਛੁੱਟ 'ਲਿੰਗ' ਅਨੁਸਾਰ ਵੀ ਬਦਲਦੇ ਹਨ; ਜਿਹਾ ਕਿ—

| ਅਵਸਥਾ | ਪੁਲਿੰਗ | | ਇਃ ਲਿੰਗ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਜਿਹੜਾ | ਜਿਹੜੇ | ਜਿਹੜੀ | ਜਿਹੜੀਆਂ |
| ਸੰਬੰਧਕੀ | ਜਿਹੜੇ(ਨੂੰ) | ਜਿਹੜਿਆਂ (ਨੂੰ) | ਜਿਹੜੀ | ਜਿਹੜੀਆਂ |

## ਅਭਿਆਸ

1. ਹੇਠਾਂ ਲਿਖੇ ਵਾਕਾਂ ਵਿੱਚ 'ਸੰਬੰਧਵਾਚਕ' ਤੇ 'ਅਨੁਸੰਬੰਧਵਾਚਕ ਪੜਨਾਂਉਂ' ਚੁਣੋ ਤੇ ਹਰ ਇੱਕ ਦਾ 'ਲਿੰਗ' ਤੇ 'ਵਚਨ' ਵੀ ਦੱਸੋ:—
   ਜੋ ਕੰਮ ਕਰਦਾ ਹੈ, ਉਹ ਭੁੱਖਾ ਨਹੀਂ ਮਰਦਾ।
   ਜਿਹੜੇ ਮਿਹਨਤ ਕਰਦੇ ਹਨ, ਓਹ ਮੌਜਾਂ ਮਾਣਦੇ ਹਨ।
   ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ।
   ਜਿਨ ਕੇ ਜਣੇ ਬਡੀਰੇ ਤੁਮ ਹਉ, ਤਿਨ ਸੰਗਿ ਬਰਤਤ ਪਾਪ।
   ਜਿਨ੍ਹਾਂ ਖਾਧੀਆਂ ਚੋਪੜੀਆਂ, ਸੇ ਘਣੇ ਸਹਿਣਗੇ ਦੁੱਖ।
2. ਹੇਠਾ ਲਿਖੇ ਪੜਨਾਵਾਂ ਨੂੰ ਵਾਕਾਂ ਵਿੱਚ ਵਰਤੋ :—
   ਜੋ, ਸੋ, ਜਿਹੜੇ (ਇੱਕਵਚਨ), ਜੋ, ਸੋ, ਜਿਨ, ਜਿਹੜੇ (ਬਹੁਵਚਨ)

# (3) ਪ੍ਰਸ਼ਨਵਾਚਕ ਪੜਨਾਉਂ

(1) ਕੁਰਸੀ ਪੁਰ ਰਾਮ ਸਿੰਘ ਬੈਠਾ ਹੈ।

(2) ਉਸ ਦੇ ਹੱਥ ਵਿੱਚ ਰੁਮਾਲ ਹੈ।

(3) ਉਸ ਦਾ ਜਨਮ-ਦਿਹਾੜਾ ਮੰਗਲਵਾਰ ਹੈ।

ਵੇਖੋ ! ਉੱਪਰ ਲਿਖੇ ਤਿੰਨੇ ਵਾਕ 'ਦੱਸਣ ਦੇ' ਹਨ; ਪਰ ਜੇ ਇਨ੍ਹਾਂ ਨੂੰ 'ਪੁੱਛਣ ਦੇ' ਵਾਕ ਬਣਾਈਏ, ਤਾਂ ਇਉਂ ਆਖਾਂਗੇ :-

(1) ਕੁਰਸੀ ਪੁਰ 'ਕੌਣ' ਬੈਠਾ ਹੈ ?

(2) ਉਸ ਦੇ ਹੱਥ ਵਿੱਚ 'ਕੀ' ਹੈ ?

(3) ਉਸ ਦਾ ਜਨਮ-ਦਿਹਾੜਾ 'ਕਿਹੜਾ' ਹੈ ?

ਸੋ ਇਨ੍ਹਾਂ ਨਵਿਆਂ ਵਾਕਾਂ ਵਿੱਚ ਨਾਉਂ 'ਰਾਮ ਸਿੰਘ', 'ਰੁਮਾਲ' ਤੇ 'ਮੰਗਲਵਾਰ' ਦੀ ਥਾਂ ਕ੍ਰਮਵਾਰ ਸ਼ਬਦ 'ਕੌਣ', 'ਕੀ' ਤੇ 'ਕਿਹੜਾ' ਪ੍ਰਸ਼ਨ ਕਰਨ ਲਈ ਵਰਤੇ ਗਏ ਹਨ; ਇਸ ਲਈ ਇਨ੍ਹਾਂ ਨੂੰ 'ਪ੍ਰਸ਼ਨਵਾਚਕ ਪੜਨਾਉਂ' ਆਖਦੇ ਹਨ। ਸੋ-

### ਲੱਛਣ

ਜਿਹੜਾ ਸ਼ਬਦ ਪ੍ਰਸ਼ਨ ਕਰਨ ਲਈ ਕਿਸੇ 'ਨਾਉਂ' ਦੀ ਥਾਂ ਵਰਤਿਆ ਜਾਏ, ਉਹਨੂੰ **ਪ੍ਰਸ਼ਨਵਾਚਕ ਪੜਨਾਉਂ** ਕਿਹਾ ਜਾਂਦਾ ਹੈ; ਜਿਹਾ ਕਿ–ਕੌਣ, ਕੀ, ਕਿਹੜਾ।

ਪਰ ਚੇਤੇ ਰੱਖੋ ਕਿ :-

(1) 'ਕੌਣ' ਜਾਨਦਾਰਾਂ ਲਈ, 'ਕੀ' ਬੇਜਾਨਾਂ ਲਈ, ਤੇ 'ਕਿਹੜਾ' ਸਭਨਾਂ ਲਈ ਵਰਤਿਆ ਜਾਂਦਾ ਹੈ; ਜਿਹਾ ਕਿ–'ਕੌਣ' ਬੋਲਦਾ ਹੈ ? ਉਹ 'ਕੀ' ਮੰਗਦਾ ਹੈ ? ਤੇਰੇ ਨਾਲ 'ਕਿਹੜਾ' ਬੋਲਦਾ ਹੈ ਤੇ 'ਕਿਹੜਾ' ਨਹੀਂ ? ਇਨ੍ਹਾਂ ਰੁਮਾਲਾਂ ਵਿੱਚੋਂ ਤੇਰਾ 'ਕਿਹੜਾ' ਹੈ ?

(2) ਜਦੋਂ ਏਹ ਪੜਨਾਉਂ ਕਿਸੇ ਨਾਉਂ ਤੋਂ ਪਹਿਲਾਂ ਆਉਣ,

ਤਾਂ 'ਵਿਸ਼ੇਸ਼ਣ' ਹੀ ਹੁੰਦੇ ਹਨ; ਜਿਵੇਂ—'ਕੀ' ਚੀਜ਼, 'ਕਿਹੜਾ' ਮਨੁੱਖ।

(3) 'ਕੌਣ' ਤੇ 'ਕੀ' ਦਾ ਰੂਪਾਂਤਰ ਕੇਵਲ 'ਵਚਨ' ਅਨੁਸਾਰ ਹੁੰਦਾ ਹੈ, 'ਲਿੰਗ' ਅਨੁਸਾਰ ਨਹੀਂ; ਜਿਹਾ ਕਿ—

| ਅਵਸਥਾ | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
|---|---|---|---|---|
| ਸਾਧਾਰਣ | ਕੌਣ | ਕੌਣ | ਕੀ | ...... |
| ਸੰਬੰਧਕੀ | ਕਿਸ,ਕਿਨ,ਕਿਹ | ਕਿਨ੍ਹਾਂ | ਕਾਸ, ਕਾਹ | ...... |

(4) ਪਰ 'ਕਿਹੜਾ' ਦੇ ਰੂਪ 'ਵਚਨ' ਤੋਂ ਛੁੱਟ 'ਲਿੰਗ' ਅਨੁਸਾਰ ਵੀ ਬਦਲਦੇ ਹਨ; ਜਿਹਾ ਕਿ—

| ਅਵਸਥਾ | ਪੁਲਿੰਗ | | ਇ: ਲਿੰਗ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਕਿਹੜਾ | ਕਿਹੜੇ | ਕਿਹੜੀ | ਕਿਹੜੀਆਂ |
| ਸੰਬੰਧਕੀ | ਕਿਹੜੇ (ਨੇ) | ਕਿੜਿਹਆਂ (ਨੇ) | ਕਿਹੜੀ | ਕਿਹੜੀਆਂ |

(5) ਜਦੋਂ 'ਕੀ' ਦਾ ਉੱਤਰ 'ਹਾਂ' ਜਾਂ 'ਨਹੀਂ' ਹੋਵੇ, ਤਾਂ 'ਕੀ' 'ਕਿਰਿਆ-ਵਿਸ਼ੇਸ਼ਣ' ਹੀ ਹੁੰਦਾ ਹੈ; ਜਿਹਾ ਕਿ—'ਕੀ' ਤੇਰੀ ਜੇਬ ਵਿੱਚ ਚਾਕੂ ਹੈ? 'ਕੀ' ਓਹ ਸ਼ਿਮਲੇ ਜਾਣਗੇ?

(6) ਸ਼ਬਦ 'ਕਿਉਂ', 'ਕਿਵੇਂ', 'ਕਦੋਂ' ਤੇ 'ਕਿੱਥੇ' ਆਦਿ ਹਮੇਸ਼ਾ 'ਕਿਰਿਆ-ਵਿਸ਼ੇਸ਼ਣ' ਹੀ ਹੁੰਦੇ ਹਨ; ਜਿਹਾ ਕਿ—ਬਾਲ "ਕਿਉਂ" ਰੋਂਦਾ ਹੈ? ਉਹ 'ਕਿਵੇਂ' ਚੁੱਪ ਕਰੇਗਾ? ਤੂੰ ਕਦੋਂ ਕਲਕੱਤੇ ਜਾਏਂਗਾ?

ਅਭਿਆਸ

1. ਘੇਰੇ ਹੋਏ ਨਾਵਾਂ ਦੀ ਥਾਂ ਪੜਨਾਉਂ ਵਰਤ ਕੇ ਹੇਠਾਂ ਲਿਖੇ ਵਾਕਾਂ ਨੂੰ 'ਪੁੱਛਣ ਦੇ' ਵਾਕ ਬਣਾਓ :—
   ਬਾਗ਼ ਵਿੱਚ 'ਰਾਜਾ' ਬੈਠਾ ਹੈ। ਉਹ 'ਸੇਬ' ਖਾ ਰਿਹਾ ਹੈ।
2. ਇਨ੍ਹਾਂ ਸ਼ਬਦਾਂ ਨੂੰ ਵਿਸ਼ੇਸ਼ਣਾਂ ਵਾਙੂ ਵਰਤੋ :—
   ਕੀ, ਕਿਸ, ਕਿਨ੍ਹਾਂ, ਕਿਹੜਾ, ਕਿਹੜੇ, ਕਿਹੜੀ।
3. 'ਕੀ' ਕਦੋਂ ਕਿਰਿਆ-ਵਿਸ਼ੇਸ਼ਣ ਹੁੰਦਾ ਹੈ? ਉਦਾਹਰਣ ਵੀ ਦਿਓ।

# (4) ਨਿਜਵਾਚਕ ਪੜਨਾਉਂ

(1) ਰਾਜੇ ਨੇ ਸ਼ੇਰ ਨੂੰ ਆਪ ਮਾਰਿਆ ਸੀ।

(2) ਬੱਚੇ ਆਪਸ ਵਿੱਚ ਜਾਂ ਆਪੋ ਵਿੱਚੀ ਲੜ ਪਏ।

(3) ਪਾਲੂ ਨੇ ਆਪਣੇ ਆਪ ਨੂੰ ਬਿਪਤਾ ਵਿੱਚ ਪਾ ਲਿਆ।

ਵੇਖੋ! ਪਹਿਲੇ ਵਾਕ ਵਿੱਚ ਸ਼ਬਦ 'ਆਪ' ਇੱਸੇ ਵਾਕ ਦੇ ਕਰਤਾ 'ਰਾਜੇ' ਲਈ ਆਇਆ ਹੈ; ਅਤੇ ਬਾਕੀ ਦਿਆਂ ਵਾਕਾਂ ਵਿੱਚ ਸ਼ਬਦ 'ਆਪਸ', 'ਆਪੋ' ਤੇ 'ਆਪਣੇ ਆਪ' ਵੀ ਆਪੋ ਆਪਣੇ ਵਾਕ ਦੇ ਕਰਤਾ 'ਬੱਚੇ' ਤੇ 'ਪਾਲੂ' ਲਈ ਆਏ ਹਨ; ਇਸ ਲਈ ਏਹਨਾਂ ਨੂੰ 'ਕਰਤਾ-ਸੂਚਕ' ਜਾਂ 'ਨਿਜਵਾਚਕ ਪੜਨਾਉਂ', ਆਖਦੇ ਹਨ। ਸੋ—

ਲੱਛਣ

ਜਿਹੜਾ ਪੜਨਾਉਂ ਉੱਸੇ ਵਾਕ ਵਿੱਚ ਕਰਤਾ ਲਈ ਆਵੇ, ਉਹਨੂੰ 'ਕਰਤਾ-ਸੂਚਕ' ਜਾਂ **ਨਿਜਵਾਚਕ ਪੜਨਾਉਂ** ਆਖਦੇ ਹਨ; ਜਿਹਾ ਕਿ—ਆਪ, ਆਪਸ, ਆਪੋ, ਆਪਣੇ ਆਪ।

ਪਰ ਚੇਤੇ ਰੱਖੋ ਕਿ—

(1) ਸ਼ਬਦ 'ਆਪ' ਜਦੋਂ 'ਮੱਧਮ ਪੁਰਖ' ਨੂੰ ਆਦਰ ਦੇਣ ਲਈ ਵਰਤਿਆ ਜਾਂਦਾ ਹੈ, ਤਾਂ ਇਹ 'ਪੁਰਖਵਾਚਕ ਪੜਨਾਉਂ' ਹੁੰਦਾ ਹੈ, 'ਨਿਜਵਾਚਕ' ਨਹੀਂ; ਜਿਹਾ ਕਿ—'ਆਪ' ਆਓ ਤੇ ਪਰਸ਼ਾਦ ਛਕ ਲਓ। ਕੀ 'ਆਪ' ਨੇ ਇਸ਼ਨਾਨ ਕਰ ਲਿਆ ਹੈ ?

(2) ਕਰਤਾ ਕਾਰਕ ਦੀ ਵਿਭਕਤੀ 'ਨੇ' ਕਦੇ ਨਿਜਵਾਚਕ 'ਆਪ' ਨਾਲ ਨਹੀਂ ਲੱਗਦੀ, ਸਗੋਂ ਉਸ ਨਾਉਂ ਜਾਂ ਪੜਨਾਉਂ ਨਾਲ ਲੱਗਦੀ ਹੈ, ਜੋ ਵਾਕ ਦਾ 'ਵਿਸ਼ਾ' ਜਾਂ 'ਕਰਤਾ' ਹੋਵੇ; ਜਿਹਾ ਕਿ—ਇਹ ਚਿੱਠੀ 'ਰਾਮ ਨੇ' ਆਪ ਲਿਖੀ ਹੈ। 'ਉਸ ਨੇ' ਮੇਰਾ ਕੰਮ ਆਪ ਹੀ ਕੀਤਾ ਹੈ।

(3) ਨਿਜਵਾਚਕ 'ਆਪ' ਨਾਲ ਜਦੋਂ ਸੰਬੰਧਕ 'ਦਾ' ਜੁੜਦਾ ਹੈ, ਤਾਂ 'ਦਾ' ਦੀ ਥਾਂ 'ਣਾ' ਤੇ 'ਆਪ' ਦੀ ਥਾਂ 'ਆਪਣਾ' ਹੋ ਜਾਂਦਾ ਹੈ; ਪਰ ਓਦੋਂ ਕਿਸੇ 'ਨਾਉਂ' ਤੋਂ ਪਹਿਲਾਂ ਆਉਂਦਾ ਹੈ ਤੇ ਨਿਰਾ 'ਵਿਸ਼ੇਸ਼ਣ' ਹੀ ਹੁੰਦਾ ਹੈ; ਜਿਹਾ ਕਿ—ਦਰਜ਼ੀ ਨੇ 'ਆਪਣਾ ਕੋਟ' ਆਪ ਸੀਤਾ ਹੈ।

(4) 'ਆਪਸ' ਤੇ 'ਆਪੋ' ਸਦਾ 'ਬਹੁਵਚਨ' ਹੀ ਹੁੰਦੇ ਹਨ; ਫਿਰ 'ਆਪਸ' ਦੇ ਨਾਲ ਸੰਬੰਧਕ 'ਵਿੱਚ' ਤੇ 'ਆਪੋ' ਨਾਲ ਸੰਬੰਧਕ 'ਵਿਚੀ' ਆਉਂਦਾ ਹੈ; ਜਿਹਾ ਕਿ—ਬਾਲ 'ਆਪਸ ਵਿੱਚ' ਜਾਂ 'ਆਪੋ ਵੱਚੀ' ਲੜ ਪਏ।

(5) 'ਆਪਣੇ' ਤੇ 'ਆਪੋ ਆਪਣੇ' ਨਾਲ ਕੋਈ ਨਾਉਂ ਨਾ ਹੋਵੇ, ਤਾਂ 'ਨਿਜਵਾਚਕ ਪੜਨਾਉਂ' ਹੁੰਦੇ ਹਨ; ਜਿਹਾ ਕਿ—ਰਾਜੂ ਨੇ 'ਆਪਣੇ' ਲਈ ਇਕ ਟਾਂਗਾ ਖ਼ਰੀਦਿਆ। ਕੌਰਵਾਂ ਨੇ ਲੜ ਕੇ 'ਆਪਣੇ ਆਪ' ਨੂੰ ਤਬਾਹ ਕਰ ਲਿਆ। ਪਰ—

ਜਦੋਂ ਏਹ 'ਨਾਉਂ' ਸਮੇਤ ਆਉਣ, ਤਾਂ 'ਵਿਸ਼ੇਸ਼ਣ' ਹੁੰਦੇ ਹਨ, 'ਪੜਨਾਉਂ' ਨਹੀਂ ਰਹਿੰਦੇ; ਜਿਹਾ ਕਿ—ਤੁਸੀਂ 'ਆਪਣੇ ਘਰ' ਦਾ ਆਪ ਖਿਆਲ ਰੱਖੋ। ਅਸੀਂ 'ਆਪੋ ਆਪਣੇ ਘਰਾਂ' ਦੀ ਸੰਭਾਲ ਆਪੇ ਕਰ ਲਵਾਂਗੇ।

(6) ਸ਼ਬਦ 'ਆਪੇ' ਅਸਲ ਵਿੱਚ 'ਆਪ ਹੀ' ਦੇ ਬਰਾਬਰ ਹੈ ਤੇ 'ਤਾਕੀਦੀ' ਅਰਥਾਂ ਵਿੱਚ ਵਰਤਿਆ ਜਾਂਦਾ ਹੈ।

### ਅਭਿਆਸ

1. ਨਿਜਵਾਚਕ ਪੜਨਾਉਂ ਕਿਹਨੂੰ ਕਹਿੰਦੇ ਹਨ ? ਉਦਾਹਰਣ ਵੀ ਦਿਓ।
2. ਸ਼ਬਦ 'ਆਪਣੇ' ਤੇ 'ਆਪੋ ਆਪਣੇ' ਨੂੰ ਵਾਕਾਂ ਵਿੱਚ ਵਰਤੋ—ਪਹਿਲਾਂ 'ਪੜਨਾਵਾਂ' ਵਾਂਙੂ ਤੇ ਫਿਰ 'ਵਿਸ਼ੇਸ਼ਣਾਂ' ਵਾਂਙੂ।
3. ਹੇਠਾਂ ਲਿਖੇ ਨਿਜਵਾਚਕ ਪੜਨਾਵਾਂ ਨੂੰ ਵਾਕਾਂ ਵਿੱਚ ਵਰਤੋ :—
   ਆਪ, ਆਪੇ, ਆਪਸ, ਆਪੋ, ਆਪਣਾ; ਆਪਣੇ, ਆਪਣੀ।

# (5) ਨਿਸਚੇਵਾਚਕ ਪੜਨਾਉਂ

ਇਹ ਡਰੂ ਹੈ। ਉਹ ਨਿਡਰ ਹੈ।

ਐਹ ਨਵਾਂ ਹੈ। ਔਹ ਪੁਰਾਣੀ ਹੈ।

ਵੇਖੋ। ਏਹੋ ਜੇਹੇ ਵਾਕ ਓਦੋਂ ਬੋਲੇ ਜਾਂਦੇ ਹਨ, ਜਦੋਂ ਕਿਸੇ ਸਾਹਮਣੇ ਦੀ ਵਸਤੂ ਦਾ ਨਾਉਂ ਨਹੀਂ ਲਈਦਾ; ਸਗੋਂ ਉਸ ਵੱਲ ਸੈਨਤ ਕਰ ਕੇ ਉਹਦੇ ਨਾਉਂ ਦੀ ਥਾਂ ਸ਼ਬਦ 'ਇਹ', 'ਉਹ', 'ਐਹ' ਜਾਂ 'ਔਹ' ਬੋਲੀਦਾ ਹੈ, ਅਤੇ ਇਸ ਤਰ੍ਹਾਂ ਉਹ ਸੈਨਤ ਕੀਤੀ ਵਸਤੂ ਹੋਰਨਾਂ ਵਸਤਾਂ ਨਾਲੋਂ ਅੱਡਰੀ ਹੋ ਕੇ 'ਨਿਸਚਿਤ' ਹੋ ਜਾਂਦੀ ਹੈ; ਇਸ ਲਈ ਇਨ੍ਹਾਂ ਨੂੰ 'ਨਿਸਚੇਵਾਚਕ ਪੜਨਾਉਂ' ਆਖਦੇ ਹਨ। ਸੋ—

ਲੱਛਣ

ਕਿਸੇ ਸਾਹਮਣੇ ਦੀ ਵਸਤੂ ਵੱਲ ਸੈਨਤ ਕਰ ਕੇ ਜਿਹੜਾ ਸ਼ਬਦ ਉਸ ਵਸਤੂ ਦੇ ਨਾਉਂ ਦੀ ਥਾਂ ਵਰਤਿਆ ਜਾਏ, ਉਹਨੂੰ **ਨਿਸਚੇਵਾਚਕ ਪੜਨਾਉਂ** ਆਖਦੇ ਹਨ; ਜਿਹਾ ਕਿ—ਇਹ, ਉਹ, ਐਹ, ਔਹ।

ਪਰ ਚੇਤੇ ਰੱਖੋ ਕਿ—

(1) ਜਦੋਂ ਇਨ੍ਹਾਂ ਸ਼ਬਦਾਂ ਨਾਲ ਸੈਨਤ ਕੀਤੀ ਵਸਤੂ ਦਾ 'ਨਾਉਂ' ਵੀ ਲਿਆ ਜਾਏ, ਤਾਂ ਏਹ 'ਨਿਸਚੇਵਾਚਕ ਵਿਸ਼ੇਸ਼ਣ' ਹੀ ਹੁੰਦੇ ਹਨ, 'ਪੜਨਾਉਂ' ਨਹੀਂ; ਜਿਹਾ ਕਿ—'ਇਹ ਮੁੰਡਾ' ਡਰੂ ਹੈ। 'ਉਹ ਮੁੰਡਾ' ਨਿਡਰ ਹੈ। 'ਐਹ ਦਰੀ' ਨਵਾਂ ਹੈ। 'ਔਹ ਦਰੀ' ਪੁਰਾਣੀ ਹੈ।

(2) ਸ਼ਬਦ 'ਉਹ' ਤੇ 'ਓਹ' ਦੇ ਸੰਬੰਧਕੀ ਰੂਪਾਂ 'ਉਸ' ਤੇ 'ਉਨ੍ਹਾਂ' ਜੇ ਨੂੰ ਸੈਨਤ ਕੀਤੇ ਬਿਨਾਂ ਵਰਤਿਆ ਜਾਏ, ਤਾਂ ਏਹ 'ਪੁਰਖ-ਵਾਚਕ ਪੜਨਾਉਂ' ਹੁੰਦੇ ਹਨ, 'ਨਿਸਚੇਵਾਚਕ ਪੜਨਾਉਂ' ਨਹੀਂ; ਜਿਹਾ ਕਿ—ਰੀਵਾ ਜਾਗੀ, 'ਉਸ' ਨੇ ਦੁੱਧ ਪੀਤਾ ਤੇ ਫਿਰ 'ਉਹ' ਸੌਂ ਗਏ।

ਮੁੰਡੇ ਸਕੂਲੇ ਗਏ, ਉੱਥੇ 'ਓਹ' ਪੜ੍ਹਦੇ ਰਹੇ ਤੇ ਫਿਰ 'ਉਨ੍ਹਾਂ' ਨੂੰ ਛੁੱਟੀ ਹੋ ਗਈ।

(3) ਨਿਸਚੇਵਾਚਕ ਪੜਨਾਉਂ 'ਦੁਹਾਂ ਲਿੰਗਾਂ' ਲਈ ਸਮਾਨ ਵਰਤੇ ਜਾਂਦੇ ਹਨ; ਜਿਹਾ ਕਿ—'ਇਹ' ਹੱਸਦਾ ਹੈ। 'ਉਹ' ਹੱਸਦੀ ਹੈ।

(4) ਇਨ੍ਹਾਂ ਪੜਨਾਵਾਂ ਦਾ ਰੂਪਾਂਤਰ 'ਵਚਨ' ਤੇ 'ਅਵਸਥਾ' ਕਰਕੇ ਇਸ ਤਰ੍ਹਾਂ ਹੁੰਦਾ ਹੈ :—

| ਅਵਸਥਾ | ਇਹ | | ਉਹ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਇਹ, ਏਹ | ਇਹ, ਏਹ | ਉਹ, ਓਹ | ਉਹ, ਓਹ |
| ਸੰਬੰਧਕੀ | ਇਸ, ਏਸ | ਇਨ੍ਹਾਂ, ਏਹਨਾਂ | ਉਸ, ਓਸ | ਉਨ੍ਹਾਂ, ਓਹਨਾਂ |

| ਅਵਸਥਾ | ਐਹ | | ਔਹ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਐਹ | ਐਹ | ਔਹ | ਔਹ |
| ਸੰਬੰਧਕੀ | ਐਸ, ਐਹ | ਐਹਨਾਂ | ਔਸ, ਔਹ | ਔਹਨਾਂ |

(ਉਦਾਹਰਣ)

'ਇਹ' ਬੜਾ ਬੀਬਾ ਹੈ। 'ਇਸ' ਨੂੰ ਕੁਝ ਨਾ ਕਹੋ।
'ਉਸ' ਨੂੰ ਲੱਡੂ ਲੈ ਦਿਓ। 'ਉਨ੍ਹਾਂ' ਨੂੰ ਪੈਸੇ ਦੇ ਦਿਓ।
'ਐਹ' ਬਹੁਤੇ ਹਨ। 'ਔਹ' ਥੋੜ੍ਹੇ ਹਨ।
ਤੁਸੀਂ 'ਐਹਨਾਂ' ਤੋਂ ਦੂਰ ਰਹੋ ਤੇ 'ਔਹਨਾਂ' ਦੇ ਨੇੜੇ ਨਾ ਢੁੱਕੋ।

ਅਭਿਆਸ

1. ਨਿਸਚੇਵਾਚਕ ਪੜਨਾਵਾਂ ਤੇ ਨਿਸਚੇਵਾਚਕ ਵਿਸ਼ੇਸ਼ਣਾਂ ਵਿੱਚ ਕੀ ਫ਼ਰਕ ਹੈ ? ਉਦਾਹਰਣ ਦੇ ਕੇ ਸਪੱਸ਼ਟ ਕਰੋ।
2. ਹੇਠਾਂ ਲਿਖੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ—ਪਹਿਲਾਂ 'ਨਿਸਚੇਵਾਚਕ ਪੜਨਾਵਾਂ' ਵਾਙੂ ਤੇ ਫਿਰ 'ਪੁਰਖਵਾਚਕ ਪੜਨਾਵਾਂ' ਵਾਙੂ :—
   ਇਹ, ਉਹ, ਉਸ, ਉਨ੍ਹਾਂ।
3. 'ਇਹ', 'ਉਹ' 'ਐਹ', ਤੇ 'ਔਹ' ਦੇ ਸਾਰੇ ਸਾਰੇ ਰੂਪ ਲਿਖ ਕੇ ਦੱਸੋ।

# (6) ਅਨਿਸਚਿਤ ਪੜਨਾਂਉਂ

(1) ਕਾਕਾ ! ਤੈਨੂੰ ਕੋਈ ਬਾਹਰ ਬੁਲਾਉਂਦਾ ਹੈ।

(2) ਮਾਤਾ ਜੀ ! ਮੇਰੀ ਅੱਖ ਵਿੱਚ ਕੁਝ ਪੈ ਗਿਆ ਹੈ।

ਵੇਖੋ ! ਸ਼ਬਦ 'ਕੋਈ' ਤੇ 'ਕੁਝ' ਕਿਸੇ ਵਿਅਕਤੀ ਜਾਂ ਵਸਤੂ ਦੇ 'ਨਾਂਉਂ' ਨਹੀਂ; ਸਗੋਂ ਅਜੇਹੇ 'ਪੜਨਾਂਉਂ' ਹਨ, ਜਿਨਾਂ ਤੋਂ ਠੀਕ ਠੀਕ ਪਤਾ ਨਹੀਂ ਲੱਗਦਾ ਕਿ ਬੁਲਾਉਣ ਵਾਲਾ ਕੌਣ ਹੈ ਤੇ ਅੱਖ ਵਿੱਚ ਕੀ ਪੈ ਗਿਆ ਹੈ; ਇਸ ਲਈ ਏਹਨਾਂ ਨੂੰ 'ਅਨਿਸਚਿਤ ਪੜਨਾਂਉਂ' ਆਖਦੇ ਹਨ।

( 2 )

(1) ਇੱਕ ਹੱਸਦੇ ਨੇਂ, ਇੱਕ ਰੋਂਦੇ ਨੇਂ।

(2) ਕਈ ਖੇਡ ਖੇਡ ਖ਼ੁਸ਼ ਹੋਂਦੇ ਨੇਂ।

ਵੇਖੋ ! ਇੱਥੇ ਵੀ ਸ਼ਬਦ 'ਇੱਕ' ਤੇ 'ਕਈ' ਅਜੇਹੇ 'ਪੜਨਾਂਉਂ' ਹਨ, ਜਿਨ੍ਹਾਂ ਤੋਂ ਕਿਸੇ ਨਿਸਚਿਤ ਵਿਅਕਤੀ ਦਾ ਬੋਧ ਨਹੀਂ ਹੁੰਦਾ; ਇਸ ਲਈ ਏਹ ਵੀ 'ਅਨਿਸਚਿਤ ਪੜਨਾਂਉਂ' ਹਨ।

ਇੱਸੇ ਤਰ੍ਹਾਂ ਜੇ ਕਹੀਏ—"ਧੋਬੀਆਂ ਦੇ ਘਰ ਪੈ ਗਏ ਚੋਰ। ਓਹ ਨ ਲੁੱਟੇ, ਲੁੱਟੇ ਹੋਰ।" ਤਾਂ ਇੱਥੇ ਵੀ ਸ਼ਬਦ 'ਹੋਰ' ਇੱਕ 'ਅਨਿਸਚਿਤ ਪੜਨਾਂਉਂ' ਹੈ। ਸੋ—

ਲੱਛਣ

ਜਿਨ੍ਹਾਂ ਪੜਨਾਵਾਂ ਤੋਂ ਕਿਸੇ ਨਿਸਚਿਤ ਵਿਅਕਤੀ ਜਾਂ ਵਸਤੂ ਦਾ ਗਿਆਨ ਨਾ ਹੋਵੇ, ਓਹਨਾਂ ਨੂੰ **ਅਨਿਸਚਿਤ ਪੜਨਾਂਉਂ** ਆਖਦੇ ਹਨ; ਜਿਹਾ ਕਿ—ਕੋਈ, ਕੁਝ, ਇੱਕ, ਕਈ, ਹੋਰ।

ਪਰ ਚੇਤੇ ਰੱਖੋ ਕਿ :—

(1) ਕਈ ਵਾਰੀ ਦੋ ਦੋ ਅਨਿਸਚਿਤ ਪੜਨਾਂਉਂ ਇਕੱਠੇ ਵੀ ਆ ਜਾਂਦੇ ਹਨ; ਜਿਵੇਂ—ਕੋਈ ਕੋਈ, ਕਈ ਕਈ, ਹੋਰ ਕੋਈ।

(2) ਹੋਰਨਾਂ ਪੜਨਾਵਾਂ ਵਾਙੂ ਏਹ ਪੜਨਾਉਂ ਵੀ ਨਾਂਵਾਂ ਨਾਲ ਆ ਕੇ 'ਵਿਸ਼ੇਸ਼ਣ' ਹੋ ਜਾਂਦੇ ਹਨ; ਜਿਹਾ ਕਿ—ਕੋਈ ਮਨੁੱਖ, ਕਈ ਪੰਖੇਰੂ, ਕੁਝ ਅਨਾਰ, ਹੋਰ ਬਦਾਮ।

(3) ਸ਼ਬਦ 'ਕੁਝ' ਪੜਨਾਉਂ ਹੋਵੇ, ਤਾਂ 'ਇੱਕਵਚਨ' ਹੀ ਹੁੰਦਾ ਹੈ; ਪਰ 'ਵਿਸ਼ੇਸ਼ਣ' ਹੋਵੇ, ਤਾਂ 'ਬਹੁਵਚਨ' ਵੀ ਹੋ ਸਕਦਾ ਹੈ; ਜਿਵੇਂ—

ਮੇਰੀ ਅੱਖ ਵਿੱਚ 'ਕੁਝ' ਪੈ ਗਿਆ ਹੈ। (ਪੜਨਾਉਂ, ਇੱਕਵਚਨ)

'ਕੁਝ' ਆਂਡੇ ਲੈ ਆ ਤੇ 'ਕੁਝ' ਅਨਾਰ। (ਵਿਸ਼ੇਸ਼ਣ, ਬਹੁਵਚਨ)

(4) 'ਕੌਣ' ਦਾ ਸੰਬੰਧਕੀ ਰੂਪ 'ਕਿਸ' ਹੈ, ਤੇ 'ਕੋਈ' ਦਾ 'ਕਿਸੇ'; ਇਸ ਲਈ 'ਕਿਸ' ਪ੍ਰਸ਼ਨਵਾਚਕ ਪੜਨਾਉਂ ਹੈ, ਤੇ 'ਕਿਸੇ' ਅਨਿਸਚਿਤ ਪੜਨਾਉਂ; ਜਿਹਾ ਕਿ—

ਉਹ 'ਕਿਸ' ਦਾ ਪੁੱਤਰ ਹੈ? (ਪ੍ਰਸ਼ਨਵਾਚਕ ਪੜਨਾਉਂ)

ਤੂੰ 'ਕਿਸੇ' ਨੂੰ ਗਾਲ੍ਹ ਨਾ ਕੱਢ। (ਅਨਿਸਚਿਤ ਪੜਨਾਉਂ)

(5) 'ਕਿਸ' ਤੇ 'ਕਿਸੇ' ਦਾ ਬਹੁਵਚਨ 'ਕਿਨ੍ਹਾਂ' ਹੈ, ਜੋ 'ਪ੍ਰਸ਼ਨਵਾਚਕ ਪੜਨਾਉਂ' ਵੀ ਹੈ ਤੇ 'ਅਨਿਸਚਿਤ ਪੜਨਾਉਂ' ਵੀ ਜਿਹਾ ਕਿ—

ਤੈਨੂੰ 'ਕਿਨ੍ਹਾਂ' ਨੇ ਮਾਰਿਆ ਹੈ? (ਪ੍ਰਸ਼ਨਵਾਚਕ ਪੜਨਾਉਂ)

ਤੂੰ ਘਿਉ ਲੈ ਆ, ਭਾਵੇਂ 'ਕਿਨ੍ਹਾਂ' ਤੋਂ ਮਿਲੇ। (ਅਨਿਸਚਿਤ ਪੜਨਾਉਂ)

(6) ਸ਼ਬਦ 'ਸਭ', 'ਕਈ', 'ਅਨੇਕ' ਤੇ ਹੋਰ ਸਾਰੇ 'ਲਾਂ-ਅੰਤ' ਅਨਿਸਚਿਤ ਪੜਨਾਉਂ ਸਦਾ ਬਹੁਵਚਨ ਹੀ ਹੁੰਦੇ ਹਨ; ਜਿਨ੍ਹਾਂ ਦਾ ਰੂਪਾਂਤਰ ਇਸ ਪਰਕਾਰ ਹੁੰਦਾ ਹੈ :—

| | | | |
|---|---|---|---|
| ਸਾਧਾਰਣ ਰੂਪ— | ਸਭ | ਕਈ | ਅਨੇਕ |
| ਸੰਬੰਧਕੀ ਰੂਪ— | ਸਭਨਾਂ (ਨੇ) | ਕਈਆਂ (ਨੇ) | ਅਨੇਕਾਂ (ਨੇ) |
| ਸਾਧਾਰਣ ਰੂਪ— | ਬਾਜੇ | ਬਹੁਤੇ | ਵਿਰਲੇ |
| ਸੰਬੰਧਕੀ ਰੂਪ— | ਬਾਜ਼ਿਆਂ (ਨੂੰ) | ਬਹੁਤਿਆਂ (ਨੂੰ) | ਵਿਰਲਿਆਂ (ਨੂੰ) |

(7) 'ਕੋਈ', 'ਇੱਕ' ਤੇ 'ਹੋਰ' ਦੇ ਰੂਪ 'ਇੱਕਵਚਨ' ਵੀ ਹੁੰਦੇ ਹਨ ਤੇ 'ਬਹੁਵਚਨ' ਵੀ; ਜਿਹਾ ਕਿ—

| ਅਵਸਥਾ | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
|---|---|---|---|---|
| ਸਾਧਾਰਣ | ਕੋਈ | ਕੋਈ | ਇੱਕ | ਇੱਕ |
| ਸੰਬੰਧਕੀ | ਕਿਸੇ (ਤੋਂ) | ਕਿਨ੍ਹਾਂ(ਤੋਂ) | ਇੱਕ (ਨੂੰ) | ਇੱਕਨਾਂ(ਨੂੰ) |
| ਸਾਧਾਰਣ | ਹੋਰ | ਹੋਰ,ਹੋਰੀ | | |
| ਸੰਬੰਧਕੀ | ਹੋਰ,ਹੋਰਸ | ਹੋਰਨਾਂ,ਹੋਰਾਂ | | |

(8) 'ਹੋਰੀ', 'ਹੋਰਾਂ' ਤੇ 'ਹੁਰਾਂ' ਇੱਕਵਚਨ ਨਾਂਵਾਂ ਨਾਲ ਆ ਕੇ ਅਦਬ ਪਰਗਟ ਕਰਦੇ ਹਨ; ਜਿਹਾ ਕਿ—ਮੇਰੇ ਚਾਚਾ ਹੋਰੀ ਦਿੱਲੀ ਰਹਿੰਦੇ ਹਨ। ਤੁਸਾਂ ਇਹ ਗੱਲ ਭਾਈਏ ਹੋਰਾਂ ਨੂੰ ਸਮਝਾ ਦੇਣੀ। ਤੂੰ ਹੁਣ ਘਰ ਜਾ ਕੇ ਆਪਣੇ ਨਾਨੇ ਹੁਰਾਂ ਨੂੰ ਨਾਲ ਲੇ ਆ।

### ਅਭਿਆਸ

1. ਦੱਸੋ, ਅਨਿਸਚਿਤ ਪੜਨਾਂਉਂ ਕਿਹਨੂੰ ਕਹਿੰਦੇ ਹਨ ?
2. 'ਕਿਸ', 'ਕਿਸੇ' ਤੇ 'ਕਿਨ੍ਹਾਂ' ਨੂੰ ਵਾਕਾਂ ਵਿੱਚ ਵਰਤੋ।
3. 'ਕੋਈ', 'ਇੱਕ' ਤੇ 'ਹੋਰ' ਦੀ ਰੂਪਸਾਧਨਾ ਲਿਖ ਕੇ ਦੱਸੋ।

## ਨਿਚੋੜ

ਪਿਆਰੇ ਪਾਠਕੋ! ਇਸ ਅਧਿਆਇ ਦਾ ਨਿਚੋੜ ਇਹ ਹੈ ਕਿ ਸਾਰੇ ਪੜਨਾਉਂ ਛੇ ਪਰਕਾਰ ਦੇ ਹਨ, ਜਿਨ੍ਹਾਂ ਦੇ ਨੰਬਰ, ਨਾਉਂ ਤੇ ਉਦਾਹਰਣ ਇਸ ਪਰਕਾਰ ਹਨ :—

(1) ਪੁਰਖਵਾਚਕ; ਜਿਵੇਂ—ਮੈਂ, ਤੂੰ, ਉਹ।
(2) ਸੰਬੰਧਵਾਚਕ; ਜਿਵੇਂ—ਜੋ, ਸੋ, ਜਿਹੜਾ।
(3) ਪ੍ਰਸ਼ਨਵਾਚਕ; ਜਿਵੇਂ—ਕੌਣ, ਕੀ, ਕਿਹੜਾ।
(4) ਨਿਜਵਾਚਕ; ਜਿਵੇਂ—ਆਪ, ਆਪਸ, ਆਪੋ।
(5) ਨਿਸਚੇਵਾਚਕ; ਜਿਵੇਂ—ਇਹ, ਉਹ, ਐਹ, ਔਹ।
(6) ਅਨਿਸਚਿਤ; ਜਿਵੇਂ—ਕੋਈ, ਕੁਝ, ਕਈ, ਹੋਰ।

# ਛੇਵਾਂ ਅਧਿਆਇ

(ਵਿਸ਼ੇਸ਼ਣਾਂ ਦੀ ਵੰਡ ਤੇ ਰੂਪਾਂਤਰ)

## (1) ਗੁਣਵਾਚਕ ਵਿਸ਼ੇਸ਼ਣ

ਚੰਗਾ ਮੁੰਡਾ। ਪੁਰਾਣਾ ਕੋਟ। ਗੁਆਊ ਨੌਕਰ।
ਅਰਬੀ ਘੋੜਾ। ਸੂਤੀ ਕੱਪੜਾ। ਦੇਸੀ ਘਿਉ।

ਵੇਖੋ! ਏਹਨਾਂ ਉਦਾਹਰਣਾਂ ਵਿੱਚ ਵਰਤੇ ਹੋਏ ਵਿਸ਼ੇਸ਼ਣ 'ਚੰਗਾ', 'ਪੁਰਾਣਾ' ਤੇ 'ਗੁਆਊ' ਆਦਿ ਦੱਸਦੇ ਹਨ ਕਿ 'ਮੁੰਡੇ', 'ਕੋਟ' ਤੇ 'ਨੌਕਰ' ਆਦਿ ਵਿੱਚ ਕਿਸ ਕਿਸ ਗੁਣ ਜਾਂ ਔਗੁਣ ਦੀ ਵਿਸ਼ੇਸ਼ਤਾ ਹੈ; ਇਸ ਲਈ ਏਹਨਾਂ ਨੂੰ 'ਗੁਣਵਾਚਕ ਵਿਸ਼ੇਸ਼ਣ' ਆਖਦੇ ਹਨ। ਸੋ–

ਲੱਛਣ

ਜਿਹੜਾ ਸ਼ਬਦ ਕਿਸੇ ਜੀਵ ਜਾਂ ਚੀਜ਼ ਦਾ ਗੁਣ-ਔਗਣ ਦੱਸੇ, ਉਹਨੂੰ **ਗੁਣਵਾਚਕ ਵਿਸ਼ੇਸ਼ਣ** ਆਖਦੇ ਹਨ; ਜਿਹਾ ਕਿ– ਚੰਗਾ, ਪੁਰਾਣਾ, ਗੁਆਊ, ਅਰਬੀ, ਸੂਤੀ, ਦੇਸੀ।

ਪਰ ਚੇਤੇ ਰੱਖੋ ਕਿ :–

(1) ਜਿਨ੍ਹਾਂ ਗੁਣਵਾਚਕਾਂ ਦੇ ਅੰਤ ਵਿੱਚ 'ਕੰਨਾ' (ਾ) ਹੋਵੇ; ਓਹਨਾਂ ਦੇ ਰੂਪ 'ਲਿੰਗ', 'ਵਚਨ' ਤੇ 'ਅਵਸਥਾ' ਕਰਕੇ ਇਉਂ ਹੁੰਦੇ ਹਨ :–

| ਅਵਸਥਾ | ਪੁਲਿੰਗ | | ਇ: ਲਿੰਗ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਚੰਗਾ | ਚੰਗੇ | ਚੰਗੀ | ਚੰਗੀਆਂ |
| ਸੰਬੰਧਕੀ | ਚੰਗੇ | ਚੰਗਿਆਂ | ਚੰਗੀ | ਚੰਗੀਆਂ |
| ਸੰਬੋਧਨੀ | ਚੰਗਿਆ ! | ਚੰਗਿਓ ! | ਚੰਗੀਏ ! | ਚੰਗੀਓ ! |

(2) ਜਿਨ੍ਹਾਂ ਗੁਣਵਾਚਕਾਂ ਦੇ ਅੰਤ ਵਿੱਚ 'ਕੰਨਾ' (ਾ) ਨਾ ਹੋਵੇ,

ਕੋਈ ਹੋਰ 'ਲਗ' ਹੋਵੇ, ਓਹਨਾਂ ਦੇ ਰੂਪ ਜਿਉਂ ਦੇ ਤਿਉਂ ਰਹਿੰਦੇ ਹਨ, ਕਦੇ ਬਦਲਦੇ ਨਹੀਂ; ਜਿਹਾ ਕਿ—ਅਰਬੀ ਘੋੜਾ, ਅਰਬੀ ਘੋੜੇ; ਅਰਬੀ ਘੋੜੀ, ਅਰਬੀ ਘੋੜੀਆਂ। ਪਰ—

ਜੇ ਅਜੇਹੇ ਗੁਣਵਾਚਕਾਂ ਨਾਲ 'ਵਿਸ਼ੇਸ਼' ਨਾ ਹੋਵੇ, ਤਾਂ ਓਹਨਾਂ ਦੇ ਰੂਪ ਜ਼ਰੂਰ ਬਦਲਦੇ ਹਨ; ਜਿਹਾ ਕਿ—

| ਅਵਸਥਾ | ਪੁਲਿੰਗ | | ਇ: ਲਿੰਗ | |
|---|---|---|---|---|
| | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਲੋਭੀ | ਲੋਭੀ | ਲੋਭਣ | ਲੋਭਣਾਂ |
| ਸੰਬੰਧਕੀ | ਲੋਭੀ | ਲੋਭੀਆਂ | ਲੋਭਣ | ਲੋਭਣਾਂ |
| ਸੰਬੋਧਨੀ | ਲੋਭੀਆ ! | ਲੋਭੀਓ ! | ਲੋਭਣੇ ! | ਲੋਭਣੋ ! |

(3) 'ਸੰਮਿਲਿਤ ਸੰਬੰਧਕੀ ਰੂਪ' ਵਿਸ਼ੇਸ਼ਣਾਂ ਦਾ ਵੀ ਹੁੰਦਾ ਹੈ; ਜਿਹਾ ਕਿ—'ਮੰਦੀਂ' ਕੰਮੀਂ, 'ਆਪਣੀਂ' ਹੱਥੀਂ, 'ਇਨ੍ਹੀਂ' ਦਿਨੀਂ।

(4) ਅੱਜ ਕੱਲ ਗੁਣਵਾਚਕਾਂ ਦੇ 'ਬਹੁਵਚਨ ਸੰਬੰਧਕੀ ਰੂਪ' ਦੀ ਥਾਂ 'ਇੱਕਵਚਨ ਸੰਬੰਧਕੀ ਰੂਪ' ਵੀ ਆਮ ਵਰਤਿਆ ਜਾਂਦਾ ਹੈ; ਜਿਵੇਂ—

'ਚੰਗਿਆਂ' ਕੰਮਾਂ ਦਾ ਫਲ ਚੰਗਾ, 'ਮੰਦਿਆਂ' ਕੰਮਾਂ ਦਾ ਫਲ ਮੰਦਾ।

ਦੀ ਥਾਂ

'ਚੰਗੇ' ਕੰਮਾਂ ਦਾ ਫਲ ਚੰਗਾ, 'ਮੰਦੇ' ਕੰਮਾਂ ਦਾ ਫਲ ਮੰਦਾ।

ਗੁਣਵਾਚਕਾਂ ਦੀ ਰਚਨਾ—

(1) ਕਈ ਗੁਣਵਾਚਕ ਵਿਸ਼ੇਸ਼ਣ 'ਨਾਵਾਂ' ਤੇ 'ਕਿਰਿਆਂ' ਨਾਲ ਕੋਈ 'ਅਗੇਤਰ' ਲਾਇਆਂ ਹੀ ਬਣਦੇ ਹਨ; ਜਿਹਾ ਕਿ—

ਅ—ਅਰੋਗ, ਅਟਲ, ਅਮਰ, ਅਜੀਤ, ਅਖੁੱਟ, ਅਟੁੱਟ।

ਅਣ—ਅਣਜਾਣ, ਅਣਗਿਣਤ, ਅਣਲੱਭ, ਅਣਪੜ੍ਹ।

ਨਿਰ—ਨਿਰਭਉ, ਨਿਰਵੈਰ, ਨਿਰਬਲ, ਨਿਰਧਨ, ਨਿਰਲੋਭ।

ਬੇ—ਬੇਸਮਝ, ਬੇਡੌਲ, ਬੇਖ਼ਬਰ, ਬੇਸੁਰਤ, ਬੇਕਰ।

ਸ੍ਵੈ—ਸ੍ਵੈਦੇਸ਼, ਸ੍ਵੈਮਾਨ, ਸ੍ਵੈਰਾਜ, ਸ੍ਵੈ-ਸਤਕਾਰ।

(6) ਬਹੁਤੇ ਗੁਣਵਾਚਕ ਵਿਸ਼ੇਸ਼ਣ, 'ਨਾਵਾਂ' ਤੇ 'ਕਿਰਿਆ' ਆਦਿ ਦੇ ਅੰਤ ਵਿੱਚ ਕੋਈ 'ਪਿਛੇਤਰ' ਲਾਇਆਂ ਹੀ ਬਣਦੇ ਹਨ; ਜਿਵੇਂ—

ਾ—ਭੁੱਖਾ, ਪਿਆਸਾ, ਸੱਚਾ, ਝੂਠਾ, ਲੂਣਾ।
ੀ—ਰੋਗੀ, ਲੋਭੀ, ਦੇਸੀ, ਸੂਤੀ, ਅਰਬੀ, ਤੁਰਕੀ।
ਊ—ਖਾਊ, ਗੁਆਊ, ਕਮਾਊ, ਬਚਾਊ, ਡਰੂ।
ਲ—ਦੁੱਧਲ (ਗਾਂ), ਮੁੱਛਲ, ਢਿੱਢਲ, ਜ਼ਿੱਦਲ।
ਲਾ—ਰੇਤਲਾ, ਮੁੱਢਲਾ, ਅੰਤਲਾ, ਹੇਠਲਾ, ਉੱਪਰਲਾ।

(7) ਕਈ ਗੁਣਵਾਚਕ ਵਿਸ਼ੇਸ਼ਣ 'ਅਗੇਤਰ' ਤੇ 'ਪਿਛੇਤਰ', ਦੋਵੇਂ, ਲਾਇਆਂ ਹੀ ਬਣਦੇ ਹਨ; ਜਿਹਾ ਕਿ—

ਨਿਕੰਮਾ (ਨਿ+ਕੰਮ+ਆ), ਮਖੱਟੂ (ਮ+ਖੱਟ+ਊ),
ਬੇਸੁਰਾ (ਬੇ+ਸੁਰ+ਆ), ਬੇਢੰਗਾ (ਬੇ+ਢੰਗ+ਆ),
ਸੁਦੇਸ਼ੀ (ਸੁ+ਦੇਸ਼+ ੀ), ਬਿਦੇਸੀ (ਬਿ+ਦੇਸ+ ੀ),

## ਅਭਿਆਸ

1. ਗੁਣਵਾਚਕ ਵਿਸ਼ੇਸ਼ਣ ਦਾ ਲੱਛਣ ਦੱਸੋ ਤੇ ਉਦਾਹਰਣ ਵੀ ਦਿਓ।
2. ਸੱਖਣੀਆਂ ਥਾਵਾਂ ਤੇ ਗੁਣਵਾਚਕ ਵਿਸ਼ੇਸ਼ਣ ਭਰੋ :—
   ......ਬੱਕਰਾ । ......ਘੋੜਾ । ......ਕੱਪੜਾ । ......ਧਾਗਾ।
   ......ਪਾਣੀ । ......ਮਿੱਟੀ । ......ਤੇਲ । ......ਲੂਣ।
3. 'ਅਗੇਤਰ' ਲਾ ਕੇ ਇਨ੍ਹਾਂ ਸ਼ਬਦਾਂ ਤੋਂ ਵਿਸ਼ੇਸ਼ਣ ਬਣਾਓ :—
   ਰੋਗ, ਡਰ, ਭਉ, ਸਮਝ, ਸੁਰਤ, ਬਲ, ਪੜ੍ਹ।
4. 'ਪਿਛੇਤਰ' ਲਾ ਕੇ ਇਨ੍ਹਾਂ ਸ਼ਬਦਾਂ ਤੋਂ ਵਿਸ਼ੇਸ਼ਣ ਬਣਾਓ :—
   ਰੇਤ, ਦੁੱਧ, ਮੁੱਛ, ਖਾ, ਗੁਆ, ਉੱਪਰ, ਹੇਠ।
5. ਪੰਜ ਅਜੇਹੇ ਗੁਣਵਾਚਕ ਵਿਸ਼ੇਸ਼ਣ ਦੱਸੋ, ਜਿਹੜੇ ਮੂਲ ਸ਼ਬਦਾਂ ਨਾਲ ਅਗੇਤਰ ਤੇ ਪਿਛੇਤਰ, ਦੋਵੇਂ, ਲਾ ਕੇ ਬਣਾਏ ਗਏ ਹੋਣ, ਤੇ ਫਿਰ ਉਨ੍ਹਾਂ ਨੂੰ ਵਾਕਾਂ ਵਿੱਚ ਵੀ ਵਰਤੋ।

# ਗੁਣਵਾਚਕਾਂ ਦੀ ਤੁਲਨਾ

ਦੋ ਜਾਂ ਵਧੀਕ ਵਸਤਾਂ ਦੇ ਕਿਸੇ ਗੁਣ ਜਾਂ ਔਗੁਣ ਦਾ 'ਟਾਕਰਾ ਕਰਨ' ਨੂੰ 'ਤੁਲਨਾ' ਆਖਦੇ ਹਨ, ਜਿਸ ਦੀਆਂ ਤਿੰਨ ਅਵਸਥਾਂ ਹਨ-(1) ਸਾਧਾਰਣ; (2) ਅਧਿਕਤਰ; ਤੇ (3) ਅਧਿਕਤਮ। ਇਨ੍ਹਾਂ ਦੇ ਲੱਛਣ ਤੇ ਉਦਾਹਰਣ ਇਸ ਪਰਕਾਰ ਹਨ :-

(1) ਸਾਧਾਰਣ ਅਵਸਥਾ-ਜਦੋਂ ਕਿਸੇ ਵਸਤੂ ਦੀ ਤੁਲਨਾ ਕਿਸੇ ਦੂਜੀ ਵਸਤੂ ਨਾਲ ਹੁੰਦੀ ਹੀ ਨਹੀਂ; ਜਿਹਾ ਕਿ-ਚੰਗਾ (ਮੁੰਡਾ), ਪੁਰਾਣਾ (ਕੋਟ), ਉੱਚਾ (ਪਹਾੜ), ਗੁਆਊ (ਨੌਕਰ)।

(2) ਅਧਿਕਤਰ ਅਵਸਥਾ-ਜਦੋਂ ਤੁਲਨਾ ਦੋ ਵਸਤਾਂ ਵਿੱਚ ਹੋਵੇ ਤੇ ਇੱਕ ਨੂੰ 'ਦੂਜੀ ਨਾਲੋਂ' ਅਧਿਕ ਗੁਣ ਵਾਲੀ ਦੱਸਿਆ ਜਾਵੇ; ਜਿਹਾ ਕਿ-ਇਹ ਡੰਡਾ ਉਸ ਡੰਡੇ ਨਾਲੋਂ ਛੋਟਾ ਹੈ। ਇਹ ਛਤਰੀ ਉਸ ਛਤਰੀ ਨਾਲੋਂ ਚੰਗੀ ਹੈ।

(3) ਅਧਿਕਤਮ ਅਵਸਥਾ-ਜਦੋਂ ਤੁਲਨਾ ਦੋ ਤੋਂ ਵਧੀਕ ਵਸਤਾਂ ਵਿੱਚ ਹੋਵੇ ਤੇ ਇੱਕ ਨੂੰ 'ਸਾਰੀਆਂ ਨਾਲੋਂ' ਵਧੀਕ ਗੁਣ ਵਾਲੀ ਦੱਸਿਆ ਜਾਵੇ; ਜਿਹਾ ਕਿ-ਹਿਮਾਲਾ ਸਾਰਿਆਂ ਪਹਾੜਾਂ ਤੋਂ ਉੱਚਾ ਹੈ। ਇਹ ਮੁੰਡਾ ਸਾਰਿਆਂ ਮੁੰਡਿਆਂ ਤੋਂ ਚੰਗਾ ਹੈ। ਗੁਲਾਬ ਦਾ ਫੁੱਲ ਸਾਰਿਆਂ ਫੁੱਲਾਂ ਨਾਲੋਂ ਸੁਹਣਾ ਹੈ।

ਪਰ ਚੇਤੇ ਰੱਖੋ ਕਿ :-

(1) ਅਧਿਕਤਰ ਤੇ ਅਧਿਕਤਮ ਅਵਸਥਾ ਦੇ ਗੁਣਵਾਚਕਾਂ ਤੋਂ ਪਹਿਲਾਂ ਸੰਬੰਧਕ 'ਤੋਂ' ਜਾਂ 'ਨਾਲੋਂ' ਜ਼ਰੂਰ ਹੁੰਦਾ ਹੈ; ਜਿਹਾ ਕਿ-

ਇਹ ਛਤਰੀ ਉਸ ਛਤਰੀ 'ਨਾਲੋਂ ਚੰਗੀ' ਹੈ। (ਅਧਿਕਤਰ)

ਇਹ ਰੁੱਖ ਸਾਰਿਆਂ ਰੁੱਖਾਂ 'ਤੋਂ ਉੱਚਾ' ਹੈ। (ਅਧਿਕਤਮ)

(2) ਜਦੋਂ ਗੁਣਵਾਚਕ ਦੇ ਅੰਤ ਵਿੱਚ 'ਕੰਨਾ' (ਾ) ਹੋਵੇ, ਤਾਂ ਉਸ ਦਾ 'ਅਧਿਕਤਰ' ਰੂਪ 'ਕੰਨੇ' ਨੂੰ '੍ਹ' ਨਾਲ ਬਦਲ ਕੇ ਅੱਗੇ 'ਰਾ' ਲਾਇਆਂ ਵੀ ਬਣਦਾ ਹੈ; ਜਿਹਾ ਕਿ-ਇਹ ਡੰਡਾ ਉਸ ਡੰਡੇ ਨਾਲੋਂ 'ਛੁਟੇਰਾ' ਹੈ। ਇਹ ਛਤਰੀ ਉਸ ਛਤਰੀ ਨਾਲੋਂ 'ਚੰਗੇਰੀ' ਹੈ।

(3) ਸੰਸਕ੍ਰਿਤ ਵਿੱਚ 'ਤਰ' ਤੇ 'ਤਮ' ਲਾਇਆਂ, ਅਤੇ ਫ਼ਾਰਸੀ ਵਿੱਚ 'ਤਰ' ਤੇ 'ਤਰੀਨ' ਲਾਇਆਂ 'ਅਧਿਕਤਰ' ਤੇ 'ਅਧਿਕਤਮ' ਅਵਸਥਾ ਦੇ ਰੂਪ ਬਣਦੇ ਹਨ; ਜਿਹਾ ਕਿ-

| ਬੋਲੀ | ਸਾਧਾਰਣ ਰੂਪ | ਅਧਿਕਤਰ ਰੂਪ | ਅਧਿਕਤਮ ਰੂਪ |
|---|---|---|---|
| ਸੰਸਕ੍ਰਿਤ— | ਲਘੁ (ਛੋਟਾ) | ਲਘੁਤਰ | ਲਘੁਤਮ |
| | ਪ੍ਰਿਯ (ਪਿਆਰਾ) | ਪ੍ਰਿਯਤਰ | ਪ੍ਰਿਯਤਮ |
| ਫ਼ਾਰਸੀ— | ਨੇਕ (ਭਲਾ) | ਨੇਕਤਰ | ਨੇਕਤਰੀਨ |
| | ਬਦ (ਬੁਰਾ) | ਬਦਤਰ | ਬਦਤਰੀਨ |

ਨੋਟ—ਸੰਸਕ੍ਰਿਤ ਦੇ ਸ਼ਬਦ 'ਲਘੁ' ਨੂੰ ਪੰਜਾਬੀ ਵਾਲੇ 'ਲਘੂ' ਬੋਲਦੇ ਹਨ, ਤੇ 'ਪ੍ਰਿਯ' ਨੂੰ 'ਪ੍ਰਿਅ ਵਾਂਙੂ' ਲਿਖਦੇ ਹਨ।

### ਅਭਿਆਸ

1. ਦੱਸੋ, 'ਗੁਣਵਾਚਕ ਵਿਸ਼ੇਸ਼ਣ' ਕਿਹਨੂੰ ਕਹਿੰਦੇ ਹਨ, ਤੇ 'ਤੁਲਨਾ' ਕਿਹਨੂੰ ? ਉਦਾਹਰਣ ਵੀ ਦਿਓ।
2. ਦੱਸੋ, 'ਤੁਲਨਾ' ਕਰਕੇ ਗੁਣਵਾਚਕ ਵਿਸ਼ੇਸ਼ਣਾਂ ਦੀਆਂ ਅਵਸਥਾ ਕਿੰਨੀਆਂ ਤੇ ਕਿਹੜੀਆਂ ਕਿਹੜੀਆਂ ਹਨ ?
3. ਹੇਠਾਂ ਲਿਖੇ ਗੁਣਵਾਚਕਾਂ ਦੇ 'ਅਧਿਕਤਰ' ਤੇ 'ਅਧਿਕਤਮ' ਰੂਪ ਦੱਸੋ ਤੇ ਉਨ੍ਹਾਂ ਨੂੰ ਵਾਕਾਂ ਵਿੱਚ ਵੀ ਵਰਤੋ :—
   ਉੱਚਾ, ਵੱਡਾ, ਛੋਟਾ, ਮੂਰਖ, ਲਘੂ, ਨੇਕ, ਬਦ, ਪ੍ਰਿਯ।
4. 'ਏਰਾ' ਲਾ ਕੇ ਇਨ੍ਹਾਂ ਗੁਣਵਾਚਕਾਂ ਦੇ ਅਧਿਕਤਰ ਰੂਪ ਦੱਸੋ :—
   ਚੰਗਾ, ਮੰਦਾ, ਭਲਾ, ਬੁਰਾ, ਕੌੜਾ, ਮਿੱਠਾ, ਉੱਚਾ।

# (2) ਸੰਖਿਅਕ ਵਿਸ਼ੇਸ਼ਣ

(1) ਇੱਕ ਸੇਬ। ਦੋ ਅਨਾਰ। ਚਾਰ ਮਨੁੱਖ।

(2) ਥੋੜੇ ਲੱਡੂ। ਬਹੁਤੇ ਪੈਸੇ। ਸਾਰੇ ਪੰਛੀ।

ਵੇਖੋ ! ਏਹਨਾਂ ਉਦਾਹਰਨਾਂ ਵਿੱਚ 'ਨਾਵਾਂ' ਤੋਂ ਪਹਿਲਾਂ ਲੱਗੇ ਹੋਏ ਸ਼ਬਦ (ਇੱਕ, ਦੋ ਤੇ ਸਾਰੇ, ਆਦਿ) ਵਿਸ਼ੇਸ਼ਣ ਹਨ, ਜੋ ਵਸਤਾਂ ਦੀ 'ਗਿਣਤੀ' ਜਾਂ 'ਸੰਖਿਆ' ਦੱਸਦੇ ਹਨ; ਇਸ ਲਈ ਏਹਨਾਂ ਨੂੰ 'ਗਿਣਤੀਵਾਚਕ' ਜਾਂ 'ਸੰਖਿਅਕ ਵਿਸ਼ੇਸ਼ਣ' ਆਖਦੇ ਹਨ।

ਪਰ ਜਿੱਥੇ 'ਇੱਕ', 'ਦੋ' ਤੇ 'ਚਾਰ' ਪੂਰੀ-ਪੂਰੀ ਗਿਣਤੀ ਦੱਸਦੇ ਹਨ, ਉੱਥੇ 'ਥੋੜੇ', 'ਬਹੁਤੇ' ਤੇ 'ਸਾਰੇ' ਨਿਸਚਿਤ ਜਾਂ ਪੂਰੀ-ਪੂਰੀ ਗਿਣਤੀ ਨਹੀਂ ਦੱਸਦੇ; ਇਸ ਲਈ 'ਇੱਕ', 'ਦੋ' ਤੇ 'ਚਾਰ' ਨੂੰ 'ਪੂਰਨ' ਜਾਂ 'ਸਾਧਾਰਨ ਸੰਖਿਅਕ ਵਿਸੇਸ਼ਣ' ਆਖਦੇ ਹਨ; ਅਤੇ 'ਥੋੜੇ', 'ਬਹੁਤੇ' ਤੇ 'ਸਾਰੇ' ਨੂੰ 'ਅਪੂਰਨ' ਜਾਂ 'ਅਨਿਸਚਿਤ ਸੰਖਿਅਕ ਵਿਸ਼ੇਸ਼ਣ'।

( 2 )

(1) ਰਾਜੇ ਦੇ 'ਚਾਰੇ' ਪੁੱਤਰ ਭੋਲੇ ਹਨ।

(2) ਉਸ ਦੇ 'ਅੱਠੇ' ਵਜ਼ੀਰ ਸਿਆਣੇ ਹੋਏ।

ਵੇਖੋ ! ਏਹਨਾਂ ਵਾਕਾਂ ਵਿੱਚ ਵਰਤੇ ਹੋਏ ਵਿਸ਼ੇਸ਼ਣ 'ਚਾਰੇ' ਤੇ 'ਅੱਠੇ' ਦੱਸਦੇ ਹਨ ਕਿ ਰਾਜੇ ਦੇ ਪੁੱਤਰ ਕੇਵਲ 'ਚਾਰ' ਤੇ ਵਜ਼ੀਰ ਕੇਵਲ 'ਅੱਠ' ਹਨ, ਵਧੀਕ ਨਹੀਂ; ਪਰ ਪੁੱਤਰ 'ਸਾਰੇ ਦੇ ਸਾਰੇ' ਭੋਲੇ ਤੇ ਵਜ਼ੀਰ 'ਸਾਰ ਦੇ ਸਾਰੇ' ਸਿਆਣੇ ਹਨ; ਇਸ ਲਈ ਏਹਨਾਂ ਨੂੰ 'ਸਰਬ-ਬੋਧਕ' ਜ 'ਸਮੁੱਚਤਾਬੋਧਕ ਸੰਖਿਅਕ ਵਿਸ਼ੇਸ਼ਣ' ਕਿਹਾ ਜਾਂਦਾ ਹੈ।

ਸੋ ਸਾਰੇ ਸੰਖਿਅਕ ਵਿਸ਼ੇਸ਼ਣ ਤਿੰਨ ਪਰਕਾਰ ਦੇ ਹੋਏ, ਜਿਨ੍ਹਾਂ ਦੇ ਨੰਬਰ, ਨਾਉਂ, ਲੱਛਣ ਤੇ ਉਦਾਹਰਣ ਇਸ ਪਰਕਾਰ ਹਨ :–

(1) ਜਿਹੜੇ ਵਿਸ਼ੇਸ਼ਣ ਵਸਤਾਂ ਦੀ ਪੂਰੀ-ਪੂਰੀ ਗਿਣਤੀ ਦੱਸਦੇ ਹਨ, ਓਹਨਾਂ ਨੂੰ **ਸਾਧਾਰਨ ਸੰਖਿਅਕ ਵਿਸ਼ੇਸ਼ਣ** ਆਖਦੇ ਹਨ; ਜਿਹਾ ਕਿ—ਇੱਕ, ਦੋ, ਚਾਰ, ਛੇ, ਦਸ।

(2) ਜਿਹੜੇ ਵਿਸ਼ੇਸ਼ਣ ਵਸਤਾਂ ਦੀ ਗਿਣਤੀ ਤਾਂ ਦੱਸਦੇ ਹਨ ਪਰ ਪੂਰੀ-ਪੂਰੀ ਨਹੀਂ, ਓਹਨਾਂ ਨੂੰ **ਅਨਿਸਚਿਤ ਸੰਖਿਅਕ ਵਿਸ਼ੇਸ਼ਣ** ਆਖਦੇ ਹਨ; ਜਿਹਾ ਕਿ—ਥੋੜੇ, ਬਹੁਤੇ, ਸਾਰੇ, ਕਈ, ਅਨੇਕ।

(3) ਜਿਨ੍ਹਾਂ ਵਿਸ਼ੇਸ਼ਣਾਂ ਦੁਆਰਾ ਕੁਝਕੁ ਵਸਤਾਂ ਦੀ ਸਮੁੱਚੀ ਗਿਣਤੀ ਦਾ ਬੋਧ ਹੋਵੇ, ਓਹਨਾਂ ਨੂੰ 'ਸਰਬਬੋਧਕ' ਜਾਂ **ਸਮੁੱਚਤਾ ਬੋਧਕ ਸੰਖਿਅਕ ਵਿਸ਼ੇਸ਼ਣ** ਕਿਹਾ ਜਾਂਦਾ ਹੈ; ਜਿਹਾ ਕਿ—ਚਾਰੇ, ਪੰਜੇ, ਅੱਠੇ, ਦੱਸੇ, ਯਾਰਾਂ ਦੇ ਯਾਰਾਂ, ਬਾਰਾਂ ਦੇ ਬਾਰਾਂ।

ਪਰ ਚੇਤੇ ਰੱਖੋ ਕਿ :—

(1) ਸਾਧਾਰਨ ਸੰਖਿਅਕ ਵਿਸ਼ੇਸ਼ਣ 'ਇੱਕ' ਦਾ ਰੂਪ ਕਦੇ ਨਹੀਂ ਬਦਲਦਾ; ਜਿਹਾ ਕਿ—

ਸਾਧਾਰਨ ਰੂਪ—'ਇਕ' ਮੁੰਡਾ, 'ਇੱਕ' ਕੁੜੀ।
ਸੰਬੰਧਕੀ ਰੂਪ—'ਇੱਕ' ਮੁੰਡੇ ਨੂੰ, 'ਇੱਕ' ਕੁੜੀ ਨੂੰ।

(2) ਸਾਧਾਰਨ ਸੰਖਿਅਕ ਵਿਸ਼ੇਸ਼ਣ 'ਦੋ' ਦਾ ਸੰਬੰਧਕੀ ਰੂਪ 'ਦੁਹਾਂ', 'ਤਿੰਨ' ਦਾ 'ਤਿੰਨਾਂ' ਤੇ 'ਚਾਰ' ਦਾ 'ਚਹੁੰ' ਜਾਂ 'ਚਹੁੰਆਂ' ਹੁੰਦਾ ਹੈ; ਜਿਹਾ ਕਿ—ਦੁਹਾਂ ਮੁੰਡਿਆਂ ਨੂੰ, ਤਿੰਨਾਂ ਕੁੜੀਆਂ ਨੂੰ, 'ਚਹੁੰ' ਜਾਂ 'ਚਹੁੰਆਂ' ਬੱਚਿਆਂ ਨੂੰ।

(3) 'ਪੰਜ', 'ਛੇ', 'ਸੱਤ' ਤੇ ਹੋਰ ਕਈਆਂ ਗਿਣਤੀ-ਵਾਚਕਾਂ ਦੇ ਸੰਬੰਧਕੀ ਰੂਪ ਓਹਨਾਂ ਦੇ ਅੰਤ ਵਿੱਚ 'ਾਂ' ਜਾਂ 'ਆਂ' ਵਧਾਇਆਂ ਬਣਦੇ ਹਨ; ਜਿਵੇਂ—ਪੰਜਾਂ, ਛਿਆਂ, ਦਸਾਂ, ਸਾਰਿਆਂ, ਕਈਆਂ, ਅਨੇਕਾਂ (ਨੇ)।

(4) ਜੇ ਸਾਧਾਰਣ ਸੰਖਿਅਕ ਦੇ ਅੰਤ ਵਿੱਚ 'ਕੰਨਾ' ( ਾ ) ਹੋਵੇ, ਤਾਂ ਉਹਦਾ ਸੰਬੰਧਕੀ ਰੂਪ 'ਕੰਨੇ' ਦੀ ਥਾਂ 'ਾਂ' ਕੀਤਿਆਂ ਬਣਦਾ ਹੈ; ਜਿਵੇਂ—ਬਵੰਜਾ—ਬਵੰਜਾਂ; ਛਿਵੰਜਾ—ਛਿਵੰਜਾਂ।

(5) ਜਿੱਥੇ ਸਾਧਾਰਣ ਸੰਖਿਅਕ ਦੇ ਅੰਤ ਵਿੱਚ ਅੱਗੇ ਹੀ 'ਾਂ' ਹੋਵੇ, ਉੱਥੇ ਹੋਰ ਕਝ ਨਹੀਂ ਲੱਗਦਾ; ਜਿਵੇਂ—ਯਾਰਾਂ—ਯਾਰਾਂ, ਬਾਰਾਂ—ਬਾਰਾਂ, ਸੋਲਾਂ—ਸੋਲਾਂ।

(6) ਜੇ ਸਾਧਾਰਣ ਸੰਖਿਅਕ ਦੇ ਅੰਤ ਵਿੱਚ 'ਵੇ' ਜਾਂ 'ਵੇਂ' ਹੋਵੇ, ਤਾਂ ਓਹਦਾ ਸੰਬੰਧਕੀ ਰੂਪ ਕਦੇ ਤਾਂ ਓਹੋ ਹੁੰਦਾ ਹੈ ਤੇ ਕਦੇ ਉਹਦੇ ਅੱਗੇ 'ਆਂ' ਵਧਾਇਆਂ ਬਣਦਾ ਹੈ; ਜਿਹਾ ਕਿ—ਨੱਵੇ—ਦਾ ਨੱਵੇ ਜਾਂ ਨੱਵਿਆਂ ਇਕਾਨਵੇਂ ਦਾ ਇਕਾਨਵੇਂ ਜਾਂ ਇਕਾਨਵਿਆਂ।

(7) ਅਨਿਸਚਿਤ ਸੰਖਿਅਕ ਵਿਸ਼ੇਸ਼ਣਾਂ ਦਾ ਰੂਪਾਂਤਰ ਅਨਿਸਚਿਤ ਪੜਨਾਵਾਂ ਵਾਕਰ ਹੀ ਹੁੰਦਾ ਹੈ; ਜਿਹਾ ਕਿ—

| | | | |
|---|---|---|---|
| ਸਾਧਾਰਣ | ਥੋੜੇ | ਬਹੁਤੇ | ਕਈ । |
| ਸੰਬੰਧਕੀ | ਥੋੜਿਆਂ | ਬਹੁਤਿਆਂ | ਕਈਆਂ । |

(8) ਸਾਧਾਰਣ ਸੰਖਿਅਕ ਨਾਲ 'ਹੀ' ਲਾਇਆਂ ਉਹਦਾ ਸਮੁੱਚਤਾ-ਬੋਧਕ ਬਣ ਜਾਂਦਾ ਹੈ; ਜਿਹਾ ਕਿ—ਚਾਲੀ ਮੁੰਡੇ ਸਨ, 'ਚਾਲੀ ਹੀ' ਪਾਸ ਹੋ ਗਏ।

(9) ਪਰ 'ਇੱਕ' ਤੋਂ 'ਦਸ' ਤੀਕ ਦੇ ਸਮੁੱਚਤਾਬੋਧਕ ਇਸ ਪਰਕਾਰ ਹੁੰਦੇ ਹਨ:—ਇੱਕ—ਇੱਕੋ; ਦੋ—ਦੋਵੇਂ; ਤਿੰਨ—ਤਿੰਨੇ; ਚਾਰ—ਚਾਰੇ; ਪੰਜ—ਪੰਜੇ; ਛੇ—ਛੀਏ; ਸੱਤ—ਸੱਤੇ; ਅੱਠ—ਅੱਠੇ; ਨੌਂ—ਨੌਏਂ; ਦਸ—ਦਸੇ।

(10) ਕਦੇ-ਕਦੇ ਸਾਧਾਰਣ ਸੰਖਿਅਕ ਨੂੰ ਦੁਹਰਾ ਕੇ ਵਿਚਕਾਰੇ 'ਦੇ, ਜਾਂ ਦੀਆਂ', ਆਦਿ ਰੱਖ ਕੇ, ਅੱਗੇ 'ਹੀ' ਲਾਇਆਂ ਵੀ ਉਹਦਾ ਸਮੁੱਚਤਾਬੋਧਕ ਬਣ ਜਾਂਦਾ ਹੈ; ਜਿਹਾ ਕਿ—ਪੰਜ ਮੁੰਡੇ ਸਨ;

'ਪੰਜਾਂ ਦੇ ਪੰਜ ਹੀ' ਪਾਸ ਹੋ ਗਏ । ਟੋਕਰੇ ਵਿੱਚ ਚਾਲੀ ਅੰਬ ਸਨ, 'ਚਾਲੀਆਂ ਦੇ ਚਾਲੀ ਹੀ' ਖਰਾਬ ਹੋ ਗਏ ।

(11) ਪਰ 'ਸੌ', 'ਹਜ਼ਾਰ' ਤੇ 'ਲੱਖ' ਨੂੰ ਦੁਹਰਾ ਕੇ ਵਿਚਕਾਹੇ 'ਦਾ' ਹੀ ਲੱਗਦਾ ਹੈ, 'ਦੇ' ਨਹੀਂ; ਜਿਹਾ ਕਿ—ਟੋਕਰੇ ਵਿੱਚ ਸੌ ਅੰਬ ਸਨ, 'ਸੌ ਦਾ ਸੌ ਹੀ' ਖ਼ਰਾਬ ਹੋ ਗਿਆ ।

(12) 'ਇੱਕ' ਦਾ ਸਮੁੱਚਤਾਬੋਧਕ 'ਇੱਕੋ' ਜਾਂ 'ਇੱਕੋ ਹੀ' ਸਦਾ 'ਇੱਕਵਚਨ' ਤੇ 'ਅਬਦਲ' ਹੀ ਹੁੰਦਾ ਹੈ; ਪਰ ਬਾਕੀ ਦੇ ਸਾਰੇ ਸਮੁੱਚਤਾਬੋਧਕ 'ਬਹੁਵਚਨ' ਹੁੰਦੇ ਹਨ ਤੇ ਉਨ੍ਹਾਂ ਦਾ ਰੂਪਾਂਤਰ ਇਸ ਪਰਕਾਰ ਹੁੰਦਾ ਹੈ :—

ਅੱਠੇ

| ਅਵਸਥਾ | ਪੁਲਿੰਗ | ਇ: ਲਿੰਗ |
|---|---|---|
| ਸਾਧਾਰਣ | ਅੱਠੇ ਮੁੰਡੇ | ਅੱਠੇ ਕੁੜੀਆਂ |
| ਸੰਬੰਧਕੀ | ਅੱਠਾਂ ਹੀ ਮੁੰਡਿਆਂ ਨੂੰ | ਅੱਠਾਂ ਹੀ ਕੁੜੀਆਂ ਨੂੰ । |

ਅੱਠਾਂ ਦੇ ਅੱਠ ਹੀ

| | | |
|---|---|---|
| ਸਾਧਾਰਣ | ਅੱਠਾਂ ਦੇ ਅੱਠ ਹੀ (ਮੁੰਡੇ) | ਅੱਠਾਂ ਦੀਆਂ ਅੱਠ ਹੀ (ਕੁੜੀਆਂ) |
| ਸੰਬੰਧਕੀ | ਅੱਠਾਂ ਦਿਆਂ ਅੱਠਾਂ ਹੀ | ਅੱਠਾਂ ਦੀਆਂ ਅੱਠਾਂ ਹੀ |

## ਅਭਿਆਸ

1. ਦੱਸੋ, ਸੰਖਿਅਕ ਵਿਸ਼ੇਸ਼ਣ ਕਿੰਨੇ ਤੇ ਕਿਸ ਕਿਸ ਪਰਕਾਰ ਦੇ ਹਨ ? ਹਰ ਇੱਕ ਦਾ ਲੱਛਣ ਤੇ ਚਾਰ ਚਾਰ ਉਦਾਹਰਣ ਵੀ ਦਿਓ ।
2. ਹੇਠਾਂ ਲਿਖੇ ਸਾਧਾਰਣ ਸੰਖਿਅਕਾਂ ਦੇ ਸੰਬੰਧਕੀ ਰੂਪ ਦੱਸੋ, ਤੇ ਓਹਨਾਂ ਨੂੰ ਵਾਕਾਂ ਵਿੱਚ ਵਰਤੋ :—
   ਇੱਕ, ਦੋ, ਤਿੰਨ, ਛੇ, ਦਸ, ਵੀਹ, ਬਾਰਾਂ, ਨੱਵੇ, ਇਕਾਨਵੇਂ ।
3. ਹੇਠਾਂ ਲਿਖਿਆਂ ਦੇ ਸਮੁੱਚਤਾਬੋਧਕ ਦੱਸੋ :—
   ਦੋ, ਪੰਜ, ਅੱਠ, ਸੱਠ, ਸੌ, ਹਜ਼ਾਰ, ਲੱਖ ।
4. ਦਸ, 'ਦਸੇ' ਅਤੇ 'ਦਸਾਂ ਦੇ ਦਸ ਹੀ' ਦੀ ਰੂਪਸਾਧਨਾ ਕਰੋ ।

# (3) ਕ੍ਰਮਵਾਚਕ ਵਿਸ਼ੇਸ਼ਣ

ਪਹਿਲਾ ਦਿਨ। ਦੂਜਾ ਮਹੀਨਾ। ਤੀਜਾ ਵਰ੍ਹਾ।
ਚੌਥਾ ਕਮਰਾ। ਪੰਜਵਾਂ ਬੂਹਾ। ਅੱਠਵਾਂ ਥੰਮ੍ਹ।

ਵੇਖੋ ! ਏਹਨਾਂ ਉਦਾਹਰਨਾਂ ਵਿੱਚ ਨਾਵਾਂ ਤੋਂ ਪਹਿਲਾਂ ਲੱਗੇ ਹੋਏ ਸ਼ਬਦ (ਪਹਿਲਾ, ਦੂਜਾ ਤੇ ਅੱਠਵਾਂ, ਆਦਿ) ਵਿਸ਼ੇਸ਼ਣ ਹਨ, ਜੋ ਦੱਸਦੇ ਹਨ ਕਿ 'ਦਿਨ', 'ਮਹੀਨਾ' ਤੇ 'ਵਰ੍ਹਾ' ਆਦਿ ਗਿਣਤੀ ਦੇ 'ਨੰਬਰ' ਜਾਂ 'ਕ੍ਰਮ' ਅਨੁਸਾਰ 'ਕਿੰਨਵਾਂ-ਕਿੰਨਵਾਂ' ਹੈ; ਇਸ ਲਈ ਏਹਨਾਂ ਨੂੰ 'ਕ੍ਰਮਵਾਚਕ ਵਿਸ਼ੇਸ਼ਣ' ਆਖਦੇ ਹਨ। ਸੋ-

ਲੱਛਣ

ਜਿਨ੍ਹਾਂ ਵਿਸ਼ੇਸ਼ਣਾਂ ਤੋਂ ਗਿਣਤੀ ਅਨੁਸਾਰ ਵਸਤਾਂ ਦਾ ਨੰਬਰ ਜਾਂ ਕ੍ਰਮ ਪਰਗਟ ਹੋਵੇ, ਉਨ੍ਹਾਂ ਨੂੰ **ਕ੍ਰਮਵਾਚਕ ਵਿਸ਼ੇਸ਼ਣ** ਆਖਦੇ ਹਨ; ਜਿਹਾ ਕਿ-ਪਹਿਲਾ, ਦੂਜਾ, ਚੌਥਾ, ਪੰਜਵਾਂ, ਅੱਠਵਾਂ।

ਪਰ ਚੇਤੇ ਰੱਖੋ ਕਿ-

(1) 'ਇੱਕ' ਦਾ ਕ੍ਰਮਵਾਚਕ ਪਹਿਲਾ; 'ਦੋ' ਦਾ ਦੂਜਾ, 'ਤਿੰਨ' ਦਾ ਤੀਜਾ; ਤੇ 'ਚਾਰ' ਦਾ ਚੌਥਾ ਹੈ। ਪਰ ਇਸ ਤੋਂ ਅੱਗੇ ਦੇ ਸਾਧਾਰਨ ਸੰਖਿਅਕਾਂ ਦੇ ਅੰਤ ਵਿੱਚ 'ਵਾਂ' ਵਧਾਇਆਂ ਹੀ ਉਨ੍ਹਾਂ ਦੇ ਕ੍ਰਮਵਾਚਕ ਬਣਦੇ ਹਨ; ਜਿਹਾ ਕਿ-ਪੰਜ-ਪੰਜਵਾਂ; ਛੇ-ਛੇਵਾਂ; ਦਸ-ਦਸਵਾਂ; ਸੌ-ਸੌਵਾਂ।

(2) ਹਾਂ, ਜੇ ਸਾਧਾਰਨ ਸੰਖਿਅਕ ਦੇ ਅੰਤ ਵਿੱਚ ਕੰਨਾ (ਾ) ਜਾਂ 'ਾਂ' ਹੋਵੇ, ਤਾਂ 'ਵਾਂ' ਲਾਉਣ ਤੋਂ ਪਹਿਲਾਂ ਉਹਦਾ ਅੰਤਲਾ 'ਕੰਨਾ' (ਾ) ਜਾਂ (ਾਂ) ਹਟਾ ਦਿੱਤਾ ਜਾਂਦਾ ਹੈ; ਜਿਹਾ ਕਿ- ਬਵੰਜਾ-ਬਵੰਜਵਾਂ; ਯਾਰਾਂ-ਯਾਰ੍ਹਵਾਂ; ਸੋਲਾਂ-ਸੋਲ੍ਹਵਾਂ।

(3) ਇੱਸੇ ਤਰ੍ਹਾਂ ਜੇ ਸਾਧਾਰਨ ਸੰਖਿਅਕ ਦੇ ਅੰਤ ਵਿੱਚ 'ਵੇਂ'

ਹੋਵੇ, ਤਾਂ 'ਵੇਂ' ਦੀ ਥਾਂ 'ਵਾਂ' ਹੋ ਜਾਂਦਾ ਹੈ; ਜਿਵੇਂ—ਇਕਾਨਵੇਂ—ਇਕਾਨਵਾਂ; ਨੜਿਨਵੇਂ—ਨੜਿਨਵਾਂ।

ਪਰ 'ਨੱਵੇ' ਦਾ ਕ੍ਰਮਵਾਚਕ 'ਨੱਵਿਵਾਂ' ਹੀ ਹੁੰਦਾ ਹੈ।

(4) ਕ੍ਰਮਵਾਚਕਾਂ ਦੇ ਅੰਤ ਵਿੱਚ 'ਾ' ਜਾਂ 'ਾਂ' ਹੋਣ ਕਰਕੇ ਏਹਨਾਂ ਦਾ ਰੂਪਾਂਤਰ ਵੀ ਵਿਸ਼ੇਸ਼ਣ 'ਚੰਗਾ' ਵਾਕਰ ਹੀ ਹੁੰਦਾ ਹੈ; ਜਿਹਾ ਕਿ—

| | ਪੁਲਿੰਗ | | ਇਸਤ੍ਰੀ ਲਿੰਗ | |
|---|---|---|---|---|
| ਅਵਸਥਾ | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਨ | ਦੂਜਾ | ਦੂਜੇ | ਦੂਜੀ | ਦੂਜੀਆਂ |
| ਸੰਬੰਧਕੀ | ਦੂਜੇ | ਦੂਜਿਆਂ | ਦੂਜੀ | ਦੂਜੀਆਂ |
| ਸੰਬੋਧਨੀ | ਦੂਜਿਆ ! | ਦੂਜਿਓ ! | ਦੂਜੀਏ ! | ਦੂਜੀਓ ! |
| ਸਾਧਾਰਨ | ਪੰਜਵਾਂ | ਪੰਜਵੇਂ | ਪੰਜਵੀਂ | ਪੰਜਵੀਆਂ |
| ਸੰਬੰਧਕੀ | ਪੰਜਵੇਂ | ਪੰਜਵਿਆਂ | ਪੰਜਵੀਂ | ਪੰਜਵੀਆਂ |
| ਸੰਬੋਧਨੀ | ਪੰਜਵਿਆਂ ! | ਪੰਜਵਿਓਂ ! | ਪੰਜਵੀਏਂ ! | ਪੰਜਵੀਓਂ ! |

### ਅਭਿਆਸ

1. ਹੇਠਾਂ ਲਿਖੇ ਗਿਣਤੀਵਾਚਕਾਂ ਦੇ ਕ੍ਰਮਵਾਚਕ ਦੱਸੋ :—
ਇੱਕ, ਦੋ, ਤਿੰਨ, ਚਾਰ, ਪੰਜ, ਸੱਤ, ਸੌ।

2. ਹੇਠਾਂ ਲਿਖੇ ਕ੍ਰਮਵਾਚਕਾਂ ਦੇ ਗਿਣਤੀਵਾਚਕ ਦੱਸੋ :—
ਤੀਜਾ, ਤੇਰ੍ਹਵਾਂ, ਤਿਰਵੰਜਵਾਂ; ਹਜ਼ਾਰਵਾਂ।

3. ਹੇਠਾਂ ਲਿਖੇ ਕ੍ਰਮਵਾਚਕਾਂ ਦੀ ਰੂਪਸਾਧਨਾ ਕਰੋ :—
ਚੌਥਾ, ਅੱਠਵਾਂ, ਅਠਾਰ੍ਹਵਾਂ।

4. ਹੇਠਾਂ ਲਿਖੇ ਕ੍ਰਮਵਾਚਕਾਂ ਨੂੰ ਵਾਕਾਂ ਵਿੱਚ ਵਰਤੋ :—
ਪਹਿਲਾ, ਪੰਜਵਾਂ, ਪੰਦ੍ਰਵਾਂ, ਸੋਲ੍ਹਵਾਂ, ਨੱਵਿਵਾਂ।

# (4) ਨਿਖੇੜਕ ਵਿਸ਼ੇਸ਼ਣ

(1) ਹਰ ਪਿੰਡ। ਹਰ ਸ਼ਹਿਰ। ਹਰ ਦੇਸ।

(2) ਹਰ ਇੱਕ ਝੀਲ। ਹਰ ਇੱਕ ਨਦੀ। ਹਰ ਇੱਕ ਪੰਛੀ।

(3) ਇੱਕ ਇੱਕ ਮੁੰਡਾ। ਦੋ ਦੋ ਲੱਡੂ। ਦਸ ਦਸ ਪੈਸੇ।

ਵੇਖੋ! ਇਨ੍ਹਾਂ ਉਦਾਹਰਣਾਂ ਵਿੱਚ ਵਰਤੇ ਹੋਏ ਵਿਸ਼ੇਸ਼ਣ (ਹਰ, ਹਰ ਇੱਕ, ਇੱਕ ਇੱਕ, ਦੋ ਦੋ ਤੇ ਦਸ ਦਸ) ਦੱਸਦੇ ਹਨ ਕਿ ਇੱਕ ਤਰ੍ਹਾਂ ਦੀਆਂ ਕਈਆਂ ਵਸਤਾਂ ਵਿੱਚੋਂ ਇੱਕ ਇੱਕ ਇਕੱਲੀ ਵਸਤੂ ਨੂੰ ਜਾਂ ਉਨ੍ਹਾਂ ਦੀ ਇੱਕ ਇੱਕ ਟੋਲੀ ਨੂੰ ਅੱਡ ਅੱਡ ਕਰ ਕੇ ਨਿਖੇੜਵੇਂ ਰੂਪ ਵਿੱਚ ਲੈਣਾ ਹੈ, ਇਕੱਠਿਆਂ ਨਹੀਂ; ਇਸ ਲਈ ਏਹਨਾਂ ਨੂੰ 'ਨਿਖੇੜਕ ਵਿਸ਼ੇਸ਼ਣ' ਆਖਦੇ ਹਨ। ਸੋ–

### ਲੱਛਣ

ਜਿਹੜੇ ਵਿਸ਼ੇਸ਼ਣ ਇਹ ਦੱਸਣ ਕਿ ਇੱਕ ਪਰਕਾਰ ਦੀਆਂ ਕਈਆਂ ਵਸਤਾਂ ਵਿੱਚੋਂ ਇੱਕ ਇੱਕ ਵਸਤੂ ਨੂੰ ਜਾਂ ਉਨ੍ਹਾਂ ਦੀ ਇੱਕ ਇੱਕ ਟੋਲੀ ਨੂੰ ਅੱਡ ਅੱਡ ਕਰ ਕੇ ਨਿਖੇੜਵੇਂ ਰੂਪ ਵਿੱਚ ਲੈਣਾ ਹੈ, ਉਨ੍ਹਾਂ ਨੂੰ **ਨਿਖੇੜਕ ਵਿਸ਼ੇਸ਼ਣ** ਆਖਦੇ ਹਨ; ਜਿਹਾ ਕਿ–ਹਰ, ਹਰ ਇੱਕ, ਇੱਕ ਇੱਕ, ਦੋ ਦੋ, ਦਸ ਦਸ।

ਪਰ ਚੇਤੇ ਰੱਖੋ ਕਿ–

(1) ਵਿਸ਼ੇਸ਼ਣ 'ਹਰ' ਤਿੰਨ ਤਰ੍ਹਾਂ ਵਰਤਿਆ ਜਾਂਦਾ ਹੈ :–

(ੳ) ਇਕੱਲਾ; ਜਿਹਾ ਕਿ–ਹਰ ਪਿੰਡ, ਹਰ ਸ਼ਹਿਰ।

(ਅ) ਸ਼ਬਦ 'ਇੱਕ' ਨਾਲ ਰਲ ਕੇ; ਜਿਹਾ ਕਿ–ਹਰ ਇੱਕ ਨਦੀ, ਹਰ ਇੱਕ ਪਰਬਤ, ਹਰ ਇੱਕ ਪੰਛੀ।

(ੲ) ਇਸ ਦੇ ਅੱਗੇ ਕੋਈ ਸਾਧਾਰਣ ਸੰਖਿਅਕ ਦੋ ਵਾਰੀ ਲਾ ਕੇ; ਜਿਹਾ ਕਿ–ਹਰ ਦੋ ਦੋ, ਹਰ ਦਸ ਦਸ, ਹਰ ਸੌ ਸੌ।

(2) ਜਦੋਂ ਪੂਰਿਆਂ ਸੈਂਕੜਿਆਂ ਜਾਂ ਹਜ਼ਾਰਾਂ ਆਦਿ ਨਾਲੋਂ ਗਿਣਤੀ ਕੁਝ ਵਧੀਕ ਹੋਵੇ, ਤਾਂ ਸ਼ਬਦ 'ਸੌ' ਜਾਂ 'ਹਜ਼ਾਰ' ਨੂੰ ਨਹੀਂ ਦੁਹਰਾਉਂਦੇ; ਸਗੋਂ ਕੇਵਲ ਉੱਪਰਲੀ ਗਿਣਤੀ ਵਾਲੇ ਸ਼ਬਦ ਨੂੰ ਹੀ ਦੁਹਰਾਇਆ ਜਾਂਦਾ ਹੈ; ਜਿਹਾ ਕਿ—ਇੱਕ ਸੌ ਦੋ ਦੋ, ਦੋ ਸੌ ਪੰਜ ਪੰਜ, ਚਾਰ ਹਜ਼ਾਰ ਨੌਂ ਨੌਂ, ਛੇ ਹਜ਼ਾਰ ਵੀਹ ਵੀਹ।

(3) 'ਹਰ', 'ਹਰ ਇੱਕ' ਤੇ 'ਇੱਕ ਇੱਕ' ਸਦਾ ਇੱਕਵਚਨ ਹੀ ਹੁੰਦੇ ਹਨ ਤੇ ਏਹਨਾਂ ਦਾ ਰੂਪ ਕਦੇ ਨਹੀਂ ਬਦਲਦਾ; ਪਰ ਬਾਕੀ ਦੇ ਸਾਰੇ ਨਿਖੇੜਕ ਵਿਸ਼ੇਸ਼ਣ ਹਮੇਸ਼ਾ ਬਹੁਵਚਨ ਹੀ ਹੁੰਦੇ ਹਨ ਤੇ ਬਦਲਦੇ ਵੀ ਹਨ; ਜਿਹਾ ਕਿ—

ਸਾਧਾਰਨ ਰੂਪ—ਦੋ ਦੋ ਮੁੰਡੇ। ਦੋ ਦੋ ਕੁੜੀਆਂ।
ਸੰਬੰਧਕੀ ਰੂਪ—ਦੁਹਾਂ ਦੁਹਾਂ ਮੁੰਡਿਆਂ ਨੂੰ। ਦੁਹਾਂ ਦੁਹਾਂ ਕੁੜੀਆਂ ਨੂੰ।

(4) 'ਸੌ' ਤੇ 'ਹਜ਼ਾਰ' ਆਦਿ ਦੇ ਰੂਪ ਅਬਦਲ ਹੀ ਹੁੰਦੇ ਹਨ; ਜਿਹਾ ਕਿ—

ਸਾਧਾਰਨ—ਸੌ ਸੌ ਬੋਰੇ। ਹਜ਼ਾਰ ਹਜ਼ਾਰ ਥੈਲੇ।
ਸੰਬੰਧਕੀ—ਸੌ ਸੌ ਬੋਰਿਆਂ ਵਿੱਚ। ਹਜ਼ਾਰ ਹਜ਼ਾਰ ਥੈਲਿਆਂ ਵਿੱਚ

## ਅਭਿਆਸ

1. ਨਿਖੇੜਕ ਵਿਸ਼ੇਸ਼ਣ ਦਾ ਲੱਛਣ ਦੱਸੋ ਤੇ ਨਾਲ ਉਦਾਹਰਣ ਵੀ ਦਿਓ।
2. ਦੱਸੋ, ਕਿਹੜੇ ਕਿਹੜੇ ਨਿਖੇੜਕ ਵਿਸ਼ੇਸ਼ਣ ਸਦਾ ਇੱਕਵਚਨ ਹੁੰਦੇ ਹਨ ?
3. ਹੇਠਾਂ ਲਿਖੇ ਨਿਖੇੜਕ ਵਿਸ਼ੇਸ਼ਣਾਂ ਨੂੰ ਵਾਕਾਂ ਵਿੱਚ ਵਰਤੋ:—
   ਹਰ, ਹਰ ਇੱਕ, ਹਰ ਦੋ ਦੋ, ਹਰ ਪੰਜ ਪੰਜ,
   ਦੋ ਦੋ, ਦਸ ਦਸ, ਵੀਹ ਵੀਹ, ਚਾਲੀ ਚਾਲੀ।
4. ਹੇਠਾਂ ਲਿਖਿਆਂ ਦੇ ਸੰਬੰਧਕੀ ਰੂਪ ਦੱਸੋ :—
   ਦੋ ਦੋ, ਦਸ ਦਸ, ਇੱਕ ਸੌ ਚਾਰ ਚਾਰ, ਛੇ ਹਜ਼ਾਰ ਦੋ ਦੋ।

# (5) ਮਿਣਤੀਵਾਚਕ ਵਿਸ਼ੇਸ਼ਣ

ਹੇਠਾਂ ਲਿਖੇ ਉਦਾਹਰਣਾਂ ਨੂੰ ਗਹੁ ਨਾਲ ਪੜ੍ਹੋ :-

| | |
|---|---|
| ਥੋੜ੍ਹਾ ਦੁੱਧ। | ਅਗਲੇਰਾ ਪਾਣੀ। |
| ਬਹੁਤਾ ਆਟਾ। | ਚੋਖਾ ਲੂਣ। |
| ਸਾਰਾ ਮੈਦਾ। | ਕਾਫ਼ੀ ਘਿਉ ! |

ਵੇਖੋ! ਏਹਨਾਂ ਉਦਾਹਰਣਾਂ ਵਿੱਚ ਸ਼ਬਦ 'ਥੋੜ੍ਹਾ', 'ਅਗਲੇਰਾ', 'ਬਹੁਤਾ', 'ਚੋਖਾ', 'ਸਾਰਾ' ਤੇ 'ਕਾਫ਼ੀ' ਵਿਸ਼ੇਸ਼ਣ ਹਨ, ਜੋ ਕ੍ਰਮਵਾਰ 'ਦੁੱਧ', 'ਪਾਣੀ', 'ਆਟੇ', 'ਲੂਣ', 'ਮੈਦੇ' ਤੇ 'ਘਿਉ' ਦੀ ਮਿਣਤੀ, ਮਿਕਦਾਰ ਜਾਂ ਮਾਪ-ਤੋਲ ਦੱਸਦੇ ਹਨ; ਇਸ ਲਈ ਏਹਨਾਂ ਨੂੰ 'ਮਿਣਤੀ-ਵਾਚਕ ਵਿਸ਼ੇਸ਼ਣ' ਆਖਦੇ ਹਨ। ਸੋ-

ਲੱਛਣ

ਜਿਹੜੇ ਸ਼ਬਦ ਪਦਾਰਥਾਂ ਦੀ ਮਿਣਤੀ ਜਾਂ ਮਾਪ-ਤੋਲ ਦੱਸਣ, ਓਹਨਾਂ ਨੂੰ **ਮਿਣਤੀਵਾਚਕ ਵਿਸ਼ੇਸ਼ਣ** ਕਿਹਾ ਜਾਂਦਾ ਹੈ; ਜਿਹਾ ਕਿ-ਥੋੜ੍ਹਾ, ਅਗਲੇਰਾ, ਬਹੁਤਾ, ਚੋਖਾ, ਸਾਰਾ, ਕਾਫ਼ੀ।

ਪਰ ਚੇਤੇ ਰੱਖੋ ਕਿ :-

(1) ਮਿਣਤੀਵਾਚਕ ਵਿਸ਼ੇਸ਼ਣ ਕੇਵਲ 'ਪਦਾਰਥਵਾਚਕ' ਨਾਵਾਂ ਨਾਲ ਹੀ ਆਉਂਦੇ ਅਤੇ ਸਦਾ 'ਇੱਕਵਚਨ' ਹੁੰਦੇ ਹਨ। ਪਰ-

ਜੇ ਏਹੋ ਸ਼ਬਦ 'ਜਾਤੀਵਾਚਕ' ਨਾਵਾਂ ਨਾਲ ਆਉਣ, ਤਾਂ 'ਬਹੁਵਚਨ' ਹੁੰਦੇ ਹਨ ਤੇ ਵਸਤਾਂ ਦੀ 'ਗਿਣਤੀ' ਪਰਗਟ ਕਰਦੇ ਹਨ, ਅਥਵਾ, 'ਗਿਣਤੀਵਾਚਕ ਵਿਸ਼ੇਸ਼ਣ' ਹੋ ਜਾਂਦੇ ਹਨ; ਜਿਹਾ ਕਿ-

ਮਿਣਤੀਵਾਚਕ-ਥੋੜ੍ਹਾ ਦੁੱਧ। ਬਹੁਤਾ ਪਾਣੀ। ਸਾਰਾ ਆਟਾ।
ਗਿਣਤੀਵਾਚਕ- ਥੋੜ੍ਹੇ ਪੈਸੇ। ਬਹੁਤੇ ਭਾਂਡੇ। ਸਾਰੇ ਕੱਪੜੇ।

(2) ਜਿਨ੍ਹਾਂ ਮਿਣਤੀਵਾਚਕਾਂ ਦੇ ਅੰਤ ਵਿੱਚ 'ਕੰਨਾ' (ਾ) ਹੋਵੇ, ਉਨ,

ਦੇ ਰੂਪ 'ਅਵਸਥਾ' ਤੇ 'ਲਿੰਗ' ਅਨੁਸਾਰ ਜ਼ਰੂਰ ਬਦਲਦੇ ਹਨ; ਪਰ ਜਿਨ੍ਹਾਂ ਦੇ ਅੰਤ ਵਿੱਚ 'ਕੰਨਾ' (ਾ) ਨਾ ਹੋਵੇ, ਓਹ ਸਦਾ 'ਅਬਦਲ' ਹੀ ਰਹਿੰਦੇ ਹਨ; ਜਿਹਾ ਕਿ—

| ਅਵਸਥਾ | ਪੁਲਿੰਗ | ਇ: ਲਿੰਗ |
|---|---|---|
| ਸਾਧਾਰਣ | ਬਹੁਤਾ (ਗੁੜ) | ਬਹੁਤੀ (ਖੰਡ) |
| ਸੰਬੰਧਕੀ | ਬਹੁਤੇ (ਗੁੜ ਨਾਲ) | ਬਹੁਤੀ (ਖੰਡ ਨਾਲ) |
| ਸੰਬੋਧਨੀ | ਬਹੁਤਿਆ (ਗੁੜਾ) | ਬਹੁਤੀਏ (ਖੰਡੇ) |

(3) ਕਈ ਵਾਰੀ ਸ਼ਬਦ 'ਬਹੁਤ' ਨਾਲ 'ਸਾਰਾ'; ਅਤੇ ਸ਼ਬਦ 'ਥੋੜ੍ਹਾ', 'ਰਤਾ' ਤੇ 'ਕੁਝ' ਨਾਲ ਸ਼ਬਦ 'ਜਿੰਨਾ', 'ਜੇਹਾ' ਜਾਂ 'ਕੁ' ਵੀ ਲਾ ਲਿਆ ਜਾਂਦਾ ਹੈ; ਜਿਹਾ ਕਿ—ਬਹੁਤ ਸਾਰਾ ਦੁੱਧ; ਥੋੜ੍ਹਾ ਜਿੰਨਾ ਘਿਉ; ਥੋੜ੍ਹਾ ਜੇਹਾ ਲੂਣ; ਰਤਾ ਜਿੰਨਾ (ਜਾਂ) ਰਤਾ ਕੁ ਸੁਰਮਾ; ਕੁਝਕੁ ਤੇਲ, ਕੁਝਕੁ ਵੇਸਣ।

(4) ਉਂ ਤਾਂ ਮਿਣਤੀਵਾਚਕ ਵਿਸ਼ੇਸ਼ਣ 'ਅਨਿਸਚਿਤ' ਹੀ ਹੁੰਦੇ ਹਨ; ਪਰ ਜਦੋਂ 'ਮਾਪ-ਤੋਲ ਦੱਸਣ ਵਾਲੇ' ਨਾਵਾਂ ਨਾਲ ਸ਼ਬਦ 'ਭਰ' ਜਾਂ ਕੋਈ ਪੂਰਣ ਸੰਖਿਅਕ (ਦੋ, ਚਾਰ, ਦਸ ਆਦਿਕ) ਲਾਇਆ ਜਾਏ, ਤਾਂ ਉਹ ਮਿਲਵਾਂ ਸ਼ਬਦ 'ਨਿਸਚਿਤ ਮਿਣਤੀਵਾਚਕ' ਹੋ ਜਾਂਦਾ ਹੈ; ਜਿਹਾ ਕਿ— ਪਿਆਲਾ ਭਰ ਪਾਣੀ, ਸੇਰ ਭਰ ਦੁੱਧ, ਦੋ ਸੇਰ ਆਟਾ, ਛੇ ਗਜ਼ ਲੱਠਾ।

## ਅਭਿਆਸ

1. ਦੱਸੋ, 'ਮਿਣਤੀਵਾਚਕ ਵਿਸ਼ੇਸ਼ਣ' ਕਿਹਨੂੰ ਕਹਿੰਦੇ ਹਨ, ਅਤੇ ਓਹ ਕਿਸ ਪਰਕਾਰ ਦੇ ਨਾਵਾਂ ਨਾਲ ਆਉਂਦੇ ਹਨ ? ਉਦਾਹਰਣ ਦੇ ਕੇ ਸਪਸ਼ਟ ਕਰੋ।
2. ਹੇਠਾਂ ਲਿਖੇ ਸ਼ਬਦਾਂ ਨੂੰ ਪਹਿਲਾਂ 'ਮਿਣਤੀਵਾਚਕ ਵਿਸ਼ੇਸ਼ਣਾਂ' ਵਾਙੂ ਵਰਤੋ, ਤੇ ਫਿਰ 'ਗਿਣਤੀਵਾਚਕ ਵਿਸ਼ੇਸ਼ਣਾਂ' ਵਾਙੂ :—
   ਥੋੜ੍ਹਾ, ਬਹੁਤਾ, ਸਾਰਾ, ਕਾਫੀ, ਕੁਝ, ਥੋੜ੍ਹਾ ਜੇਹਾ, ਰਤਾਕੁ।
3. 'ਭਰ' ਲਾ ਕੇ ਚਾਰ ਮਿਣਤੀਵਾਚਕ ਵਿਸ਼ੇਸ਼ਣ ਬਣਾਓ।

# (6) ਨਿਸਚੇਵਾਚਕ ਵਿਸ਼ੇਸ਼ਣ

ਇਹ ਗਊ। ਉਹ ਬੱਕਰੀ।
ਐਹ ਮੇਜ਼। ਔਹ ਕੁਰਸੀ।

ਵੇਖੋ ! ਏਹਨਾਂ ਉਦਾਹਰਣਾਂ ਵਿੱਚ ਸ਼ਬਦ 'ਇਹ', 'ਉਹ', 'ਐਹ' ਤੇ 'ਔਹ' ਅਜੇਹੇ ਵਿਸ਼ੇਸ਼ਣ ਹਨ, ਜੋ ਕਿਸੇ 'ਗਊ', 'ਬੱਕਰੀ', 'ਮੇਜ਼' ਤੇ 'ਕੁਰਸੀ' ਵੱਲ 'ਸੈਨਤ ਕਰ ਕੇ' ਨਿਸਚਾ ਦਿਵਾਉਂਦੇ ਹਨ ਕਿ ਖ਼ਾਸ ਕਿਹੜੀ ਗਊ, ਕਿਹੜੀ ਬੱਕਰੀ, ਕਿਹੜੀ ਮੇਜ਼ ਤੇ ਕਿਹੜੀ ਕੁਰਸੀ ਹੈ; ਇਸ ਲਈ ਏਹਨਾਂ ਨੂੰ **ਨਿਸਚੇਵਾਚਕ ਵਿਸ਼ੇਸ਼ਣ** ਆਖਦੇ ਹਨ। ਸੋ–

ਲੱਛਣ

ਜਿਹੜਾ ਸ਼ਬਦ ਕਿਸੇ ਵਸਤੂ ਵੱਲ ਸੈਨਤ ਕਰ ਕੇ ਉਹਦੇ ਨਾਉਂ ਨਾਲ ਬੋਲਿਆ ਜਾਏ, ਉਹਨੂੰ **ਨਿਸਚੇਵਾਚਕ ਵਿਸ਼ੇਸ਼ਣ** ਆਖਦੇ ਹਨ; ਜਿਹਾ ਕਿ–ਇਹ, ਉਹ, ਐਹ, ਔਹ।

ਪਰ ਚੇਤੇ ਰੱਖੋ ਕਿ :–

(1) ਏਹੋ ਸ਼ਬਦ 'ਨਿਸਚੇਵਾਚਕ ਪੜਨਾਂਉਂ' ਹੋ ਜਾਂਦੇ ਹਨ, ਜਦੋਂ ਏਹਨਾਂ ਦੇ ਨਾਲ ਸੈਨਤ ਕੀਤੀ ਵਸਤੂ ਦਾ ਨਾਉਂ ਨਹੀਂ ਲਿਆ ਜਾਂਦਾ; ਜਿਹਾ ਕਿ–'ਇਹ' ਨਵੀਂ ਹੈ। 'ਉਹ' ਪੁਰਾਣੀ ਹੈ।

(2) ਏਹਨਾਂ ਵਿਸ਼ੇਸ਼ਣਾਂ ਦਾ ਰੂਪਾਂਤਰ ਵੀ 'ਨਿਸਚੇਵਾਚਕ ਪੜਨਾਵਾਂ' ਵਾਕਰ ਹੀ ਹੁੰਦਾ ਹੈ। (ਵੇਖੋ ਪੰਨਾ 80)

ਅਭਿਆਸ

1. ਨਿਸਚੇਵਾਚਕ ਵਿਸ਼ੇਸ਼ਣਾਂ ਤੇ ਨਿਸਚੇਵਾਚਕ ਪੜਨਾਵਾਂ ਵਿੱਚ ਕੀ ਫ਼ਰਕ ਹੈ ? ਉਦਾਹਰਣ ਦੇ ਕੇ ਸਪਸ਼ਟ ਕਰੋ।
2. 'ਇਹ', 'ਉਹ', 'ਐਹ' ਤੇ 'ਔਹ' ਨੂੰ ਪਹਿਲਾਂ 'ਪੜਨਾਵਾਂ' ਵਾਕਰ ਵਰਤੋ, ਤੇ ਫਿਰ ਵਿਸ਼ੇਸ਼ਣਾਂ ਵਾਕਰ।

# (7) ਪੜਨਾਵੀਂ ਵਿਸ਼ੇਸ਼ਣ

ਕੀ ਚੀਜ਼ । ਕਿਹੜਾ ਸ਼ਹਿਰ ।
ਜੋ ਮਨੁੱਖ । ਜਿਹੜਾ ਦੇਸ।

ਵੇਖੋ ! ਤੁਸੀਂ ਹੁਣ ਤਕ ਏਹੋ ਪੜ੍ਹਦੇ ਆਏ ਹੋ ਕਿ ਸ਼ਬਦ 'ਕੀ' ਤੇ 'ਕਿਹੜਾ' ਪ੍ਰਸ਼ਨਵਾਚਕ ਪੜਨਾਉਂ ਹਨ, ਅਤੇ ਸ਼ਬਦ 'ਜੋ' ਤੇ 'ਜਿਹੜਾ' ਸੰਬੰਧਵਾਚਕ ਪੜਨਾਉਂ । ਪਰ–

ਉੱਪਰਲੇ ਉਦਾਹਰਣਾਂ ਵਿੱਚ ਏਹੋ ਸ਼ਬਦ ਨਾਉਂ 'ਚੀਜ਼', 'ਸ਼ਹਿਰ', 'ਮਨੁੱਖ' ਤੇ 'ਦੇਸ' ਨਾਲ ਆ ਕੇ 'ਵਿਸ਼ੇਸ਼ਣ' ਹੋ ਗਏ ਹਨ; ਇਸ ਲਈ ਏਥੇ ਏਹ 'ਪੜਨਾਵੀਂ ਵਿਸ਼ੇਸ਼ਣ' ਅਖਵਾਂਦੇ ਹਨ। ਸੋ–

ਲੱਛਣ

ਜਿਹੜਾ ਸ਼ਬਦ ਅਸਲ ਵਿੱਚ ਪੜਨਾਉਂ ਹੋਵੇ ਤੇ ਵਰਤੋਂ ਵਿੱਚ ਕਿਸੇ ਨਾਉਂ ਨਾਲ ਆ ਕੇ ਵਿਸ਼ੇਸ਼ਣ ਦਾ ਕੰਮ ਦੇਵੇ, ਉਹਨੂੰ **ਪੜਨਾਵੀਂ ਵਿਸ਼ੇਸ਼ਣ** ਆਖਦੇ ਹਨ; ਜਿਹਾ ਕਿ–'ਕੀ' ਚੀਜ਼, 'ਕਿਹੜਾ' ਸ਼ਹਿਰ, 'ਜੋ' ਮਨੁੱਖ, 'ਜਿਹੜਾ' ਦੇਸ !

ਪਰ ਚੇਤੇ ਰੱਖੋ ਕਿ :–

(1) ਪੁਰਖਵਾਚਕ ਪੜਨਾਵਾਂ (ਮੈਂ, ਤੂੰ, ਅਸੀਂ, ਆਦਿ) ਤੋਂ ਅਤੇ ਨਿਜਵਾਚਕ ਪੜਨਾਉਂ 'ਆਪ' ਤੋਂ ਬਣੇ ਹੋਏ ਸੰਬੰਧਕਾਰਕੀ ਸ਼ਬਦ ਸਦਾ 'ਪੜਨਾਵੀਂ ਵਿਸ਼ੇਸ਼ਣ' ਹੀ ਹੁੰਦੇ ਹਨ; ਜਿਹਾ ਕਿ–

'ਮੇਰਾ' ਕੰਘਾ, 'ਤੇਰਾ' ਕੜਾ, 'ਸਾਡਾ' ਸਕੂਲ, ਤੁਹਾਡਾ ਘਰ; ਆਪਣਾ ਦੇਸ, ਆਪਣੀ ਬੋਲੀ, ਆਪਸ ਦਾ ਵਰਤਾਉ।

(2) ਇੱਸੇ ਤਰ੍ਹਾਂ ਹੋਰਨਾਂ ਪੜਨਾਵਾਂ ਦੇ ਸੰਬੰਧਕਾਰਕੀ ਰੂਪ ਵੀ 'ਪੜਨਾਵੀਂ ਵਿਸ਼ੇਸ਼ਣ' ਹੀ ਹੁੰਦੇ ਹਨ; ਜਿਹਾ ਕਿ–'ਕਿਸ ਦਾ' ਪੁੱਤਰ ? 'ਕਿਸ ਦੀ' ਧੀ ? 'ਜਿਸ ਦਾ' ਰਾਜ, 'ਤਿਸੇ ਦਾ' ਤੇਜ ।

### ਅਭਿਆਸ

1. ਦੱਸੋ, 'ਪੜਨਾਵਾਂ ਵਿਸ਼ੇਸ਼ਣ' ਕਿਹਨੂੰ ਕਹਿੰਦੇ ਹਨ ? ਤਿੰਨ ਉਦਾਹਰਣ ਵਾਕਾਂ ਵਿੱਚ ਵਰਤ ਕੇ ਦੱਸੋ।
2. ਹੇਠਾਂ ਲਿਖੇ ਸ਼ਬਦਾਂ ਨੂੰ ਪਹਿਲਾਂ ਪੜਨਾਵਾਂ ਵਾਂਙੂ ਵਰਤੋ, ਤੇ ਫਿਰ ਪੜਨਾਵੀਂ ਵਿਸ਼ੇਸ਼ਣਾਂ ਵਾਂਙੂ :—

   ਜੋ, ਜਿਹੜਾ, ਕੀ, ਕਿਹੜਾ, ਜਿਸ, ਕਿਸ, ਉਸ।
3. ਉਦਾਹਰਣ ਦੇ ਕੇ ਸਿੱਧ ਕਰੋ ਕਿ ਹੇਠਾਂ ਲਿਖੇ ਸ਼ਬਦ ਹਮੇਸ਼ਾ 'ਪੜਨਾਵੀਂ ਵਿਸ਼ੇਸ਼ਣ' ਹੀ ਹੁੰਦੇ ਹਨ :—

   ਮੇਰਾ, ਤੇਰਾ, ਸਾਡਾ, ਤੁਹਾਡਾ, ਆਪਣਾ !
4. ਦੱਸੋ, ਕਿਸ ਕਿਸ ਪੜਨਾਂਉਂ ਨਾਲ ਸੰਬੰਧਕ 'ਦਾ' ਦੀ ਥਾਂ 'ਰਾ', 'ਡਾ' ਜਾਂ 'ਣਾ' ਹੋ ਜਾਂਦਾ ਹੈ ?
5. 'ਕਿਸ', 'ਕਿਸੇ' ਤੇ 'ਕਿਨ੍ਹਾਂ' ਨੂੰ ਵਿਸ਼ੇਸ਼ਣਾਂ ਵਾਂਙੂ ਵਰਤੋ :—

—o—

## ਨਿਚੋੜ

ਪਿਆਰੇ ਪਾਠਕੋ ! ਇਸ ਅਧਿਆਇ ਦਾ ਨਿਚੋੜ ਇਹ ਹੈ ਕਿ ਸਾਰੇ ਵਿਸ਼ੇਸ਼ਣ ਸੱਤ ਪਰਕਾਰ ਦੇ ਹਨ, ਜਿਨ੍ਹਾਂ ਦੇ ਨੰਬਰ, ਨਾਉਂ ਤੇ ਉਦਾਹਰਣ ਇਸ ਪਰਕਾਰ ਹਨ :—

(1) ਗੁਣਵਾਚਕ; ਜਿਵੇਂ—ਚੰਗਾ, ਮੰਦਾ, ਦੇਸੀ, ਸੂਤੀ, ਡਰੂ।
(2) ਗਿਣਤੀਵਾਚਕ; ਜਿਵੇਂ—ਦੋ, ਚਾਰ; ਥੋੜਾ, ਬਹੁਤਾ; ਚਾਰੇ, ਪੰਜੇ।
(3) ਕ੍ਰਮਵਾਚਕ; ਜਿਵੇਂ—ਪਹਿਲਾ, ਦੂਜਾ, ਚੌਥਾ, ਛੇਵਾਂ, ਦਸਵਾਂ।
(4) ਨਿਖੇੜਕ; ਜਿਵੇਂ—ਹਰ, ਹਰ ਇੱਕ, ਦੋ ਦੋ, ਛੇ ਛੇ।
(5) ਮਿਣਤੀਵਾਚਕ; ਜਿਵੇਂ—ਥੋੜਾ, ਬਹੁਤਾ, ਸਾਰਾ, ਕਾਫ਼ੀ।
(6) ਨਿਸਚੇਵਾਚਕ; ਜਿਵੇਂ—ਇਹ, ਉਹ, ਐਹ, ਔਹ।
(7) ਪੜਨਾਵੀਂ; ਜਿਵੇਂ—ਜੋ, ਜਿਹੜਾ, ਕੀ, ਕਿਹੜਾ, ਮੇਰਾ, ਤੇਰਾ।

# ਸੱਤਵਾਂ ਅਧਿਆਇ

(ਕਿਰਿਆਂ ਦੀ ਵੰਡ)

## (1) ਕਰਨਾ, ਹੋਣਾ ਤੇ ਸਹਿਣਾ

(1) ਘੋੜਾ ਦੌੜਿਆ।
(2) ਸ਼ੀਸ਼ਾ ਟੁੱਟ ਗਿਆ।
(3) ਗੁੜ ਮਿੱਠਾ ਹੁੰਦਾ ਹੈ।

ਵੇਖੋ ! ਏਥੇ ਕਿਰਿਆ 'ਦੌੜਿਆ' ਦੱਸਦੀ ਹੈ ਕਿ 'ਘੋੜਾ' ਕੰਮ ਕਰਨ ਵਾਲਾ ਹੈ; ਅਤੇ ਕਿਰਿਆ 'ਟੁੱਟ ਗਿਆ' ਦੱਸਦੀ ਹੈ ਕਿ 'ਸ਼ੀਸ਼ਾ' ਕੰਮ 'ਕਰਨ' ਵਾਲਾ ਨਹੀਂ, ਸਗੋਂ 'ਸਹਿਣ' ਵਾਲਾ ਹੈ; ਪਰ ਕਿਰਿਆ 'ਹੁੰਦਾ ਹੈ' ਨਾ ਤਾਂ ਕਿਸੇ ਕੰਮ ਦਾ 'ਕਰਨਾ' ਦੱਸਦੀ ਹੈ ਤੇ ਨਾ 'ਸਹਿਣਾ', ਸਗੋਂ ਕੇਵਲ 'ਹੋਣਾ' ਦੱਸਦੀ ਹੈ।

ਇਸ ਲਈ ਚੇਤੇ ਰੱਖੋ ਕਿ ਸਾਰੀਆਂ ਕਿਰਿਆਂ ਤਿੰਨ ਪਰਕਾਰ ਦੀਆਂ ਹਨ—(1) ਕਰਨਾ ਦੱਸਣ ਵਾਲੀਆਂ; ਜਿਵੇਂ—ਦੌੜਿਆ; (2) ਸਹਿਣਾ ਦੱਸਣ ਵਾਲੀਆਂ; ਜਿਵੇਂ—ਟੁੱਟ ਗਿਆ; ਤੇ (3) ਹੋਣਾ ਦੱਸਣ ਵਾਲੀਆਂ; ਜਿਵੇਂ ਹੁੰਦਾ ਹੈ।

ਹੁਣ ਵੇਖੋ ਕਿ ਪਹਿਲੇ ਵਾਕ ਦਾ ਵਿਸ਼ਾ 'ਘੋੜਾ' ਹੈ; ਦੂਜੇ ਦਾ 'ਸ਼ੀਸ਼ਾ', ਤੇ ਤੀਜੇ ਦਾ 'ਗੁੜ'। ਪਰ ਜਿਹੜਾ ਸ਼ਬਦ ਕਿਸੇ ਵਾਕ ਦਾ 'ਵਿਸ਼ਾ' ਹੋਵੇ, ਉਹਨੂੰ ਉਸ ਵਾਕ ਦੀ ਕਿਰਿਆ ਦਾ 'ਕਰਤਾ' ਵੀ ਆਖਦੇ ਹਨ; ਇਸ ਲਈ ਸ਼ਬਦ 'ਘੋੜਾ', 'ਸ਼ੀਸ਼ਾ' ਤੇ 'ਗੁੜ' ਕ੍ਰਮਵਾਰ ਕਿਰਿਆ 'ਦੌੜਿਆ', 'ਟੁੱਟ ਗਿਆ' ਤੇ 'ਹੁੰਦਾ ਹੈ' ਦੇ 'ਕਰਤਾ' ਹਨ।

ਪਰ ਜੇ ਕਹੀਏ—"ਮੋਤੀ ਨੇ ਰੋਟੀ ਖਾਧੀ।" ਤਾਂ ਸ਼ਬਦ 'ਮੋਤੀ' ਕਿਰਿਆ 'ਖਾਧੀ' ਦਾ ਕਰਤਾ ਹੋਵੇਗਾ, ਤੇ 'ਰੋਟੀ' ਕਰਮ; ਕਿਉਂਕਿ—

ਕਰਤਾ ਤੋਂ ਛੁੱਟ ਜਿਸ ਦੂਜੀ ਵਸਤੂ ਪੁਰ ਕੋਈ ਕੰਮ ਕੀਤਾ ਜਾਵੇ, ਉਹਨੂੰ 'ਕਰਮ' ਆਖਦੇ ਹਨ।

# (2) ਅਕਰਮਕ ਤੇ ਸਕਰਮਕ ਕਿਰਿਆ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ :-

(1) ਰਾਜੂ ਦੌੜਿਆ ।

(2) ਰਾਮ ਨੇ ਰਾਵਣ ਨੂੰ ਮਾਰਿਆ ।

ਵੇਖੋ ! ਏਹਨਾਂ ਵਾਕਾਂ ਦੀਆਂ ਕਿਰਿਆਂ 'ਕਰਨਾ' ਦੱਸਣ ਵਾਲੀਆਂ ਹਨ, ਜਿਨ੍ਹਾਂ ਵਿੱਚੋਂ ਪਹਿਲੇ ਵਾਕ ਦੀ ਕਿਰਿਆ 'ਦੌੜਿਆ' ਨਾਲ ਕੇਵਲ 'ਕਰਤਾ' ਹੈ, 'ਕਰਮ' ਨਹੀਂ; ਇਸ ਲਈ ਏਹਨੂੰ 'ਕਰਮ-ਰਹਿਤ' ਜਾਂ 'ਅਕਰਮਕ ਕਿਰਿਆ' ਆਖਦੇ ਹਨ । ਪਰ-

ਦੂਜੇ ਵਾਕ ਦੀ ਕਿਰਿਆ 'ਮਾਰਿਆ' ਨਾਲ ਕਰਤਾ ਤੋਂ ਛੁੱਟ ਕਰਮ ਵੀ ਹੈ; ਇਸ ਲਈ ਏਹਨੂੰ 'ਕਰਮ-ਸਹਿਤ' ਜਾਂ 'ਸਕਰਮਕ ਕਿਰਿਆ' ਆਖਦੇ ਹਨ । ਸੋ-

ਲੱਛਣ

(1) ਜਿਸ ਕਿਰਿਆ ਦਾ ਕਰਤਾ ਹੋਵੇ, ਪਰ ਕਰਮ ਨਾ ਹੋਵੇ, ਉਹਨੂੰ **ਅਕਰਮਕ ਕਿਰਿਆ** ਆਖਦੇ ਹਨ; ਜਿਹਾ ਕਿ-ਦੌੜਿਆ ।

(2) ਜਿਸ ਕਿਰਿਆ ਦਾ ਕਰਤਾ ਤੋਂ ਛੁੱਟ ਕਰਮ ਵੀ ਹੋਵੇ, ਉਹਨੂੰ **ਸਕਰਮਕ ਕਿਰਿਆ** ਆਖਦੇ ਹਨ; ਜਿਹਾ ਕਿ-ਮਾਰਿਆ ।

ਪਰ ਚੇਤੇ ਰੱਖੋ ਕਿ-

(1) ਕਈ ਵਾਰੀ ਕਰਤਾ, ਕਰਮ ਤੇ ਕਿਰਿਆ ਨਾਲ ਹੋਰ ਸ਼ਬਦ ਵੀ ਆ ਜਾਂਦੇ ਹਨ, ਜਿਨ੍ਹਾਂ ਨੂੰ ਕ੍ਰਮਵਾਰ ਕਰਤਾ ਦਾ ਵਿਸਤਾਰ, ਕਰਮ ਦਾ ਵਿਸਤਾਰ ਤੇ ਕਿਰਿਆ ਦਾ ਵਿਸਤਾਰ ਕਿਹਾ ਜਾਂਦਾ ਹੈ; ਜਿਹਾ ਕਿ-ਅਗਲੇ ਅੰਕ (2) ਵਿੱਚ ਖੋਲ੍ਹ ਕੇ ਦੱਸਿਆ ਗਿਆ ਹੈ ।

(2) ਕਿਸੇ ਵਾਕ ਦੇ ਕਰਤਾ, ਕਰਮ ਤੇ ਕਿਰਿਆ ਆਦਿ ਅੰਗ ਅੱਡ ਅੱਡ ਕਰ ਕੇ ਦੱਸਣ ਨੂੰ ਉਹਦੀ **ਵਾਕ-ਵੰਡ** ਕਰਨਾ ਆਖਦੇ

ਹਨ; ਜਿਹਾ ਕਿ—

ਵਾਕ—(1) ਅਰਬੀ ਘੋੜਾ ਬਹੁਤ ਤੇਜ਼ ਦੌੜਦਾ ਹੈ।

(2) ਸਾਡੀ ਗਊ ਹਰੇ ਪੱਠੇ ਖ਼ੁਸ਼ ਹੋ ਕੇ ਖਾਂਦੀ ਹੈ।

(3) ਇੱਕ ਰਾਜੇ ਨੇ ਆਪਣੇ ਪੁੱਤਰ ਨੂੰ ਘਰੋਂ ਕੱਢ ਦਿੱਤਾ।

| ਕਰਤਾ | ਕਰਤਾ ਦਾ ਵਿਸਤਾਰ | ਕਰਮ | ਕਰਮ ਦਾ ਵਿਸਤਾਰ | ਕਿਰਿਆ | ਕਿਰਿਆ ਦਾ ਵਿਸਤਾਰ |
|---|---|---|---|---|---|
| ਘੋੜਾ | ਅਰਬੀ | ... | ... | ਦੌੜਦਾ ਹੈ | ਬਹੁਤ ਤੇਜ਼ |
| ਗਊ | ਸਾਡੀ | ਪੱਠੇ | ਹਰੇ | ਖਾਂਦੀ ਹੈ | ਖ਼ੁਸ਼ ਹੋ ਕੇ |
| ਰਾਜੇ ਨੇ | ਇੱਕ | ਪੁੱਤਰ ਨੂੰ | ਆਪਣੇ | ਕੱਢ ਦਿੱਤਾ | ਘਰੋਂ |

## ਅਭਿਆਸ

1. ਦੱਸੋ, ਕਰਤਾ ਕਿਹਨੂੰ ਕਹਿੰਦੇ ਹਨ, ਕਰਮ ਕਿਹਨੂੰ, ਤੇ ਕਿਰਿਆ ਕਿਹਨੂੰ ? ਉਦਾਹਰਣ ਵੀ ਦਿਓ।
2. ਅਕਰਮਕ ਕਿਰਿਆ ਕਿਹਨੂੰ ਕਹਿੰਦੇ ਹਨ ਤੇ ਸਕਰਮਕ ਕਿਹਨੂੰ ?
3. ਵਾਕਾਂ ਵਿੱਚ ਵਰਤ ਕੇ ਦੱਸੋ ਕਿ ਹੇਠਾਂ ਲਿਖੀਆਂ ਕਿਰਿਆਂ ਵਿੱਚੋਂ ਅਕਰਮਕ ਕਿਹੜੀ ਕਿਹੜੀ ਹੈ ਤੇ ਸਕਰਮਕ ਕਿਹੜੀ ਕਿਹੜੀ :—

   ਹੱਸਦਾ ਹੈ, ਰੋਂਦਾ ਹੈ, ਲਿਖਦਾ ਹੈ, ਪੜ੍ਹਦਾ ਹੈ,
   ਮਾਰਿਆ, ਕੁੱਟਿਆ, ਲੁੱਟਿਆ, ਖਾਧਾ, ਪੀਤਾ।
4. ਹੇਠਾਂ ਲਿਖੇ ਵਾਕਾਂ ਦੀ ਵਾਕ-ਵੰਡ ਕਰ ਕੇ ਕਾਪੀਆਂ ਪੁਰ ਲਿਖੋ :—

   (1) ਮੇਰਾ ਤੋਤਾ ਚੂਰੀ ਨਹੀਂ ਖਾਂਦਾ।
   (2) ਊਸ਼ਾ ਦੀ ਸਹੇਲੀ ਹਰ ਰੋਜ਼ ਸਿਨਮਾ ਵੇਖਦੀ ਹੈ।
   (3) ਰਾਮ ਨੇ ਲੰਕਾ ਦੇ ਰਾਜੇ, ਰਾਵਣ, ਨੂੰ ਸੰਧਿਆ ਵੇਲੇ ਮਾਰਿਆ ਸੀ।
5. ਦੱਸੋ, ਹੇਠਾਂ ਲਿਖੇ ਵਾਕ ਕਿਉਂ ਪੂਰੇ ਨਹੀਂ :—

   ਕੁੜੀ ਨੇ ਪਕਾਈ। ਮੁੰਡੇ ਨੇ ਖਾਧੀ। ਦਰਜ਼ੀ ਨੇ ਸੀਤੇ।
   ਧੋਬੀ ਨੇ ਧੋਤੇ। ਮਾਲੀ ਨੇ ਤੋੜੇ। ਜੱਟ ਨੇ ਬੀਜੇ।

# (3) ਅਪੂਰਣ ਕਿਰਿਆ

(1) ਗੁੜ ਹੁੰਦਾ ਹੈ।

(2) ਅਸੀਂ ਰਾਮ ਨੂੰ ਸਮਝਦੇ ਹਾਂ।

ਵੇਖੋ! ਪਹਿਲੇ ਵਾਕ ਦੀ ਕਿਰਿਆ 'ਹੁੰਦਾ ਹੈ' ਵਾਸਤਵ ਵਿੱਚ 'ਅਕਰਮਕ' ਹੈ; ਪਰ ਆਪਣੇ ਕਰਤਾ 'ਗੁੜ' ਨਾਲ ਮਿਲ ਕੇ ਵਾਕ ਨੂੰ ਪੂਰਾ ਨਹੀਂ ਕਰ ਸਕਦੀ। ਇੱਸੇ ਤਰ੍ਹਾਂ—

ਦੂਜੇ ਵਾਕ ਦੀ ਕਿਰਿਆ 'ਸਮਝਦੇ ਹਾਂ' ਸਕਰਮਕ ਹੈ; ਪਰ ਆਪਣੇ ਕਰਤਾ 'ਅਸੀਂ' ਤੇ ਕਰਮ 'ਰਾਮ' ਨਾਲ ਮਿਲ ਕੇ ਵਾਕ ਨੂੰ ਪੂਰਾ ਨਹੀਂ ਕਰ ਸਕਦੀ; ਇਸ ਲਈ ਏਹੋ ਜੇਹੀਆਂ ਅਕਰਮਕ ਤੇ ਸਕਰਮਕ ਕਿਰਿਆਂ ਨੂੰ 'ਅਪੂਰਣ ਕਿਰਿਆਂ' ਕਿਹਾ ਜਾਂਦਾ ਹੈ। ਪਰ—

ਜੇ ਏਹਨਾਂ ਅਧੂਰੇ ਵਾਕਾਂ ਵਿੱਚ ਕੋਈ ਹੋਰ ਸ਼ਬਦ ਵਰਤ ਕੇ ਇਉਂ ਆਖੀਏ ਕਿ—

(1) ਗੁੜ ਮਿੱਠਾ ਹੁੰਦਾ ਹੈ।

(2) ਅਸੀਂ ਰਾਮ ਨੂੰ ਸਿਆਣਾ ਸਮਝਦੇ ਹਾਂ।

ਤਾਂ ਏਹ ਨਵੇਂ ਵਧਾਏ ਹੋਏ ਸ਼ਬਦ 'ਮਿੱਠਾ' ਤੇ ਸਿਆਣਾ' ਉੱਪਰੋਕਤ ਅਧੂਰੇ ਵਾਕਾਂ ਨੂੰ 'ਪੂਰਾ' ਕਰ ਦਿੰਦੇ ਹਨ; ਇਸ ਲਈ ਏਹਨਾਂ ਨਵੇਂ ਵਧਾਏ ਹੋਏ ਸ਼ਬਦਾਂ ਨੂੰ 'ਪੂਰਕ' ਕਿਹਾ ਜਾਂਦਾ ਹੈ। ਪਰ—

'ਅਕਰਮਕ ਕਿਰਿਆ' ਦੇ ਪੂਰਕ ਨੂੰ 'ਕਰਤ੍ਰੀ-ਪੂਰਕ' ਆਖਦੇ ਹਨ, ਤੇ 'ਸਕਰਮਕ ਕਿਰਿਆ' ਦੇ ਪੂਰਕ ਨੂੰ 'ਕਰਮ-ਪੂਰਕ'। ਸੋ ਏਥੇ 'ਮਿੱਠਾ' ਕਰਤ੍ਰੀ ਪੂਰਕ ਹੈ, ਤੇ 'ਸਿਆਣਾ' ਕਰਮ-ਪੂਰਕ।

## ਲੱਛਣ

(1) ਜਿਹੜੀ 'ਅਕਰਮਕ ਕਿਰਿਆ' ਆਪਣੇ ਕਰਤਾ ਨਾਲ ਮਿਲ ਕੇ ਵੀ ਵਾਕ ਨੂੰ ਪੂਰਾ ਨਾ ਕਰ ਸਕੇ, ਉਹਨੂੰ **ਅਪੂਰਣ**

**ਅਕਰਮਕ ਕਿਰਿਆ** ਆਖਦੇ ਹਨ; ਜਿਹਾ ਕਿ—ਹੁੰਦਾ ਹੈ।

(2) ਜਿਹੜੀ ਸਕਰਮਕ ਕਿਰਿਆ ਆਪਣੇ ਕਰਤਾ ਤੇ ਕਰਮ ਨਾਲ ਮਿਲ ਕੇ ਵੀ ਵਾਕ ਨੂੰ ਪੂਰਾ ਨਾ ਕਰ ਸਕੇ, ਉਹਨੂੰ **ਅਪੂਰਣ ਸਕਰਮਕ ਕਿਰਿਆ** ਆਖਦੇ ਹਨ; ਜਿਹਾ ਕਿ—ਸਮਝਦੇ ਹਾਂ।

(3) ਕਿਸੇ ਅਪੂਰਣ ਕਿਰਿਆ ਨਾਲ ਕਰਤਾ ਤੇ ਕਰਮ ਤੋਂ ਛੁੱਟ ਜਿਹੜਾ ਹੋਰ ਸ਼ਬਦ (ਜਾਂ ਸ਼ਬਦਾਂ ਦਾ ਇਕੱਠ) ਵਾਕ ਨੂੰ ਪੂਰਾ ਕਰਨ ਲਈ ਲਾਇਆ ਜਾਵੇ, ਉਹਨੂੰ **ਪੂਰਕ** ਆਖਦੇ ਹਨ; ਜਿਹਾ ਕਿ—'ਗੁੜ ਮਿੱਠਾ ਹੁੰਦਾ ਹੈ।' ਵਿੱਚ 'ਮਿੱਠਾ' ਕਰਤ੍ਰੀ-ਪੂਰਕ ਹੈ; ਅਤੇ—'ਅਸੀਂ ਰਾਮ ਨੂੰ ਸਿਆਣਾ ਸਮਝਦੇ ਹਾਂ।' ਵਿੱਚ 'ਸਿਆਣਾ' ਕਰਮ-ਪੂਰਕ।

(4) ਅਪੂਰਣ ਕਿਰਿਆ ਵਾਲੇ ਵਾਕਾਂ ਦੀ 'ਵਾਕ-ਵੰਡ' ਇਸ ਪਰਕਾਰ ਹੁੰਦੀ ਹੈ :—

| ਕਰਤਾ ਸਣੇ ਵਿਸਤਾਰ | ਕਰਮ ਸਣੇ ਵਿਸਤਾਰ | ਪੂਰਕ ਸਣੇ ਵਿਸਤਾਰ | ਕਿਰਿਆ | ਕਿਰਿਆ ਦਾ ਵਿਸਤਾਰ |
|---|---|---|---|---|
| ਗੁੜ | ... | ਬਹੁਤ ਮਿੱਠਾ | ਹੁੰਦਾ ਹੈ | ... |
| ਸਾਰੇ ਲੋਕ | ਰਾਮ ਨੂੰ | ਸਿਆਣਾ | ਸਮਝਦੇ ਹਨ | ਸੱਚੇ ਦਿਲੋਂ |

ਅਭਿਆਸ

1. ਹੇਠਾਂ ਲਿਖਿਆਂ ਦੇ ਲੱਛਣ ਦੱਸ ਕੇ ਨਾਲ ਉਦਾਹਰਣ ਵੀ ਦਿਓ:—
   ਅਪੂਰਣ ਅਕਰਮਕ, ਅਪੂਰਣ ਸਕਰਮਕ, ਪੂਰਕ, ਕਰਤ੍ਰੀ-ਪੂਰਕ, ਕਰਮ-ਪੂਰਕ, ਪੂਰਣ ਅਕਰਮਕ, ਪੂਰਣ ਸਕਰਮਕ
2. ਸੱਖਣੀਆਂ ਥਾਵਾਂ ਤੇ 'ਪੂਰਕ' ਲਿਖ ਕੇ ਵਾਕਾਂ ਨੂੰ ਪੂਰਾ ਕਰੋ :—
   ਧਰਤੀ........ਹੈ। ਦੁੱਧ........ਹੁੰਦਾ ਹੈ। ਰਾਮ........ਹੋ ਗਿਆ ਹੈ। ਸਾਰੇ ਲੋਕ ਰਾਵਣ ਨੂੰ......ਕਹਿੰਦੇ ਹਨ। ਲੋਕਾਂ ਨੇ ਉਹਨੂੰ...... ਚੁਣ ਲਿਆ।

# (4) ਦੁਕਰਮਕ ਕਿਰਿਆ

(1) ਮੋਤੀ ਨੇ ਰੋਟੀ ਖਾਧੀ।

(2) ਭੈਣ ਨੇ ਭਰਾ ਨੂੰ ਖਡੌਣਾ ਦਿੱਤਾ।

ਵੇਖੋ ! ਪਹਿਲੇ ਵਾਕ ਦੀ ਕਿਰਿਆ 'ਖਾਧੀ' ਦਾ ਕੇਵਲ ਇੱਕ ਹੀ ਕਰਮ 'ਰੋਟੀ' ਹੈ; ਪਰ ਦੂਜੇ ਵਾਕ ਦੀ ਕਿਰਿਆ 'ਦਿੱਤਾ' ਦੇ ਦੋ ਕਰਮ ਹਨ— (1) ਭਰਾ ਨੂੰ ; ਤੇ (2) ਖਡੌਣਾ। ਸੋ—

ਲੱਛਣ

(1) ਜਿਸ ਕਿਰਿਆ ਦਾ ਕੇਵਲ ਇੱਕ ਹੀ ਕਰਮ ਹੋਵੇ, ਉਹਨੂੰ **ਇਕਰਮਕ ਕਿਰਿਆ** ਆਖਦੇ ਹਨ; ਜਿਵੇਂ—ਖਾਧੀ।

(2) ਜਿਸ ਕਿਰਿਆ ਦੇ ਦੋ ਕਰਮ ਹੋਣ, ਉਹਨੂੰ **ਦੁਕਰਮਕ ਕਿਰਿਆ** ਆਖਦੇ ਹਨ; ਜਿਵੇਂ—ਦਿੱਤਾ।

ਪਰ ਚੇਤੇ ਰੱਖੋ ਕਿ :—

(1) ਦੁਕਰਮਕ ਕਿਰਿਆ ਦੇ ਪਹਿਲੇ ਕਰਮ ਨੂੰ 'ਮੁੱਖ' ਜਾਂ 'ਪਰਧਾਨ ਕਰਮ' ਕਹਿੰਦੇ ਹਨ ਤੇ ਇਸ ਨਾਲ ਕਰਮ ਕਾਰਕ ਦੀ ਵਿਭਕਤੀ 'ਨੂੰ' ਜ਼ਰੂਰ ਹੁੰਦੀ ਹੈ; ਜਿਹਾ ਕਿ—ਭਰਾ ਨੂੰ।

(2) ਦੁਕਰਮਕ ਕਿਰਿਆ ਦੇ ਦੂਜੇ ਕਰਮ ਨੂੰ 'ਗੌਣ' ਜਾਂ 'ਅਪਰਧਾਨ ਕਰਮ' ਆਖਦੇ ਹਨ ਤੇ ਇਸ ਨਾਲ ਕੋਈ ਸੰਬੰਧਕ ਜਾਂ ਵਿਭਕਤੀ ਉੱਕਾ ਨਹੀਂ ਹੁੰਦੀ; ਜਿਹਾ ਕਿ—ਖਡੌਣਾ।

ਅਭਿਆਸ

ਇਨ੍ਹਾਂ ਵਾਕਾਂ ਵਿੱਚੋਂ ਇਕਰਮਕ ਤੇ ਦੁਕਰਮਕ ਕਿਰਿਆਂ ਚੁਣੋ :—

ਸੰਤਾਂ ਨੇ ਪਰਸ਼ਾਦ ਛਕਿਆ। ਰਾਜੇ ਨੇ ਸੰਤਾਂ ਨੂੰ ਪਰਸਾਦ ਛਕਾਇਆ। ਸੀਤਾ ਨੇ ਸਲਵਾਰ ਸੀਤੀ। ਊਸ਼ਾ ਨੇ ਸੀਤਾ ਨੂੰ ਸੁਗਾਤ ਭੇਜੀ। ਮਾਂ ਨੇ ਪੁੱਤਰ ਨੂੰ ਦੁੱਧ ਪਿਆਇਆ।

# (5) ਧਾਤੂ ਤੇ ਭਾਵਾਰਥ

ਹੇਠਾਂ ਲਿਖੀਆਂ ਕਿਰਿਆਂ ਨੂੰ ਗਹੁ ਨਾਲ ਪੜ੍ਹੋ :–

(1) ਵੇਖ, ਵੇਖਿਆ, ਵੇਖਦਾ, ਵੇਖੇ, ਵੇਖੇਗਾ।

(2) ਸੁਣ, ਸੁਣਿਆ, ਸੁਣਦਾ, ਸੁਣੋ, ਸੁਣੇਗਾ।

ਵੇਖੋ ! ਨੰਬਰ (1) ਦੀਆਂ ਸਾਰੀਆਂ ਕਿਰਿਆਂ ਇੱਕੋ ਸ਼ਬਦ 'ਵੇਖ' ਤੋਂ ਬਣੀਆਂ ਹਨ; ਅਤੇ ਨੰਬਰ (2) ਦੀਆਂ ਸਾਰੀਆਂ ਕਿਰਿਆਂ ਇੱਕੋ ਸ਼ਬਦ 'ਸੁਣ' ਤੋਂ; ਇਸ ਲਈ 'ਵੇਖ' ਤੇ 'ਸੁਣ' ਨੂੰ ਏਹਨਾਂ ਕਿਰਿਆਂ ਦਾ 'ਮੂਲ' ਜਾਂ 'ਧਾਤੂ' ਆਖਦੇ ਹਨ। ਸੋ–

### ਲੱਛਣ

(1) ਜਿਸ ਸ਼ਬਦ ਤੋਂ ਹਰ ਪਰਕਾਰ ਦੀਆਂ ਕਿਰਿਆਂ ਬਣਨ, ਉਸ ਨੂੰ ਓਹਨਾਂ ਕਿਰਿਆਂ ਦਾ **ਧਾਤੂ** ਆਖਦੇ ਹਨ; ਜਿਹਾ ਕਿ–ਵੇਖ, ਸੁਣ, ਪੜ੍ਹ, ਲਿਖ, ਨ੍ਹਾ, ਧੋ, ਆ, ਜਾ, ਖਾ, ਪੀ।

(2) ਧਾਤੂ ਦੇ ਅੰਤ ਵਿੱਚ 'ਣਾ' ਜਾਂ 'ਨਾ' ਲਾਇਆਂ ਜੋ 'ਨਾਉਂ' ਬਣੇ, ਓਹਨੂੰ **ਭਾਵਾਰਥ** ਆਖਦੇ ਹਨ; ਜਿਹਾ ਕਿ–ਵੇਖਣਾ, ਸੁਣਨਾ, ਪੜ੍ਹਨਾ, ਲਿਖਣਾ, ਕਹਿਣਾ, ਕਰਨਾ।

ਪਰ ਚੇਤੇ ਰੱਖੋ ਕਿ 'ਧਾਤੂ' ਓਹੀ ਸ਼ਬਦ ਹੈ, ਜਿਸ ਦੇ ਨਾਲ ਸ਼ਬਦ 'ਤੂੰ' ਲਾ ਕੇ ਵਾਕ ਬਣਾਈਏ, ਤਾਂ ਇਉਂ ਪਰਤੀਤ ਹੋਵੇ, ਜਿਵੇਂ ਕਿਸੇ ਨੂੰ ਕੋਈ 'ਹੁਕਮ' ਜਾਂ ਉਪਦੇਸ਼' ਦਿੱਤਾ ਗਿਆ ਹੈ; ਜਿਹਾ ਕਿ–ਤੂੰ ਵੇਖ। ਤੂੰ ਸੁਣ। ਤੂੰ ਪੜ੍ਹ। ਤੂੰ ਲਿਖ। ਤੂੰ ਖਾ। ਤੂੰ ਪੀ।

### ਅਭਿਆਸ

1. ਦੱਸੋ, 'ਧਾਤੂ' ਕਿਹਨੂੰ ਕਹਿੰਦੇ ਹਨ, ਤੇ 'ਭਾਵਾਰਥ' ਕਿਹਨੂੰ ?
2. ਧਾਤੂ ਦੀ ਪਛਾਣ ਕਿਵੇਂ ਕਰੀਦੀ ਹੈ ? ਉਦਾਹਰਣ ਦੇ ਕੇ ਸਪਸ਼ਟ ਕਰੋ।
3. ਵੇਖ, ਸੁਣ, ਖਾ, ਪੀ, ਆ, ਜਾ, ਡਰ, ਕਰ, ਲੜ, ਪੜ੍ਹ ਤੇ ਦੌੜ ਦੇ ਭਾਵਾਰਥ ਬਣਾ ਕੇ ਕਾਪੀਆਂ ਪੁਰ ਲਿਖੋ।

# (6) ਪ੍ਰੇਰਣਾਰਥਕ ਕਿਰਿਆ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ :–

(1) ਗੋਪੀ ਨੇ ਚਿੱਠੀ ਲਿਖੀ।

(2) ਗੋਪੀ ਨੇ ਮੋਤੀ ਕੋਲੋਂ ਚਿੱਠੀ ਲਿਖਵਾਈ।

ਵੇਖੋ! ਪਹਿਲੇ ਵਾਕ ਦੀ ਕਿਰਿਆ 'ਲਿਖੀ' ਤੋਂ ਪਰਗਟ ਹੁੰਦਾ ਹੈ ਕਿ ਚਿੱਠੀ ਲਿਖਣ ਦਾ ਕੰਮ ਗੋਪੀ ਨੇ ਆਪ ਕੀਤਾ ਹੈ। ਪਰ–

ਦੂਜੇ ਵਾਕ ਦੀ ਕਿਰਿਆ 'ਲਿਖਵਾਈ' ਤੋਂ ਪਰਗਟ ਹੁੰਦਾ ਹੈ ਕਿ ਚਿੱਠੀ ਲਿਖਣ ਦਾ ਕੰਮ ਗੋਪੀ ਨੇ ਆਪ ਨਹੀਂ ਕੀਤਾ; ਸਗੋਂ ਇੱਕ ਹੋਰ ਆਦਮੀ 'ਮੋਤੀ' ਨੂੰ 'ਪ੍ਰੇਰ ਕੇ' ਉਸ ਤੋਂ ਕਰਵਾਇਆ ਹੈ; ਇਸ ਲਈ 'ਗੋਪੀ' ਪ੍ਰੇਰਕ ਕਰਤਾ ਹੈ; 'ਮੋਤੀ' ਪ੍ਰੇਰਿਤ ਕਰਤਾ; ਕਿਰਿਆ 'ਲਿਖਵਾਈ' ਪ੍ਰੇਰਣਾਰਥਕ ਕਿਰਿਆ; ਅਤੇ ਇਸ ਦਾ ਧਾਤੂ 'ਲਿਖਵਾ' ਪ੍ਰੇਰਣਾਰਥਕ ਧਾਤੂ, ਜੋ ਸਕਰਮਕ ਧਾਤੂ 'ਲਿਖ' ਦੇ ਅੰਤ ਵਿੱਚ 'ਵਾ' ਲਾਇਆਂ ਬਣਿਆ ਹੈ। ਸੋ–

### ਲੱਛਣ

(1) ਜਿਸ ਕਿਰਿਆ ਦਾ ਕਰਤਾ ਕਿਸੇ ਦੂਜੇ ਕੋਲੋਂ ਕੰਮ ਕਰਵਾਏ, ਉਹਨੂੰ **ਪ੍ਰੇਰਣਾਰਥਕ ਕਿਰਿਆ** ਆਖਦੇ ਹਨ, ਅਤੇ ਉਸ ਦੇ ਧਾਤੂ ਨੂੰ **ਪ੍ਰੇਰਣਾਰਥਕ ਧਾਤੂ**; ਜਿਹਾ ਕਿ–

ਪ੍ਰੇਰਣਾਰਥਕ ਕਿਰਿਆ–ਲਿਖਵਾਈ, ਪੜ੍ਹਵਾਈ।
ਪ੍ਰੇਰਣਾਰਥਕ ਧਾਤੂ–ਲਿਖਵਾ, ਪੜ੍ਹਵਾ।
ਮੂਲ ਧਾਤੂ–ਲਿਖ, ਪੜ੍ਹ।

(2) ਪ੍ਰੇਰਣਾਰਥਕ ਕਿਰਿਆ ਦਾ ਉਹ ਕਰਤਾ **ਪ੍ਰੇਰਕ ਕਰਤਾ** ਅਖਵਾਂਦਾ ਹੈ, ਜਿਹੜਾ ਕਿਸੇ ਹੋਰ ਆਦਮੀ ਨੂੰ ਪ੍ਰੇਰ ਕੇ ਉਸ ਤੋਂ ਆਪਣੀ ਇੱਛਾ ਅਨੁਸਾਰ ਕੰਮ ਕਰਵਾਏ; ਜਿਵੇਂ–ਉੱਪਰਲੇ ਵਾਕ ਵਿੱਚ 'ਗੋਪੀ ਨੇ' ਪ੍ਰੇਰਕ ਕਰਤਾ।

(3) ਪ੍ਰੇਰਣਾਰਥਕ ਕਿਰਿਆ ਦਾ ਉਹ ਕਰਤਾ **ਪ੍ਰੇਰਿਤ ਕਰਤਾ** ਅਖਵਾਂਦਾ ਹੈ, ਜੋ ਕਿਸੇ ਦੂਜੇ ਦੀ ਪ੍ਰੇਰਨਾ ਅਨੁਸਾਰ ਕੰਮ ਕਰੇ; ਜਿਹਾ ਕਿ—ਉੱਪਰਲੇ ਵਾਕ ਵਿੱਚ 'ਮੋਤੀ'।

ਪਰ ਚੇਤੇ ਰੱਖੋ ਕਿ :—

(1) ਵਾਕ-ਵੰਡ ਕਰਨ ਵੇਲੇ 'ਪ੍ਰੇਰਕ ਕਰਤਾ' ਨੂੰ ਹੀ ਵਾਕ ਦਾ 'ਮੂਲ ਕਰਤਾ' ਜਾਂ 'ਵਿਸ਼ਾ' ਬਣਾਇਆ ਜਾਂਦਾ ਹੈ, ਤੇ 'ਪ੍ਰੇਰਿਤ ਕਰਤਾ' ਨੂੰ ਉਸ ਦਾ 'ਵਿਸਤਾਰ' ਸਮਝਿਆ ਜਾਂਦਾ ਹੈ; ਜਿਹਾ ਕਿ—

| ਕਰਤਾ | ਕਰਤਾ ਦਾ ਵਿਸਤਾਰ | ਕਰਮ | ਕਿਰਿਆ |
|---|---|---|---|
| ਗੋਪੀ ਨੇ | ਮੋਤੀ ਕੋਲੋਂ | ਚਿੱਠੀ | ਲਿਖਵਾਈ। |
| ਮੋਤੀ ਨੇ | ਧੋਬੀ ਕੋਲੋਂ | ਕੱਪੜੇ | ਧੁਆਏ |
| ਮਾਲਕ | ਨੌਕਰਾਂ ਕੋਲੋਂ | ਕੰਮ | ਕਰਵਾਂਦਾ ਹੈ। |
| ਅਸੀਂ | ਲਾਂਗਰੀ ਕੋਲੋਂ | ਰੋਟੀ | ਪਕਵਾਂਦੇ ਹਾਂ। |

(2) ਸਾਰੇ ਪ੍ਰੇਰਣਾਰਥਕ ਧਾਤੂ ਕਿਸੇ ਨਾ ਕਿਸੇ 'ਮੂਲ ਧਾਤੂ' ਤੋਂ ਹੀ ਬਣੇ ਹੁੰਦੇ ਹਨ, ਅਤੇ ਪ੍ਰੇਰਣਾਰਥਕ ਕਿਰਿਆਂ ਸਦਾ ਸਕਰਮਕ ਜਾਂ ਦੁਕਰਮਕ ਹੀ ਹੁੰਦੀਆਂ ਹਨ; ਜਿਹਾ ਕਿ:—

| | |
|---|---|
| ਰਾਮ ਸਵੇਰੇ 'ਜਾਗਿਆ'। | (ਮੂਲ ਅਕਰਮਕ) |
| ਨੌਕਰ ਨੇ ਰਾਮ ਨੂੰ ਸਵੇਰੇ 'ਜਗਾਇਆ'। | (ਬਣੀ ਸਕਰਮਕ) |
| ਸੰਤਾਂ ਨੇ ਪਰਸ਼ਾਦ 'ਛਕਿਆ'। | (ਮੂਲ ਸਕਰਮਕ) |
| ਰਾਜੇ ਨੇ ਸੰਤਾਂ ਨੂੰ ਪਰਸ਼ਾਦ 'ਛਕਾਇਆ'। | (ਬਣੀ ਦੁਕਰਮਕ) |
| ਘੋੜੇ ਨੇ ਪਾਣੀ 'ਪੀਤਾ'। | (ਮੂਲ ਸਕਰਮਕ) |
| ਨੌਕਰ ਨੇ ਘੋੜੇ ਨੂੰ ਪਾਣੀ 'ਪਿਆਇਆ' | (ਬਣੀ ਦੁਕਰਮਕ) |
| ਰਾਣਾ ਰੋਟੀ 'ਖਾ ਰਿਹਾ ਹੈ'। | (ਮੂਲ ਸਕਰਮਕ) |
| ਮਾਂ ਰਾਣੇ ਨੂੰ ਰੋਟੀ 'ਖੁਆ ਰਹੀ ਹੈ'। | (ਬਣੀ ਦੁਕਰਮਕ) |

ਮੂਲ ਧਾਤੂ—ਜਾਗ, ਛਕ, ਖਾ, ਪੀ।

ਪ੍ਰੇਰਣਾਰਥਕ ਧਾਤੂ—ਜਗਾ, ਛਕਾ, ਖੁਆ, ਪਿਆ।

(3) ਕਈਆਂ 'ਮੂਲ ਧਾਤੂਆਂ' ਦੇ ਅੰਤ ਵਿੱਚ 'ਕੰਨਾ' (ਾ) ਲਾਇਆਂ 'ਸਕਰਮਕ' ਜਾਂ 'ਦੁਕਰਮਕ ਧਾਤੂ' ਬਣਦੇ ਹਨ, ਅਤੇ 'ਵਾ' ਲਾਇਆਂ 'ਪ੍ਰੇਰਣਾਰਥਕ ਧਾਤੂ', ਪਰ ਇਹ ਪਿਛੇਤਰ ਲਾਉਣ ਤੋਂ ਪਹਿਲਾਂ ਮੂਲ ਧਾਤੂ ਦੀ 'ਅਧਕ' ( ੱ ) ਹਟਾ ਦਿੱਤੀ ਜਾਂਦੀ ਹੈ, ਤੇ ਉਹਦੀ 'ਲੰਮੀ ਲਗ' ਨੂੰ 'ਛੋਟਾ' ਕੀਤਾ ਜਾਂਦਾ ਹੈ; ਜਿਹਾ ਕਿ—

| ਅਕਰਮਕ | ਸਕਰਮਕ | ਪ੍ਰੇਰਣਾਰਥਕ | ਸਕਰਮਕ | ਦੁਕਰਮਕ | ਪ੍ਰੇਰਣਾਰਥਕ |
|---|---|---|---|---|---|
| ਹੱਸ | ਹਸਾ | ਹਸਵਾ | ਕੱਟ | ਕਟਾ | ਕਟਵਾ |
| ਵੱਸ | ਵਸਾ | ਵਸਵਾ | ਚੱਟ | ਚਟਾ | ਚਟਵਾ |
| ਖਿੱਝ | ਖਿਝਾ | ਖਿਝਵਾ | ਚਿੱਥ | ਚਿਥਾ | ਚਿਥਵਾ |
| ਮਿੱਟ | ਮਿਟਾ | ਮਿਟਵਾ | ਸੁੱਟ | ਸੁਟਾ | ਸੁਟਵਾ |
| ਉੱਠ | ਉਠਾ | ਉਠਵਾ | ਕੁੱਟ | ਕੁਟਾ | ਕੁਟਵਾ |
| ਰੁੱਸ | ਰੁਸਾ | ਰੁਸਵਾ | ਲੁੱਟ | ਲੁਟਾ | ਲੁਟਵਾ |
| ਜਾਗ | ਜਗਾ | ਜਗਵਾ | ਡਰ | ਡਰਾ | ਡਰਵਾ |
| ਖੇਡ | ਖਿਡਾ | ਖਿਡਵਾ | ਫੜ | ਫੜਾ | ਫੜਵਾ |
| ਲੇਟ | ਲਿਟਾ | ਲਿਟਵਾ | ਪਾਲ | ਪਲਾ | ਪਲਵਾ |
| ਬੈਠ | ਬਿਠਾ | ਬਿਠਵਾ | ਵੇਖ | ਵਿਖਾ | ਵਿਖਵਾ |
| ਬੋਲ | ਬੁਲਾ | ਬੁਲਵਾ | ਤੋਲ | ਤੁਲਾ | ਤੁਲਵਾ |
| ਦੌੜ | ਦੁੜਾ | ਦੁੜਵਾ | ਰੋੜ੍ਹ | ਰੁੜ੍ਹਾ | ਰੁੜ੍ਹਵਾ |

(4) ਕਿਤੇ ਕਿਤੇ ਅਕਰਮਕ ਧਾਤੂ ਦੇ 'ਮੁੱਢਲੇ' ਅੱਖਰ ਦੀ 'ਛੋਟੀ ਲਗ' ਨੂੰ 'ਲੰਮਾ' ਕਰਨ ਨਾਲ ਵੀ ਸਕਰਮਕ ਧਾਤੂ ਬਣ ਜਾਂਦੇ ਹਨ, ਤੇ ਅੰਤ ਵਿੱਚ 'ਕੰਨਾ' (ਾ) ਨਹੀਂ ਲੱਗਦਾ; ਜਿਹਾ ਕਿ—

| ਅਕਰਮਕ | ਸਕਰਮਕ | ਪ੍ਰੇਰਣਾਰਥਕ | ਅਕਰਮਕ | ਸਕਰਮਕ | ਪ੍ਰੇਰਣਾਰਥਕ |
|---|---|---|---|---|---|
| ਸੜ | ਸਾੜ | ਸੜਵਾ | ਤੁੱਲ | ਤੋਲ | ਤੁਲਵਾ |
| ਬਲ | ਬਾਲ | ਬਲਵਾ | ਘੁਲ | ਘੋਲ | ਘੁਲਵਾ |
| ਡਿੱਗ | ਡੇਗ | ਡਿਗਵਾ | ਤੁਰ | ਤੋਰ | ਤੁਰਵਾ |
| ਦਿੱਸ | ਦੇਖ | ਦਿਖਵਾ | ਤੁੱਟ | ਤੋੜ | ਤੁੜਵਾ |

(3) 'ਮੂਲ ਸਕਰਮਕ ਧਾਤੂ' ਦੇ ਅੰਤ ਵਿੱਚ ਕੰਨਾ (ਾ) ਲਾਇਆਂ 'ਦੁਕਰਮਕ' ਜਾਂ 'ਪ੍ਰੇਰਣਾਰਥਕ' ਦਾ 'ਪਹਿਲਾ ਰੂਪ' ਬਣਦਾ ਹੈ, ਅਤੇ 'ਵਾ' ਲਾਇਆਂ 'ਦੂਜਾ ਰੂਪ'; ਜਿਹਾ ਕਿ—

| ਮੂਲ ਸਕਰਮਕ | ਪਹਿਲਾ ਪ੍ਰੇਰਣਾਰਥਕ | ਦੂਜਾ ਪ੍ਰੇਰਣਾਰਥਕ |
|---|---|---|
| ਪੜ੍ਹ | ਪੜ੍ਹਾ | ਪੜ੍ਹਵਾ |
| ਲਿਖ | ਲਿਖਾ | ਲਿਖਵਾ |
| ਸੁਣ | ਸੁਣਾ | ਸੁਣਵਾ |
| ਦੇਖ | ਦਿਖਾ | ਦਿਖਵਾ |
| ਭੁੱਲ | ਭੁਲਾ | ਭੁਲਵਾ |
| ਬੰਨ੍ਹ | ਬਨ੍ਹਾ | ਬਨ੍ਹਵਾ |
| ਗੁੰਨ੍ਹ | ਗੁਨ੍ਹਾ | ਗੁਨ੍ਹਵਾ |
| ਖਾ | ਖੁਆ, ਖਿਲਾ | ਖਿਲਵਾ |
| ਪੀ | ਪਿਆ, ਪਿਲਾ | ਪਿਲਵਾ |
| ਧੋ | ਧੁਆ, ਧੁਲਾ | ਧੁਲਵਾ |

(4) ਆ, ਜਾ, ਹੋ, ਰਹੁ, ਲੈ, ਸੜ, ਆਦਿ ਕੁਝਕੁ ਧਾਤੂ ਅਜੇਹੇ ਵੀ ਹਨ, ਜਿਨ੍ਹਾਂ ਤੋਂ ਕਿਸੇ ਪਰਕਾਰ ਦਾ ਕੋਈ ਹੋਰ ਧਾਤੂ ਨਹੀਂ ਬਣ ਸਕਦਾ; ਪਰ ਕਈਆਂ ਧਾਤੂਆਂ ਦੇ 'ਦੂਜੇ' ਅੱਖਰ ਦੀ 'ਛੋਟੀ ਲਗ' ਨੂੰ 'ਲੰਮਾ' ਕਰ ਕੇ ਵੀ ਨਵੇਂ ਧਾਤੂ ਬਣਾਏ ਜਾ ਸਕਦੇ ਹਨ; ਜਿਹਾ ਕਿ—

ਨਿਕਲ ਤੋਂ ਨਿਕਾਲ। ਉੱਘੜ ਤੋਂ ਉਘੇੜ।
ਉਸਰ ਤੋਂ ਉਸਾਰ। ਉੱਛਲ ਤੋਂ ਉਛਾਲ।
ਵਿਗੜ ਤੋਂ ਵਿਗਾੜ। ਨਿਖੜ ਤੋਂ ਨਿਖੇੜ।

## ਅਭਿਆਸ

ਹੇਠਾਂ ਲਿਖੇ ਧਾਤੂਆਂ ਤੋਂ ਸਕਰਮਕ, ਦੁਕਰਮਕ ਤੇ ਪ੍ਰੇਰਣਾਰਥਕ ਧਾਤੂ ਬਣਾਓ :—

ਲਿਖ, ਪੜ੍ਹ, ਜਾਗ, ਸੁਣ, ਡਿੱਗ, ਉੱਠ, ਲੁੱਟ, ਕੁੱਟ,
ਦੌੜ, ਰੁਕ, ਬੰਨ੍ਹ, ਖੋਲ੍ਹ, ਖਾ, ਪੀ, ਧੋ, ਰੋ।

# (7) ਕਰਤ੍ਰੀਵਾਚ ਤੇ ਕਰਮਵਾਚ ਕਿਰਿਆ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ :–

(1) ਰਾਮ ਨੇ ਰੋਟੀ ਖਾਧੀ।

(2) ਰੋਟੀ ਖਾਧੀ ਗਈ।

ਵੇਖੋ ! ਪਹਿਲੇ ਵਾਕ ਦਾ ਵਿਸ਼ਾ 'ਰਾਮ' ਹੈ, ਜੋ ਇਸ ਵਾਕ ਦੀ ਕਿਰਿਆ 'ਖਾਧੀ' ਦਾ ਕਰਤਾ ਹੈ; ਅਤੇ ਦੂਜੇ ਵਾਕ ਦਾ ਵਿਸ਼ਾ 'ਰੋਟੀ' ਹੈ, ਜੋ ਕਿਰਿਆ 'ਖਾਧੀ' ਦਾ ਕਰਮ ਹੈ; ਇਸ ਲਈ 'ਖਾਧੀ' ਨੂੰ 'ਕਰਤ੍ਰੀਵਾਚ ਕਿਰਿਆ' ਆਖਦੇ ਹਨ, ਤੇ 'ਖਾਧੀ ਗਈ' ਨੂੰ ਕਰਮਵਾਚ। ਸੋ–

ਲੱਛਣ

(1) ਜਿਸ ਵਾਕ ਦਾ ਵਿਸ਼ਾ 'ਕੰਮ ਕਰਨ ਵਾਲਾ' ਜਾਂ 'ਕਰਤਾ' ਹੋਵੇ, ਉਸ ਦੀ ਕਿਰਿਆ ਨੂੰ **ਕਰਤ੍ਰੀਵਾਚ ਕਿਰਿਆ** ਆਖਦੇ ਹਨ; ਜਿਵੇਂ- ਖਾਧੀ।

(2) ਜਿਸ ਵਾਕ ਦਾ ਵਿਸ਼ਾ ਵਾਸਤਵ ਵਿੱਚ 'ਕਰਮ' ਹੋਵੇ, ਉਸ ਦੀ ਕਿਰਿਆ ਨੂੰ **ਕਰਮਵਾਚ ਕਿਰਿਆ** ਕਹਿੰਦੇ ਹਨ; ਜਿਵੇਂ– ਖਾਧੀ ਗਈ।

ਪਰ ਚੇਤੇ ਰੱਖੋ ਕਿ :–

(1) ਕਰਮਵਾਚ ਕਿਰਿਆਂ ਕੇਵਲ 'ਸਕਰਮਕ ਕਿਰਿਆ' ਤੋਂ ਹੀ ਬਣਦੀਆਂ ਹਨ, 'ਅਕਰਮਕ ਕਿਰਿਆ' ਤੋਂ ਨਹੀਂ।

(2) ਆਮ ਤੌਰ ਪੁਰ ਪੰਜਾਬੀ ਬੋਲੀ ਵਿੱਚ 'ਕਰਮਵਾਚ' ਕਿਰਿਆ ਨਾਲ 'ਕਰਤ੍ਰੀਵਾਚ' ਕਿਰਿਆ ਦਾ ਕਰਤਾ ਵਰਤਿਆ ਹੀ ਨਹੀਂ ਜਾਂਦਾ; ਜਿਵੇਂ–ਰੋਟੀ ਖਾਧੀ ਗਈ। ਪਾਣੀ ਪੀਤਾ ਗਿਆ। ਪਰ–

ਜੇ ਕਰਤਾ ਨੂੰ ਦੱਸਣਾ ਹੀ ਹੋਵੇ, ਤਾਂ ਉਹਦੇ ਨਾਲ ਕੋਈ 'ਸੰਮਿਲਿਤ ਸੰਬੰਧਕੀ ਰੂਪ ਦਾ ਨਾਂਉਂ ਹੁੰਦਾ ਹੈ, ਜਾਂ 'ਨੇ' ਤੋਂ, ਬਿਨਾਂ

ਕੋਈ ਹੋਰ ਸੰਬੰਧਕ; ਜਿਹਾ ਕਿ—

ਕਰਤ੍ਰੀਵਾਚ—ਰਾਮ ਨੇ ਰਾਵਣ ਨੂੰ ਮਾਰਿਆ।

ਕਰਮਵਾਚ—ਰਾਵਣ ਮਾਰਿਆ ਗਿਆ। (ਜਾਂ)

ਰਾਵਣ, ਰਾਮ ਦੇ ਹੱਥੋਂ ਮਾਰਿਆ ਗਿਆ।

ਕਰਤ੍ਰੀਵਾਚ—ਧੋਬੀ ਨੇ ਕੱਪੜੇ ਧੋਤੇ।

ਕਰਮਵਾਚ—ਕੱਪੜੇ ਧੋਤੇ ਗਏ। (ਜਾਂ)

ਕੱਪੜੇ ਧੋਬੀ ਦੁਆਰਾ ਧੋਤੇ ਗਏ।

(3) ਦੁਕਰਮਕ ਕਿਰਿਆ ਦੇ 'ਗੌਣ ਕਰਮ' ਨੂੰ ਵਾਕ ਦਾ ਵਿਸ਼ਾ ਬਣਾ ਕੇ 'ਮੁੱਖ ਕਰਮ' ਨੂੰ ਜਿਉਂ ਦਾ ਤਿਉਂ ਸਣੇ 'ਨੂੰ' ਦੇ ਰੱਖਿਆ ਜਾਂਦਾ ਹੈ; ਜਿਹਾ ਕਿ—

ਕਰਤ੍ਰੀਵਾਚ—ਚਾਚੇ ਨੇ ਭਤੀਜੇ ਨੂੰ ਰਮਾਲ ਭੇਜਿਆ।

ਕਰਮਵਾਚ—ਰੁਮਾਲ ਭਤੀਜੇ ਨੂੰ ਚਾਚੇ ਵੱਲੋਂ ਭੇਜਿਆ ਗਿਆ।

(4) ਪੰਜਾਬੀ ਵਿੱਚ ਕਈ ਧਾਤੂ ਅਜੇਹੇ ਵੀ ਹਨ, ਜੋ 'ਰੂਪ' ਕਰਕੇ ਤਾਂ 'ਕਰਮਵਾਚ' ਨਹੀਂ ਹੁੰਦੇ, ਪਰ 'ਅਰਥ' ਕਰਕੇ ਨਿਰੇ ਕਰਮਵਾਚ ਹੀ ਹੁੰਦੇ ਹਨ ਤੇ 'ਕੰਮ ਕਰਨ ਵਾਲੇ' ਜਾਂ 'ਕਰਤਾ' ਦਾ ਕੁਝ ਥਹੁ-ਪਤਾ ਹੀ ਨਹੀਂ ਹੁੰਦਾ; ਜਿਹਾ ਕਿ:—

ਆਟਾ 'ਤੁੱਲ' ਗਿਆ। ਰੰਗ 'ਘੁੱਲ' ਗਿਆ। ਵੱਛਾ 'ਖੁਲ੍ਹ' ਗਿਆ।
ਆਟਾ 'ਪਿੱਸ' ਗਿਆ। ਪਹਾੜ 'ਦਿੱਸ' ਪਿਆ। ਵਿਛੌਣਾ 'ਵਿਛ' ਗਿਆ।
ਦਾਲ 'ਰਿੱਝ' ਗਈ। ਰੋਟੀ 'ਪੱਕ' ਗਈ। ਖੰਡ 'ਵਿਕ' ਗਈ।
ਸ਼ੀਸ਼ਾ 'ਟੁੱਟ' ਗਿਆ। ਰੁਮਾਲ 'ਭਿੱਜ' ਗਿਆ। ਚੋਰ 'ਬੱਝ' ਗਿਆ।

(5) ਲਹਿੰਦੀ ਪੰਜਾਬੀ ਵਿੱਚ 'ਮੁਕਤਾ-ਅੰਤ' ਸਕਰਮਕ ਧਾਤੂ ਦੇ ਅੰਤ ਵਿੱਚ 'ੀ' ਲਾ ਕੇ ਵੀ 'ਕਰਮਵਾਚ ਧਾਤੂ' ਤੇ ਓਹਨਾਂ ਤੋਂ ਕਰਮਵਾਚ ਕਿਰਿਆ ਬਣਾਈਆਂ ਜਾਂਦੀਆਂ ਹਨ; ਜਿਹਾ ਕਿ—

ਲੁੱਟ (ਣਾ) ਤੋਂ ਲੁਈ (ਣਾ); ਕੱਟ (ਣਾ) ਤੋਂ ਕਟੀ (ਣਾ); ਰੰਗ (ਣਾ) ਤੋਂ ਰੰਗੀ (ਣਾ); ਲਿਖ (ਣਾ) ਤੋਂ ਲਿਖੀ (ਣਾ)।

(i6) ਕਈ ਲੋਕ ਅੰਗਰੇਜ਼ੀ ਦੀ ਰੀਸੇ ਕਰਤਾ, ਨਾਲ ਸੰਬੰਧਕ 'ਤੋਂ' ਜਾਂ 'ਤੇ' ਲਾ ਕੇ ਵੀ 'ਕਰਮਵਾਚ ਕਰਿਆ' ਦੀ ਵਰਤੋਂ ਕਰ ਲੈਂਦੇ ਹਨ; ਜਿਹਾ ਕਿ—

ਅੰਬ ਅਸਾਂ ਤੋਂ ਚੂਪੇ ਗਏ। ਪੱਠੇ ਗਊ ਤੋਂ ਖਾਧੇ ਗਏ।

ਦੁੱਧ ਰਾਮ ਤੇ ਪੀਤਾ ਗਿਆ। ਸੂਜੀ ਊਸ਼ਾ ਤੇ ਛਾਣੀ ਗਈ।

ਪਰ ਏਹ ਰੀਤ ਪੰਜਾਬੀ ਬੋਲੀ ਦੇ ਅਨੁਕੂਲ ਨਹੀਂ; ਇਸ ਲਈ ਇਸ 'ਤੋਂ' ਅਤੇ 'ਤੇ' ਦੀ ਥਾਂ ਸੰਬੰਧਕ 'ਦੁਆਰਾ' ਦੀ ਵਰਤੋਂ ਕਰਨੀ ਚਾਹੀਦੀ ਹੈ; ਜਿਵੇਂ—

ਅੰਬ ਸਾਡੇ ਦੁਆਰਾ 'ਚੂਪੇ ਗਏ'।

ਪੱਠੇ ਗਊ ਦੁਆਰਾ 'ਖਾਧੇ ਗਏ'।

## ਅਭਿਆਸ

1. ਠੇਠ ਪੰਜਾਬੀ ਅਨੁਸਾਰ ਹੇਠਾਂ ਲਿਖੇ ਧਾਤੂਆਂ ਦੇ 'ਕਰਮਵਾਚ ਧਾਤੂ' ਦੱਸੋ ਤੇ ਓਹਨਾਂ ਤੋਂ ਕਰਮਵਾਚ ਕਿਰਿਆਂ ਬਣਾ ਕੇ ਵਾਕਾਂ ਵਿੱਚ ਵਰਤੋ :—

   ਮਾਰ, ਕੁੱਟ, ਲੁੱਟ, ਸੁਣਾ, ਵਿਖਾ, ਖੁਆ, ਪਿਆ।

2. ਲਹਿੰਦੀ ਪੰਜਾਬੀ ਅਨੁਸਾਰ ਹੇਠਾਂ ਲਿਖੇ ਧਾਤੂਆਂ ਦੇ ਕਰਮਵਾਚ ਧਾਤੂ ਦੱਸੋ ਤੇ ਕਿਰਿਆਂ ਬਣਾ ਕੇ ਵਾਕਾਂ ਵਿੱਚ ਵਰਤੋ :—

   ਪਿੰਜ, ਕੱਤ, ਲੁੱਟ, ਕੁੱਟ, ਸੁਣ, ਲਿਖ, ਪੜ੍ਹ।

3. ਹੇਠਾਂ ਲਿਖੇ ਵਾਕਾਂ ਨੂੰ ਮੁੜ ਲਿਖੋ, ਪਰ 'ਕਰਤ੍ਰੀਵਾਚ ਕਿਰਿਆਂ' ਦੀ ਥਾਂ 'ਕਰਮਵਾਚ ਕਿਰਿਆਂ' ਵਰਤੋ :—

   ਰਾਮ ਅੰਗਰੇਜ਼ੀ ਪੜ੍ਹਦਾ ਹੈ। ਹੀਰੋ ਸੂਜੀ ਛਾਣਦੀ ਹੈ। ਲਿਲਾਰੀ ਪੱਗ ਰੰਗੇਗਾ। ਸਿਪਾਹੀ ਚੋਰ ਨੂੰ ਫੜੇਗਾ। ਰਾਮ ਨੇ ਚਿੱਠੀ ਲਿਖੀ ਸੀ। ਅਸਾਂ ਉਸ ਵੱਲ ਚਿੱਠੀ ਭੇਜੀ ਸੀ।

# (8) ਸਾਧਾਰਣ ਤੇ ਸੰਯੁਕਤ ਕਿਰਿਆਂ

(1) ਰਾਮ ਨੇ ਰੋਟੀ ਖਾਧੀ।

(2) ਬਿਮਾਰ ਉੱਠ ਬੈਠਾ, ਤਾਂ ਡਾਕਟਰ ਚਲਿਆ ਗਿਆ।

(3) ਸ਼ਾਮ ਦੌੜਨ ਲੱਗਾ, ਤਾਂ ਠੇਡਾ ਖਾ ਕੇ ਡਿੱਗ ਪਿਆ।

ਵੇਖੋ ! ਪਹਿਲੇ ਵਾਕ ਦੀ ਕਿਰਿਆ 'ਖਾਧੀ' ਇੱਕ 'ਇਕੱਲੇ ਧਾਤੂ' 'ਖਾ' ਤੋਂ ਬਣੀ ਹੋਈ ਹੈ; ਇਸ ਲਈ 'ਖਾਧੀ' ਨੂੰ 'ਸਾਧਾਰਣ ਕਿਰਿਆ' ਆਖਦੇ ਹਨ, ਅਤੇ ਇਸ ਦੇ ਧਾਤੂ 'ਖਾ' ਨੂੰ 'ਸਾਧਾਰਣ ਧਾਤੂ'।

ਪਰ ਦੂਜੇ ਵਾਕ ਦੀ ਕਿਰਿਆ 'ਉੱਠ ਬੈਠਾ' ਦਾ ਧਾਤੂ ਨਾ ਤਾਂ ਇਕੱਲਾ 'ਉੱਠ' ਹੈ ਤੇ ਨਾ ਹੀ ਇਕੱਲਾ 'ਬੈਠ'; ਸਗੋਂ ਇਕੱਠਾ 'ਉੱਠ ਬੈਠ' ਹੈ, ਜੋ ਦੋ ਧਾਤੂਆਂ 'ਉੱਠ' ਤੇ 'ਬੈਠ' ਦੇ 'ਸੰਜੋਗ' ਥੀਂ ਬਣਿਆ ਹੈ; ਇਸ ਲਈ ਏਹਨੂੰ 'ਸੰਯੁਕਤ ਧਾਤੂ' ਤੇ ਇਸ ਤੋਂ ਬਣੀ ਕਿਰਿਆ 'ਉੱਠ ਬੈਠਾ' ਨੂੰ 'ਸੰਯੁਕਤ ਕਿਰਿਆ' ਆਖਦੇ ਹਨ।

ਇੱਸੇ ਤਰ੍ਹਾਂ 'ਚਲਿਆ ਜਾ', 'ਦੌੜਨ ਲੱਗਾ' ਤੇ 'ਡਿੱਗ ਪਿਆ' ਵੀ 'ਸੰਯੁਕਤ ਕਿਰਿਆਂ' ਹਨ; ਕਿਉਂਕਿ ਏਹ ਵੀ 'ਇੱਕ ਇੱਕ ਤੋਂ ਵਧੀਕ' ਧਾਤੂਆਂ ਤੋਂ ਬਣੀਆਂ ਹੋਈਆਂ ਹਨ। ਸੋ–

ਲੱਛਣ

(1) ਜਿਹੜੀ ਕਿਰਿਆ ਇੱਕ ਇਕੱਲੇ ਧਾਤੂ ਤੋਂ ਬਣੀ ਹੋਵੇ, ਉਹਨੂੰ **ਸਾਧਾਰਣ ਕਿਰਿਆ** ਆਖਦੇ ਹਨ, ਤੇ ਉਸ ਦੇ ਧਾਤੂ ਨੂੰ **ਸਾਧਾਰਣ ਧਾਤੂ**; ਜਿਹਾ ਕਿ–

ਸਾਧਾਰਣ ਕਿਰਿਆ–ਖਾਧੀ, ਪੀਤਾ, ਦੌੜਿਆ, ਨੱਸਿਆ।

ਸਾਧਾਰਣ ਧਾਤੂ–ਖਾ, ਪੀ, ਦੌੜ, ਨੱਸ।

(2) ਜਿਹੜੀ ਕਿਰਿਆ ਇੱਕ ਥੀਂ ਵਧੀਕ ਧਾਤੂਆਂ ਤੋਂ ਬਣੀ ਹੋਵੇ, ਉਹਨੂੰ **ਸੰਯੁਕਤ ਕਿਰਿਆ** ਆਖਦੇ ਹਨ, ਤੇ ਉਹਦੇ ਮਿਲਵੇਂ

ਧਾਤੂ ਨੂੰ 'ਸੰਯੁਕਤ ਧਾਤੂ'; ਜਿਹਾ ਕਿ–

ਸੰ: ਕਿਰਿਆ–ਉੱਠ ਬੈਠਾ, ਚਲਿਆ ਗਿਆ, ਦੌੜਨ ਲੱਗਾ, ਡਿੱਗ ਪਿਆ।
ਸੰਯੁਕਤ ਧਾਤੁ–ਉੱਠ ਬੈਠ, ਚਲਿਆ ਜਾ, ਦੌੜਨ ਲੱਗ, ਡਿੱਗ ਪਉ।

(3) ਸੰਯੁਕਤ ਕਿਰਿਆ ਦੀ 'ਪਹਿਲੀ' ਕਿਰਿਆ ਨੂੰ **ਮੁੱਖ ਕਿਰਿਆ** ਆਖਦੇ ਹਨ, ਅਤੇ 'ਪਿੱਛਲੀ' ਕਿਰਿਆ ਨੂੰ **ਸਹਾਇਕ ਕਿਰਿਆ**; ਜਿਵੇਂ–

ਸੰ: ਕਿਰਿਆ–ਉੱਠ ਬੈਠਾ, ਚਲਿਆ ਗਿਆ, ਦੌੜਨ ਲੱਗਾ, ਡਿੱਗ ਪਿਆ।
ਮੁੱਖ ਕਿਰਿਆ–ਉੱਠ, ਚਲਿਆ, ਦੌੜਨ, ਡਿੱਗ।
ਸਹਾਇਕ ਕਿਰਿਆ–ਬੈਠਾ, ਗਿਆ, ਲੱਗਾ, ਪਿਆ।

ਪਰ ਚੇਤੇ ਰੱਖੋ ਕਿ :–

(1) 'ਮੁੱਖ ਕਿਰਿਆ' ਹੀ ਸਾਰੀ ਸੰਯੁਕਤ ਕਿਰਿਆ ਦੇ 'ਮੁੱਖ ਅਰਥ' ਨੂੰ ਪਰਗਟ ਕਰਦੀ ਹੈ ਅਤੇ ਨਾਲ ਹੀ ਸੰਯੁਕਤ ਕਿਰਿਆ ਦੇ 'ਅਕਰਮਕ' ਜਾਂ 'ਸਕਰਮਕ' ਹੋਣ ਦਾ ਵੀ ਪਤਾ ਦਿੰਦੀ ਹੈ; ਜਿਵੇਂ–'ਉੱਠ ਬੈਠਾ' ਦਾ ਭਾਵ 'ਉਠਣ' ਤੋਂ ਹੈ, 'ਬੈਠਣ' ਤੋਂ ਨਹੀਂ; ਅਤੇ ਨਾਲ ਹੀ ਸਾਰੀ ਸੰਯੁਕਤ ਕਿਰਿਆ 'ਉੱਠ ਬੈਠਾ' ਇਸ ਲਈ 'ਅਕਰਮਕ' ਹੈ, ਕਿ ਏਹਦੀ ਮੁੱਖ ਕਿਰਿਆ 'ਉੱਠ' ਅਕਰਮਕ ਹੈ।

(2) 'ਸਹਾਇਕ ਕਿਰਿਆ' ਤੋਂ ਮੁੱਖ ਕਿਰਿਆ ਦੇ ਅਰਥਾਂ ਦੀ ਖ਼ਾਸ ਖ਼ਾਸ ਤਰ੍ਹਾਂ ਦੀ 'ਵਿਸ਼ੇਸ਼ਤਾ' ਪਰਗਟ ਹੁੰਦੀ ਹੈ; ਜਿਵੇਂ–'ਦੌੜਨ ਲੱਗਾ' ਦਾ ਅਰਥ ਹੈ–ਦੌੜਨ ਦਾ ਕੰਮ 'ਅਰੰਭ' ਕਰਨ ਲੱਗਾ; ਅਤੇ 'ਡਿੱਗ ਪਿਆ' ਦਾ ਅਰਥ ਹੈ–ਡਿੱਗਣ ਦਾ ਕੰਮ ਬੇਵੱਸੀ ਨਾਲ ਹੋਇਆ।

(3) 'ਹੈ'; 'ਸੀ' 'ਗਾ' ਨੂੰ ਕੇਵਲ ਨਿਸ਼ਾਨੀ ਮਾਤ੍ਰ ਹੀ ਸਮਝਿਆ ਜਾਂਦਾ ਹੈ, ਜੋ ਕਿਰਿਆ ਦਾ ਕਾਲ-ਭੇਦ ਦੱਸਣ ਵਿੱਚ 'ਸਹਾਇਤਾ' ਦੇਣ ਕਰਕੇ 'ਸਹਾਇਕ ਕਿਰਿਆਂ' ਹੀ ਹਨ। ਪਰ ਜਦੋਂ ਏਹ 'ਮੁੱਖ ਕਿਰਿਆ' ਨਾਲ ਮਿਲਣ, ਤਾਂ ਸਾਰੀ ਕਿਰਿਆ ਨੂੰ 'ਸੰਯੁਕਤ ਕਿਰਿਆ' ਨਹੀਂ ਕਹਿੰਦੇ; ਸਗੋਂ 'ਸਾਧਾਰਣ ਕਿਰਿਆ' ਹੀ ਕਿਹਾ ਜਾਂਦਾ ਹੈ; ਜਿਹਾ ਕਿ– 'ਉੱਠਿਆ ਸੀ'; 'ਬੈਠਾ ਹੈ', 'ਜਾਵੇਗਾ', ਏਹ ਤਿੰਨੇ ਕਿਰਿਆਂ ਸੱਚਮੁਚ

ਸਾਧਾਰਣ ਹਨ, ਸੰਯੁਕਤ ਨਹੀਂ।

(4) ਪੰਜਾਬੀ ਬੋਲੀ ਦਾ ਇਹ ਖ਼ਾਸ ਗੁਣ ਹੈ ਕਿ ਇਸ ਦੀ ਵਾਕ-ਰਚਨਾ ਵਿੱਚ ਸੰਯੁਕਤ ਕਿਰਿਆਂ ਬਹੁਤ ਵਰਤੀਆਂ ਜਾਂਦੀਆਂ ਹਨ ਤੇ ਤਰ੍ਹਾਂ ਤਰ੍ਹਾਂ ਦੇ ਵਿਸ਼ੇਸ਼ ਭਾਵਾਂ ਨੂੰ ਪਰਗਟ ਕਰਦੀਆਂ ਹਨ; ਜਿਵੇਂ—

(ੳ) ਅਰੰਭ—ਮੈਂ ਚਿੱਠੀ ਲਿਖਣ ਲੱਗਾ ਹਾਂ।

(ਅ) ਸਮਾਪਤੀ—ਮੈਂ ਚਿੱਠੀ ਲਿਖ ਚੁਕਾ ਹਾਂ ਜਾਂ ਲਿਖ ਬੈਠਾ ਹਾਂ।

(ੲ) ਚਲਦਾ ਭਾਵ—ਮੈਂ ਪੋਥੀ ਪੜ੍ਹ ਰਿਹਾ ਹਾਂ, ਤੂੰ ਸੁਣੀ ਚਲ।

(ਸ) ਨੇਮ-ਪਾਲਨਾ—ਸਾਫ਼ ਲਿਖਿਆ ਕਰ। ਸੈਰ ਨੂੰ ਜਾਇਆ ਕਰ।

(ਹ) ਸਮਰੱਥਾ—ਮੈਂ ਮੋਟਰਕਾਰ ਚਲਾ ਸਕਦਾ ਹਾਂ।

(ਕ) ਖੁੱਲ੍ਹ—ਮੈਨੂੰ ਮੇਲੇ ਤੇ ਜਾਣ ਦਿਓ।

(ਖ) ਸ਼ੱਕ—ਉਸ ਨੇ ਤੈਨੂੰ ਗਾਲ੍ਹ ਕੱਢੀ ਹੋਵੇਗੀ।

(ਗ) ਤਾਕੀਦ—ਚੋਰ ਨੂੰ ਫੜ ਲੈ। ਸੱਪ ਨੂੰ ਮਾਰ ਸੁੱਟ।

(ਘ) ਅਚਾਨਕਤਾ—ਬਾਲਕ ਚੀਕ ਉੱਠਿਆ।

(ਙ) ਸਹਿਣਾ—ਚੋਰ ਫੜਿਆ ਗਿਆ।

(ਚ) ਮਜਬੂਰੀ—ਮੈਨੂੰ ਕਲ੍ਹ ਉਨ੍ਹਾਂ ਕੋਲ ਜਾਣਾ ਪਿਆ।

(ਛ) ਬੇਵੱਸੀ—ਮੇਰਾ ਪੈਰ ਤਿਲਕ ਗਿਆ ਤੇ ਮੈਂ ਡਿੱਗ ਪਿਆ।

ਅਭਿਆਸ

1. ਦੱਸੋ, ਸੰਯੁਕਤ ਕਿਰਿਆ ਕਿਹਨੂੰ ਕਹਿੰਦੇ ਹਨ, ਸਾਧਾਰਣ ਕਿਹਨੂੰ, ਮੁੱਖ ਕਿਹਨੂੰ, ਤੇ ਸਹਾਇਕ ਕਿਹਨੂੰ ? ਉਦਾਹਰਣ ਵੀ ਦਿਓ।
2. ਅਜੇਹੀਆਂ ਸੰਯੁਕਤ ਕਿਰਿਆਂ ਵਾਕਾਂ ਵਿੱਚ ਵਰਤ ਕੇ ਦੱਸੋ, ਜੋ ਅਰੰਭ, ਸ਼ੱਕ, ਖੁੱਲ੍ਹ, ਸਮਰਥਾ ਤੇ ਬੇਵੱਸੀ ਨੂੰ ਪਰਗਟ ਕਰਨ।
3. ਦੱਸੋ, ਇਨ੍ਹਾਂ ਵਾਕਾਂ ਵਿੱਚ 'ਅਕਰਮਕ ਕਿਰਿਆ' ਕਿਹੜੀ ਹੈ, ਤੇ 'ਸਕਰਮਕ' ਕਿਹੜੀ :—

ਕੁੱਤੇ ਭੌਂਕਦੇ ਫਿਰਨ, ਤੁਸੀਂ ਆਪਣਾ ਕੰਮ ਕਰੀ ਚਲੋ।

ਰਾਮ ਪੋਥੀ ਪੜ੍ਹ ਰਿਹਾ ਹੈ। ਉਹ ਰੋਟੀ ਖਾ ਚੁੱਕਾ ਹੈ।

ਬਿਜਲੀ ਕੜਕਦੀ ਰਹੀ, ਲੋਕੀਂ ਡਰਦੇ ਰਹੇ ਤੇ ਰਾਮ, ਰਾਮ ਕਰ

ਲੱਗ ਪਏ। ਜੋੜੀ ਤੇ ਮੋਤੀ ਹਰ ਵੇਲੇ ਫਿਰਦੇ ਹੀ ਰਹਿੰਦੇ ਹਨ।

# (9) ਕਾਰਦੰਤਕ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ :–

(1) **ਪੜ੍ਹਨਾ** ਬਹੁਤ ਹੀ ਚੰਗਾ ਕੰਮ ਹੈ।

(2) **ਪੜ੍ਹਿਆ** ਮਨੁੱਖ ਸਿਆਣਾ ਹੁੰਦਾ ਹੈ।

(3) ਇੱਕ ਪੋਥੀ **ਪੜ੍ਹਦਾ** ਮੁੰਡਾ ਅੱਜ ਬੇਹੋਸ਼ ਹੋ ਗਿਆ।

(4) ਰਾਮ **ਪੜ੍ਹਦਾ ਪੜ੍ਹਦਾ** ਊਂਘਣ ਲੱਗ ਪਿਆ।

(5) ਸ਼ਾਮ **ਪੜ੍ਹ ਕੇ** ਖੇਡਣ ਚਲਾ ਗਿਆ।

ਵੇਖੋ! ਇਹਨਾਂ ਵਾਕਾਂ ਵਿੱਚ 'ਪੜ੍ਹ' ਧਾਤੂ ਤੋਂ ਬਣੇ ਹੋਏ ਚਾਰ ਸ਼ਬਦ ਵਰਤੇ ਗਏ ਹਨ–ਪੜ੍ਹਨਾ, ਪੜ੍ਹਿਆ, ਪੜ੍ਹਦਾ ਤੇ ਪੜ੍ਹ ਕੇ।

ਪਰ ਇੱਥੇ ਏਹ ਕਿਰਿਆ ਨਹੀਂ ਹਨ; ਸਗੋਂ ਕੋਈ 'ਨਾਉਂ' ਹੈ, ਕੋਈ 'ਵਿਸ਼ੇਸ਼ਣ', ਤੇ ਕੋਈ 'ਕਿਰਿਆ-ਵਿਸ਼ੇਸ਼ਣ'; ਜਿਹਾ ਕਿ–

(1) ਪਹਿਲੇ ਵਾਕ ਵਿੱਚ ਸ਼ਬਦ 'ਪੜ੍ਹਨਾ' ਉਸੇ ਤਰ੍ਹਾਂ ਦਾ **ਭਾਵਵਾਚਕ ਨਾਉਂ** ਹੈ, ਜਿਸ ਤਰ੍ਹਾਂ ਦਾ ਸ਼ਬਦ 'ਪੜ੍ਹਾਈ' ਹੈ।

(2) ਦੂਜੇ ਵਾਕ ਵਿੱਚ ਸ਼ਬਦ 'ਪੜ੍ਹਿਆ' ਨਾਉਂ 'ਮਨੁੱਖ' ਨਾਲ ਆ ਕੇ ਉਸ ਦਾ ਖ਼ਾਸ 'ਗੁਣ' ਦੱਸਦਾ ਹੈ; ਇਸ ਲਈ ਇੱਥੇ ਏਹ **ਵਿਸ਼ੇਸ਼ਣ** ਹੈ, ਕਿਰਿਆ ਨਹੀਂ।

(3) ਤੀਜੇ ਵਾਕ ਵਿੱਚ ਸ਼ਬਦ 'ਪੜ੍ਹਦਾ' ਵੀ ਇੱਕ 'ਵਿਸ਼ੇਸ਼ਣ' ਹੈ, ਜੋ ਨਾਉਂ 'ਮੁੰਡਾ' ਤੋਂ ਪਹਿਲਾਂ ਆ ਕੇ ਉਸ ਦਾ ਇੱਕ ਖ਼ਾਸ ਗੁਣ ਪਰਗਟ ਕਰਦਾ ਹੈ।

(4) ਚੌਥੇ ਤੇ ਪੰਜਵੇਂ ਵਾਕ ਵਿੱਚ ਸ਼ਬਦ 'ਪੜ੍ਹਦਾ ਪੜ੍ਹਦਾ' ਤੇ 'ਪੜ੍ਹ ਕੇ' ਦੋਵੇਂ **'ਕਿਰਿਆ-ਵਿਸ਼ੇਸ਼ਣ'** ਹਨ ਅਤੇ ਕਿਰਿਆ

'ਉਂਘਣ ਲੱਗ ਪਿਆ' ਤੇ 'ਬੇਹੋਸ਼ ਹੋ ਗਿਆ' ਤੋਂ ਪਹਿਲਾਂ ਦੀ ਖ਼ਾਸ ਹਾਲਤ ਨੂੰ ਦੱਸਦੇ ਹਨ। ਸੋ—

ਲੱਛਣ

(1) ਜਿਹੜਾ ਸ਼ਬਦ ਧਾਤੂ ਤੋਂ ਬਣੇ ਤੇ ਕਿਰਿਆ ਨਾ ਹੋਵੇ, ਉਹਨੂੰ ਕਾਰਦੰਤਕ ਆਖਦੇ ਹਨ; ਜਿਹਾ ਕਿ—ਪੜ੍ਹਨਾ, ਪੜ੍ਹਿਆ, ਪੜ੍ਹਦਾ, ਪੜ੍ਹ ਕੇ।

(2) ਜਿਹੜਾ 'ਨਾਉਂ' ਧਾਤੂ ਤੇ ਅੰਤ ਵਿੱਚ 'ਣਾ' ਜਾਂ 'ਨਾ' ਲਾਇਆਂ ਬਣਦਾ ਹੈ, ਉਹਨੂੰ ਭਾਵਾਰਥ ਆਖਦੇ ਹਨ; ਜਿਹਾ ਕਿ— ਲਿਖਣਾ, ਪੜ੍ਹਨਾ, ਖਾਣਾ, ਪੀਣਾ, ਵੇਖਣਾ, ਸੁਣਨਾ, ਆਦਿ।

(3) ਜਿਹੜਾ 'ਵਿਸ਼ੇਸ਼ਣ' ਧਾਤੂ ਦੇ ਅੰਤ ਵਿੱਚ 'ਿ ਆ' ਜਾਂ 'ਇਆ' ਆਦਿ ਲਾਇਆਂ ਬਣਦਾ ਹੈ, ਉਹਨੂੰ ਭੂਤ ਕਾਰਦੰਤਕ ਆਖਦੇ ਹਨ; ਜਿਵੇਂ—ਲਿਖਿਆ, ਪੜ੍ਹਿਆ, ਆਇਆ, ਗਾਇਆ।

(4) ਜਿਹੜਾ 'ਵਿਸ਼ੇਸ਼ਣ' ਜਾਂ 'ਕਿਰਿਆ-ਵਿਸ਼ੇਸ਼ਣ' ਧਾਤੂ ਦੇ ਅੰਤ ਵਿੱਚ 'ਦਾ' ਲਾਇਆਂ ਬਣਦਾ ਹੈ, ਉਹਨੂੰ ਵਰਤਮਾਨ ਕਾਰਦੰਤਕ ਆਖਦੇ ਹਨ; ਜਿਵੇਂ-ਲਿਖਦਾ, ਪੜ੍ਹਦਾ, ਰੋਂਦਾ।

(5) ਜਿਹੜਾ 'ਕਿਰਿਆ-ਵਿਸ਼ੇਸ਼ਣ' ਧਾਤੂ ਦੇ ਮਗਰ 'ਕੇ' ਲਾਇਆਂ ਬਣਦਾ ਹੈ, ਉਹਨੂੰ ਪੂਰਬ ਪੂਰਣ ਕਾਰਦੰਤਕ ਆਖਦੇ ਹਨ; ਜਿਹਾ ਕਿ—ਲਿਖ ਕੇ, ਪੜ੍ਹ ਕੇ, ਆ ਕੇ, ਖਾ ਕੇ।

(6) ਜਦੋਂ 'ਭੂਤ ਕਾਰਦੰਤਕ' ਨੂੰ 'ਨਾਉਂ' ਵਾਕਰ ਵਰਤਿਆ ਜਾਵੇ, ਤਾਂ ਉਹਨੂੰ ਕਿਰਿਆ-ਫਲ ਆਖਦੇ ਹਨ; ਜਿਹਾ ਕਿ—ਤੇਰਾ 'ਪੜ੍ਹਿਆ' (=ਪੜ੍ਹਨਾ) ਸਭ ਵਿਅਰਥ ਗਿਆ। ਪਰ ਚੇਤੇ ਰੱਖੋ ਕਿ :—

(1) ਪੰਜਾਬੀ ਵਿੱਚ ਭਾਵਾਰਥ ਦੀ ਨਿਸ਼ਾਨੀ 'ਣਾ' ਹੈ, ਉਰਦੂ ਦੀ ਤਰ੍ਹਾਂ 'ਨਾ' ਨਹੀਂ; ਇਸ ਲਈ—

ਸ਼ੁੱਧ—ਹੱਸਣਾ, ਰੋਣਾ, ਖਾਣਾ, ਪੀਣਾ, ਨੱਚਣਾ, ਕੁੱਦਣਾ।
ਅਸ਼ੁੱਧ—ਹੱਸਨਾ, ਰੋਨਾ, ਖਾਨਾ; ਪੀਨਾ, ਨੱਚਨਾ, ਕੁੱਦਨਾ।

ਉਲੰਘਣ—ਜੇ ਧਾਤੂ ਦੇ ਅੰਤ ਵਿੱਚ ਰ, ੜ, ਣ ਮੁਕਤਾ ਹੋਵੇ ਜਾਂ ਏਹਨਾਂ ਦੇ ਪੈਰੀਂ 'ਹ' ਹੋਵੇ, ਤਾਂ 'ਨਾ' ਹੀ ਲੱਗਦਾ ਹੈ, 'ਣਾ' ਨਹੀਂ; ਜਿਹਾ ਕਿ:-

ਸੁੱਧ—ਕਰਨਾ, ਲੜਨਾ, ਸੁਣਨਾ, ਵਰ੍ਹਨਾ, ਪੜ੍ਹਨਾ।
ਅਸੁੱਧ—ਕਰਣਾ, ਲੜਣਾ, ਸੁਣਣਾ, ਵਰ੍ਹਣਾ, ਪੜ੍ਹਣਾ।

(2) ਭੂਤ ਕਾਰਦੰਤਕ ਆਮ ਤੌਰ ਤੇ ਧਾਤੂ ਦੇ ਅੰਤ ਵਿੱਚ 'ਿ ਆ' ਜਾਂ 'ਇਆ' ਲਾਇਆਂ ਹੀ ਬਣਦਾ ਹੈ; ਪਰ ਕਈਆਂ ਦੇ ਅੰਤ ਵਿੱਚ 'ਤਾ', 'ਥਾ', 'ਦਾ' 'ਧਾ' 'ਨਾ' ਤੇ 'ਠਾ' ਵੀ ਹੁੰਦਾ ਹੈ ਤੇ ਕਈ ਅਸਲੋਂ ਹੀ ਕੁਰੀਤੇ ਜੇਹੇ ਹੁੰਦੇ ਹਨ; ਜਿਹਾ ਕਿ—

| ਧਾਤੂ | ਭੂਤ ਕਾਰਦੰਤਕ | ਧਾਤੂ | ਭੂਤ ਕਾਰਦੰਤਕ |
|---|---|---|---|
| ਜਾਣ | ਜਾਤਾ | ਬੰਨ੍ਹ | ਬੱਧਾ |
| ਪਛਾਣ | ਪਛਾਤਾ | ਰਿੰਨ੍ਹ | ਰਿੱਧਾ |
| ਖਲੋ | ਖਲੋਤਾ | ਖਾ | ਖਾਧਾ |
| ਪ੍ਰੋ | ਪ੍ਰੋਤਾ | ਲੱਭ | ਲੱਧਾ (ਲੱਭਾ) |
| ਨ੍ਹਾ | ਨ੍ਹਾਤਾ | ਰੋ | ਰੂੰਨਾ |
| ਧੋ | ਧੋਤਾ | ਰੁਸ | ਰੁੱਠਾ |
| ਸੀਂ | ਸੀਤਾ | ਬਹੁ | ਬੈਠਾ |
| ਸੌਂ | ਸੁੱਤਾ | ਦੇਖ | ਡਿੱਠਾ |
| ਪਹੁੰਚ | ਪਹੁਤਾ (ਪੁੱਜਾ) | ਵਹੁ | ਵੁੱਠਾ |
| ਦੇ | ਦਿੱਤਾ | ਪੀਹ | ਪੀਠਾ |
| ਪੀ | ਪੀਤਾ | ਜਣ | ਜਾਇਆ |
| ਫੱਸ | ਫਾਥਾ | ਕਰ | ਕੀਤਾ |
| ਲਹਿ | ਲੱਥਾ | ਜਾ | ਗਿਆ |
| ਲਿਆ | ਲਿਆਂਦਾ | ਮਰ | ਮੋਇਆ |

ਨੋਟ :—ਕਦੇ ਕਦੇ ਇਸ ਕਾਰਦੰਤਕ ਦੇ ਮਗਰ 'ਹੋਇਆ' ਵੀ ਲਾ ਦਿੰਦੇ ਹਨ; ਜਿਵੇਂ—ਪੜ੍ਹਿਆ ਹੋਇਆ ਮਨੁੱਖ, ਧੋਤਾ ਹੋਇਆ ਕੱਪੜਾ।

(3) ਵਰਤਮਾਨ ਕਾਰਦੰਤਕ ਧਾਤੂ ਦੇ ਅੰਤ ਵਿੱਚ 'ਦਾ' ਲਾਇਆਂ ਬਣਦਾ ਹੈ ਤੇ ਕਿਤੇ ਕਿਤੇ ਇਸ ਤੋਂ ਪਹਿਲਾਂ 'ਬਿੰਦੀ' ( ं ) ਜਾਂ 'ਉਂ' ਵੀ ਵਧਾਇਆ ਜਾਂਦਾ ਹੈ; ਜਿਵੇਂ—ਪੜ੍ਹਦਾ, ਲਿਖਦਾ, ਖਾਂਦਾ, ਪੀਂਦਾ, ਜਾਂਦਾ, ਆਉਂਦਾ, ਖਿਡਾਉਂਦਾ, ਉਡਾਉਂਦਾ।

(4) ਵਰਤਮਾਨ ਕਾਰਦੰਤਕ 'ਵਿਸ਼ੇਸ਼ਣ' ਵੀ ਹੁੰਦਾ ਹੈ ਤੇ 'ਕਿਰਿਆ-ਵਿਸ਼ੇਸ਼ਣ' ਵੀ; ਜਿਹਾ ਕਿ—

'ਉੱਡਦਾ' ਪੰਛੀ, 'ਲੜਦਾ' ਸਿਪਾਹੀ, 'ਫਿਰਦਾ' ਮਨੁੱਖ। (ਵਿਸ਼ੇਸ਼ਣ)
ਮੁੰਡਾ 'ਪੜ੍ਹਦਾ ਪੜ੍ਹਦਾ' ਊਂਘਣ ਲੱਗ ਪਿਆ। (ਕਿ: ਵਿਸ਼ੇਸ਼ਣ)

(5) ਕਦੇ ਕਦੇ ਵਰਤਮਾਨ ਕਾਰਦੰਤਕ ਦੇ ਮਗਰ 'ਹੋਇਆ' ਵੀ ਲਾ ਦਿੰਦੇ ਹਨ; ਜਿਵੇਂ—ਉੱਡਦਾ ਹੋਇਆ ਪੰਛੀ, ਰੁੜ੍ਹਦਾ ਹੋਇਆ ਰੁੱਖ।

(6) ਪੂਰਬ ਪੂਰਣ ਕਾਰਦੰਤਕ ਧਾਤੂ ਦੇ ਮਗਰ 'ਕੇ' ਲਾਇਆਂ ਬਣਦਾ ਹੈ; ਪਰ 'ਕੇ' ਨੂੰ ਧਾਤੂ ਨਾਲ ਜੋੜ ਕੇ ਲਿਖਣ ਦੀ ਮਨਾਹੀ ਹੈ; ਇਸ ਲਈ—

ਸ਼ੁੱਧ—ਖਾ ਕੇ, ਰੋ ਕੇ, ਸੜ ਕੇ, ਬਲ ਕੇ, ਪੜ੍ਹ ਪੜ੍ਹ ਕੇ, ਦੇ ਦੇ ਕੇ।
ਅਸ਼ੁੱਧ—ਖਾਕੇ, ਰੋਕੇ, ਸੜਕੇ, ਬਲਕੇ, ਪੜ੍ਹ ਪੜ੍ਹਕੇ, ਦੇ ਦੇਕੇ।

(7) ਪੂਰਬ ਪੂਰਣ ਕਾਰਦੰਤਕ ਸਦਾ ਕਿਰਿਆ-ਵਿਸ਼ੇਸ਼ਣ ਹੀ ਹੁੰਦਾ ਹੈ ਤੇ ਉਸ ਕੰਮ ਨੂੰ ਪਰਗਟ ਕਰਦਾ ਹੈ, ਜੋ ਕਿਸੇ ਹੋਰ ਕੰਮ ਦੇ ਹੋਣ ਤੋਂ ਪਹਿਲਾਂ ਹੋਇਆ ਹੋਵੇ; ਜਿਵੇਂ—ਉਹ ਰੋਟੀ 'ਖਾ ਕੇ' ਆਵੇਗਾ।

(8) ਕਿਰਿਆ ਵਾਂਙੂ ਪੂ: ਪੂ: ਕਾਰਦੰਤਕ ਦੇ ਵੀ 'ਕਰਮ' ਤੇ 'ਪੂਰਕ' ਆਦਿ ਹੁੰਦੇ ਹਨ; ਜਿਵੇਂ—'ਰੋਟੀ ਖਾ ਕੇ' ਵਿੱਚ 'ਰੋਟੀ' ਕਾਰਦੰਤਕ ਦਾ ਹੀ 'ਕਰਮ' ਹੈ। ਸੋ—

| | | | |
|---|---|---|---|
| ਧਾਤੂ— | ਲਿਖ | ਪੜ੍ਹ | ਨ੍ਹਾ |
| ਭਾਵਾਰਥ— | ਲਿਖਣਾ | ਪੜ੍ਹਨਾ | ਨ੍ਹਾਉਣਾ |
| ਭੂਤ ਕਾਰਦੰਤਕ— | ਲਿਖਿਆ | ਪੜ੍ਹਿਆ | ਨ੍ਹਾਤਾ |
| ਵਰਤਮਾਨ ਕਾਰਦੰਤਕ— | ਲਿਖਦਾ | ਪੜ੍ਹਦਾ | ਨ੍ਹਾਉਂਦਾ |
| ਪੂਰਬ ਪੂਰਣ ਕਾਰਦੰਤਕ— | ਲਿਖ ਕੇ | ਪੜ੍ਹ ਕੇ | ਨ੍ਹਾ ਕੇ |

# ਅੱਠਵਾਂ ਅਧਿਆਇ

(ਕਿਰਿਆ ਦਾ ਰੂਪਾਂਤਰ)

## (1) ਕਾਲ ਜਾਂ ਸਮਾਂਵਾਚਕ ਰੂਪ

(1) ਘੋੜਾ ਦੌੜਿਆ ਸੀ।
(2) ਘੋੜਾ ਦੌੜਦਾ ਹੈ।
(3) ਘੋੜਾ ਦੌੜੇਗਾ।

ਵੇਖੋ ! ਇਨ੍ਹਾਂ ਵਾਕਾਂ ਦੀਆਂ ਕਿਰਿਆਂ ਵਿੱਚ 'ਸੀ', 'ਹੈ' ਤੇ 'ਗਾ' ਸਹਾਇਕ ਕਿਰਿਆਂ ਹਨ; ਅਤੇ 'ਦੌੜਿਆ', 'ਦੌੜਦਾ' ਤੇ 'ਦੌੜੇ' ਮੁੱਖ ਕਿਰਿਆਂ। ਏਹ ਭਿੰਨ ਭਿੰਨ ਰੂਪਾਂ ਵਾਲੀਆਂ ਤਿੰਨੇ ਮੁੱਖ ਕਿਰਿਆਂ ਇੱਕੋ ਧਾਤੂ 'ਦੌੜ' ਤੋਂ ਬਣੀਆਂ ਹੋਈਆਂ ਹਨ ਤੇ ਸਹਾਇਕ ਕਿਰਿਆਂ ਨਾਲ ਮਿਲ ਕੇ ਵੱਖੋ ਵੱਖਰੇ ਅਰਥਾਂ–ਭਾਵਾਂ ਨੂੰ ਪਰਗਟ ਕਰਦੀਆਂ ਹਨ, ਜਿਹਾ ਕਿ–

(1) 'ਦੌੜਿਆ ਸੀ' ਤੋਂ ਪਰਗਟ ਹੁੰਦਾ ਹੈ ਕਿ ਘੋੜੇ ਨੇ ਦੌੜਨ ਦਾ ਕੰਮ 'ਬੀਤੇ ਹੋਏ ਸਮੇਂ' ਵਿੱਚ ਕੀਤਾ ਹੈ, ਜਿਸ ਨੂੰ 'ਭੂਤ ਕਾਲ' ਆਖਦੇ ਹਨ; ਇਸ ਲਈ ਕਿਰਿਆ ਦਾ ਇਹ ਰੂਪ 'ਭੂਤ ਕਾਲ' ਅਖਵਾਂਦਾ ਹੈ।

(2) 'ਦੌੜਦਾ ਹੈ' ਤੋਂ ਪਰਗਟ ਹੁੰਦਾ ਹੈ ਕਿ ਘੋੜਾ ਦੌੜਨ ਦਾ ਕੰਮ ਆਪਣੇ ਸੁਭਾਉ ਅਨਸਾਰ 'ਨਿੱਤ' ਕਰਦਾ ਹੈ ਜਾਂ 'ਹੁਣ ਦੇ ਸਮੇਂ' ਵਿੱਚ ਕਰ ਰਿਹਾ ਹੈ, ਜਿਸ ਨੂੰ 'ਵਰਤਮਾਨ ਕਾਲ' ਆਖਦੇ ਹਨ; ਇਸ ਲਈ ਕਿਰਿਆ ਦਾ ਇਹ ਰੂਪ 'ਵਰਤਮਾਨ ਕਾਲ' ਅਖਵਾਂਦਾ ਹੈ।

(3) 'ਦੌੜੇਗਾ' ਤੋਂ ਪਰਗਟ ਹੁੰਦਾ ਹੈ ਕਿ ਘੋੜਾ ਦੌੜਨ ਦਾ ਕੰਮ 'ਆਉਣ ਵਾਲੇ ਸਮੇਂ' ਵਿੱਚ ਕਰੇਗਾ, ਜਿਸ ਨੂੰ 'ਭਵਿੱਖਤ ਕਾਲ' ਆਖਦੇ ਹਨ; ਇਸ ਲਈ ਕਿਰਿਆ ਦਾ ਇਹ ਰੂਪ 'ਭਵਿੱਖਤ ਕਾਲ'

ਅਖਵਾਂਦਾ ਹੈ। ਸੋ–

ਲੱਛਣ

(1) ਕਿਰਿਆ ਦਾ ਜਿਹੜਾ ਰੂਪ ਇਹ ਦੱਸੇ ਕਿ ਕੰਮ ਬੀਤੇ ਹੋਏ ਸਮੇਂ ਵਿੱਚ ਹੋਇਆ ਹੈ, ਉਹਨੂੰ **ਭੂਤ ਕਾਲ** ਆਖਦੇ ਹਨ; ਜਿਹਾ ਕਿ–ਦੌੜਿਆ ਸੀ।

(2) ਕਿਰਿਆ ਦਾ ਜਿਹੜਾ ਰੂਪ ਇਹ ਦੱਸੇ ਕਿ ਕੰਮ ਹੁਣ ਦੇ ਸਮੇਂ ਵਿੱਚ ਹੋ ਰਿਹਾ ਹੈ ਜਾਂ ਸੁਭਾਉ ਅਨੁਸਾਰ ਨਿੱਤ ਹੁੰਦਾ ਹੈ, ਓਹਨੂੰ **ਵਰਤਮਾਨ ਕਾਲ** ਆਖਦੇ ਹਨ; ਜਿਹਾ ਕਿ–ਦੌੜਦਾ ਹੈ।

(3) ਕਿਰਿਆ ਦਾ ਜਿਹੜਾ ਰੂਪ ਇਹ ਦੱਸੇ ਕਿ ਕੰਮ ਆਉਣ ਵਾਲੇ ਸਮੇਂ ਵਿੱਚ ਹੋਵੇਗਾ, ਉਹਨੂੰ **ਭਵਿੱਖਤ ਕਾਲ** ਆਖਦੇ ਹਨ; ਜਿਹਾ ਕਿ–ਦੌੜੇਗਾ।

ਪਰ ਚੇਤੇ ਰੱਖੋ ਕਿ :–

(1) ਹਰ ਧਾਤੂ ਦਾ 'ਭੂਤ ਕਾਲ' ਤੇ 'ਭੂਤ ਕਾਰਦੰਤਕ' ਇੱਕ-ਸਮਾਨ ਹੁੰਦੇ ਹਨ (ਵੇਖੋ, ਪੰਨਾ 121; ਅੰਕ 2); ਅਤੇ ਹਰ ਧਾਤੂ ਦਾ 'ਵਰਤਮਾਨ ਕਾਲ' ਉਸੇ ਤਰ੍ਹਾਂ ਬਣਦਾ ਹੈ, ਜਿਸ ਤਰ੍ਹਾਂ ਕਿ 'ਵਰਤਮਾਨ ਕਾਰਦੰਤਕ' (ਵੇਖੋ, ਪੰਨਾ 122, ਅੰਕ 3)।

(2) ਭਵਿੱਖਤ ਕਾਲ ਦੀ ਮੁੱਖ ਕਿਰਿਆ ਦਾ ਰੂਪ 'ਧਾਤੂ' ਦੇ ਅੰਤ ਵਿੱਚ 'ਏ', 'ਵੇ' ਜਾਂ 'ੇ' ਲਾਇਆਂ ਬਣਦਾ ਹੈ; ਜਿਹਾ ਕਿ– 'ਖਾ' ਤੋਂ 'ਖਾਏ' ਜਾਂ 'ਖਾਵੇ'; ਅਤੇ 'ਦੌੜ' ਤੋਂ 'ਦੌੜੇ'।

ਅਭਿਆਸ

1. ਉਦਾਹਰਣ ਦੇ ਕੇ ਦੱਸੋ ਕਿ ਭੂਤ ਕਾਲ ਕਿਹਨੂੰ ਕਹਿੰਦੇ ਹਨ, ਵਰਤਮਾਨ ਕਾਲ ਕਿਹਨੂੰ, ਅਤੇ ਭਵਿੱਖਤ ਕਾਲ ਕਿਹਨੂੰ ?
2. 'ਲਿਖ', 'ਪੜ੍ਹ' ਤੇ 'ਸੁਣ' ਦੇ ਤਿੰਨੇ ਤਿੰਨੇ ਕਾਲ ਲਿਖ ਕੇ ਦੱਸੋ।

# (2) ਕਾਲਾਂ ਦੇ ਉਪਭੇਦ

(1) ਮੈਂ ਦੌੜਿਆ।
(2) ਮੈਂ ਦੌੜਿਆ ਹਾਂ।
(3) ਮੈਂ ਦੌੜਿਆ ਸਾਂ।
(4) ਮੈਂ ਦੌੜਦਾ ਸਾਂ।
(5) ਜੇ ਮੈਂ ਦੌੜਦਾ।
(6) ਮੈਂ ਦੌੜਿਆ ਹੋਵਾਂਗਾ।
(7) ਮੈਂ ਦੌੜਦਾ ਹਾਂ।
(8) ਮੈਂ ਦੌੜਾਂ।
(9) ਮੈਂ ਦੌੜਾਂਗਾ।
(10) ਤੂੰ ਦੌੜ। ਤੂੰ ਦੌੜੀਂ।

ਵੇਖੋ! ਇਨ੍ਹਾਂ ਵਾਕਾਂ ਦੀਆਂ ਸਾਰੀਆਂ ਕਿਰਿਆਂ ਭਾਵੇਂ ਇੱਕੋ ਧਾਤੂ 'ਦੌੜ' ਤੋਂ ਬਣੀਆਂ ਹੋਈਆਂ ਹਨ, ਪਰ ਏਹਨਾਂ ਦੇ ਰੂਪਾਂ ਤੇ ਅਰਥਾਂ ਵਿੱਚ ਕਾਫ਼ੀ ਭੇਦ ਹੈ; ਜਿਹਾ ਕਿ:—

(1) ਪਹਿਲਾ ਰੂਪ 'ਦੌੜਿਆ' ਕੇਵਲ ਇਹ ਦੱਸਦਾ ਹੈ ਕਿ ਦੌੜਨ ਦਾ ਕੰਮ ਬੀਤੇ ਹੋਏ ਸਮੇਂ ਵਿੱਚ ਹੋਇਆ ਹੈ; ਪਰ ਇਸ ਤੋਂ ਠੀਕ ਮਲੂਮ ਨਹੀਂ ਹੁੰਦਾ ਕਿ ਕੰਮ ਨੂੰ ਹੋਇਆਂ ਕਿੰਨਾ ਕੁ ਸਮਾਂ ਬੀਤਿਆ ਹੈ; ਇਸ ਲਈ ਇਸ ਨੂੰ 'ਸਾਧਾਰਣ ਭੂਤ ਕਾਲ' ਜਾਂ 'ਅਨਿਸਚਿਤ ਭੂਤ ਕਾਲ' ਆਖਦੇ ਹਨ।

(2) ਦੂਜਾ ਰੂਪ 'ਦੌੜਿਆ ਹਾਂ' ਦੱਸਦਾ ਹੈ ਕਿ 'ਦੌੜਨ' ਦਾ ਕੰਮ ਅਜੇਹੇ ਬੀਤੇ ਹੋਏ ਸਮੇਂ ਵਿੱਚ ਹੋਇਆ ਹੈ, ਜੋ ਵਰਤਮਾਨ ਕਾਲ ਦੇ ਨੇੜੇ ਦਾ ਹੈ; ਇਸ ਲਈ ਇਹਨੂੰ 'ਸਮੀਪੀ ਭੂਤ ਕਾਲ' ਆਖਦੇ ਹਨ।

(3) ਤੀਜਾ ਰੂਪ 'ਦੌੜਿਆ ਸਾਂ' ਦੱਸਦਾ ਹੈ ਕਿ 'ਦੌੜਨ' ਦਾ ਕੰਮ ਅਜੇਹੇ ਬੀਤੇ ਹੋਏ ਸਮੇਂ ਵਿੱਚ ਪੂਰਾ ਹੋਇਆ ਹੈ, ਜਿਸ ਨੂੰ ਬੀਤਿਆਂ ਚੋਖਾ ਚਿਰ ਹੋ ਚੁੱਕਾ ਹੈ; ਇਸ ਲਈ ਇਹਨੂੰ 'ਪੂਰਣ ਭੂਤ ਕਾਲ' ਆਖਦੇ ਹਨ।

(4) ਚੌਥਾ ਰੂਪ 'ਦੌੜਦਾ ਸਾਂ' ਦੱਸਦਾ ਹੈ ਕਿ 'ਦੌੜਨ' ਦਾ ਕੰਮ ਬੀਤੇ ਹੋਏ ਸਮੇਂ ਵਿੱਚ ਨਿੱਤ ਜਾਂ ਬਾਰ ਬਾਰ ਹੁੰਦਾ ਸੀ ਤੇ ਪੂਰਾ ਨਹੀਂ ਸੀ ਹੋਇਆ; ਇਸ ਲਈ ਇਹਨੂੰ 'ਅਪੂਰਣ ਭੂਤ ਕਾਲ' ਆਖਦੇ ਹਨ।

(5) ਪੰਜਵੇਂ ਰੂਪ 'ਦੌੜਦਾ' ਤੋਂ ਸ਼ਰਤੀ ਢੰਗ ਪੁਰ ਇਹ ਪਰਗਟ ਹੁੰਦਾ ਹੈ ਕਿ ਬੀਤੇ ਹੋਏ ਸਮੇਂ ਵਿੱਚ 'ਦੌੜਨ' ਦਾ ਕੰਮ ਕਿਸੇ ਹੋਰ ਕੰਮ ਦੇ ਨਾ ਹੋਣ ਕਰਕੇ ਨਹੀਂ ਸੀ ਹੋਇਆ; ਇਸ ਲਈ ਇਹਨੂੰ 'ਸ਼ਰਤੀ ਭੂਤ ਕਾਲ' ਆਖਦੇ ਹਨ।

(6) ਛੇਵੇਂ ਰੂਪ 'ਦੌੜਿਆ ਹੋਵਾਂਗਾ' ਤੋਂ ਬੀਤੇ ਹੋਏ ਸਮੇਂ ਵਿੱਚ ਕੰਮ ਦੇ ਹੋਣ ਸੰਬੰਧੀ ਸੰਦੇਹ ਜਾਂ ਸ਼ੱਕ ਪਰਗਟ ਹੁੰਦਾ ਹੈ; ਇਸ ਲਈ ਇਹਨੂੰ 'ਸ਼ੱਕੀ ਭੂਤ ਕਾਲ' ਆਖਦੇ ਹਨ।

(7) ਸੱਤਵੇਂ ਰੂਪ 'ਦੌੜਦਾ ਹਾਂ' ਤੋਂ ਪਰਗਟ ਹੁੰਦਾ ਹੈ ਕਿ 'ਦੌੜਨ' ਦਾ ਕੰਮ ਹਣ ਦੇ ਜਾਂ ਵਰਤਮਾਨ ਸਮੇਂ ਵਿੱਚ ਹੁੰਦਾ ਪਿਆ ਹੈ; ਇਸ ਲਈ ਇਹਨੂੰ 'ਵਰਤਮਾਨ ਕਾਲ' ਆਖਦੇ ਹਨ।

ਨੋਟ—ਜਿਹੜੇ ਕੰਮ ਸੁਭਾਵਿਕ ਤੌਰ ਤੇ ਸਦਾ ਹੁੰਦੇ ਰਹਿੰਦੇ ਹਨ, ਓਹਨਾਂ ਲਈ ਵੀ ਇਹੋ ਕਾਲ ਵਰਤਿਆ ਜਾਂਦਾ ਹੈ; ਜਿਵੇਂ—ਪੰਛੀ 'ਉੱਡਦੇ ਹਨ'। ਪਾਣੀ ਸਦਾ ਨਿਵਾਣ ਵੱਲ 'ਵਹਿੰਦਾ ਹੈ'।

(8) ਅੱਠਵੇਂ ਰੂਪ 'ਦੌੜਾਂਗਾ' ਤੋਂ ਸਾਧਾਰਨ ਤੌਰ ਤੇ ਕੇਵਲ ਇਹੋ ਪ੍ਰਗਟ ਹੁੰਦਾ ਹੈ ਕਿ 'ਦੌੜਨ' ਦਾ ਕੰਮ ਆਉਣ ਵਾਲੇ ਸਮੇਂ ਵਿੱਚ ਹੋਵੇਗਾ; ਇਸ ਲਈ ਇਹਨੂੰ 'ਸਾਧਾਰਣ ਭਵਿੱਖਤ ਕਾਲ' ਜਾਂ 'ਅਨਿਸਚਿਤ ਭਵਿੱਖਤ ਕਾਲ' ਆਖਦੇ ਹਨ।

(9) ਨੌਵੇਂ ਰੂਪ 'ਦੌੜਾਂ' ਤੋਂ ਆਉਣ ਵਾਲੇ ਸਮੇਂ ਵਿੱਚ ਕੰਮ ਕਰਨ ਦੀ ਸੰਭਾਵਨਾ ਜਾਂ ਇੱਛਿਆ ਪਰਗਟ ਹੁੰਦੀ ਹੈ; ਇਸ ਲਈ ਇਹਨੂੰ 'ਸੰਭਾਵ ਭਵਿੱਖਤ ਕਾਲ' ਆਖਦੇ ਹਨ।

(10) ਦਸਵੇਂ ਰੂਪ 'ਦੌੜ' ਤੇ 'ਦੌੜੀਂ' ਦੁਆਰਾ ਆਉਣ ਵਾਲੇ ਸਮੇਂ ਵਿੱਚ ਕੰਮ ਕਰਨ ਲਈ 'ਹੁਕਮ' ਜਾਂ 'ਅਨੁਮਤਿ' ਦੇਣ ਦਾ ਭਾਵ ਪਰਗਟ ਹੁੰਦਾ ਹੈ; ਇਸ ਲਈ ਇਹਨੂੰ 'ਹੁਕਮੀ ਭਵਿੱਖਤ ਕਾਲ' ਵੀ ਆਖਦੇ ਹਨ ਅਤੇ 'ਅਨੁਮਤਿਅਰਥ ਲਕਾਰ' ਵੀ। ਸੋ-

ਲੱਛਣ

1. ਅਨਿਸਚਿਤ ਭੂਤ ਕਾਲ ਕਿਰਿਆ ਦਾ ਉਹ ਰੂਪ ਹੈ, ਜੋ ਹੋ ਚੁੱਕੇ ਕੰਮ ਨੂੰ ਪਰਗਟ ਕਰੇ ਤੇ ਇਹ ਨਾ ਦੱਸੇ ਜੁ ਕੰਮ ਨੂੰ ਹੋਇਆਂ ਕਿੰਨਾ ਕੁ ਸਮਾਂ ਬੀਤਿਆ ਹੈ; ਜਿਵੇਂ—ਦੌੜਿਆ।

2. ਸਮੀਪੀ ਭੂਤ ਕਾਲ ਕਿਰਿਆ ਦਾ ਉਹ ਰੂਪ ਹੈ, ਜੋ ਇਹ ਦੱਸੇ ਕਿ ਕੰਮ ਅਜਿਹੇ ਬੀਤੇ ਹੋਏ ਸਮੇਂ ਵਿੱਚ ਹੋਇਆ ਹੈ, ਜੋ ਵਰਤਮਾਨ ਕਾਲ ਤੋਂ ਨੇੜੇ ਦਾ ਹੈ; ਜਿਵੇਂ—ਦੌੜਿਆ ਹੈ।

3. ਪੂਰਣ ਭੂਤ ਕਾਲ ਕਿਰਿਆ ਦਾ ਉਹ ਰੂਪ ਹੈ, ਜੋ ਇਹ ਦੱਸੇ ਕਿ ਕੰਮ ਅਜੇਹੇ ਬੀਤੇ ਹੋਏ ਸਮੇਂ ਵਿੱਚ ਹੋਇਆ ਹੈ, ਜਿਸ ਨੂੰ ਬੀਤਿਆਂ ਢੇਰ ਚਿਰ ਹੋ ਚੁੱਕਾ ਹੈ; ਜਿਵੇਂ—ਦੌੜਿਆ ਸੀ।

4. ਅਪੂਰਣ ਭੂਤ ਕਾਲ ਕਿਰਿਆ ਦਾ ਉਹ ਰੂਪ ਹੈ, ਜੋ ਇਹ ਦੱਸੇ ਕਿ ਕੰਮ ਬੀਤੇ ਹੋਏ ਸਮੇਂ ਵਿੱਚ ਨਿੱਤ ਜਾਂ ਬਾਰ ਬਾਰ ਹੁੰਦਾ ਸੀ ਤੇ ਪੂਰਾ ਨਹੀਂ ਸੀ ਹੋਇਆ; ਜਿਵੇਂ—ਦੌੜਦਾ ਸੀ।

5. ਸ਼ਰਤੀ ਭੂਤ ਕਾਲ ਕਿਰਿਆ ਦਾ ਉਹ ਰੂਪ ਹੈ, ਜੋ ਸ਼ਰਤੀ ਤੌਰ ਪੁਰ ਇਹ ਦੱਸੇ ਕਿ ਕੋਈ ਕੰਮ ਬੀਤੇ ਹੋਏ ਸਮੇਂ ਵਿੱਚ ਕਿਸੇ ਹੋਰ ਕੰਮ ਦੇ ਨਾ ਹੋਣ ਕਰਕੇ ਨਹੀਂ ਸੀ ਹੋਇਆ; ਜਿਵੇਂ—ਜੇ ਦੌੜਦਾ।

6. ਸ਼ੱਕੀ ਭੂਤ ਕਾਲ ਕਿਰਿਆ ਦਾ ਉਹ ਰੂਪ ਹੈ, ਜੋ ਬੀਤੇ ਹੋਏ ਸਮੇਂ ਵਿੱਚ ਕੰਮ ਦੇ ਹੋਣ ਸੰਬੰਧੀ ਸੰਦੇਹ ਜਾਂ ਸ਼ੱਕ ਪਰਗਟ ਕਰੇ; ਜਿਵੇਂ—ਦੌੜਿਆ ਹੋਵੇਗਾ।

7. ਵਰਤਮਾਨ ਕਾਲ ਕਿਰਿਆ ਦਾ ਉਹ ਰੂਪ ਹੈ, ਜੋ ਇਹ ਦੱਸੇ ਕਿ ਕੰਮ ਹੁਣ ਦੇ ਸਮੇਂ ਵਿੱਚ ਹੋ ਰਿਹਾ ਹੈ ਜਾਂ ਸੁਭਾਉ ਅਨੁਸਾਰ ਨਿੱਤ ਹੁੰਦਾ ਹੈ; ਜਿਵੇਂ—ਦੌੜਦਾ ਹੈ।

8. ਅਨਿਸਚਿਤ ਭਵਿੱਖਤ ਕਾਲ ਕਿਰਿਆ ਦਾ ਉਹ ਰੂਪ ਹੈ, ਜੋ ਕੇਵਲ ਇਹ ਦੱਸੇ ਕਿ ਕੰਮ ਆਉਣ ਵਾਲੇ ਸਮੇਂ ਵਿੱਚ ਹੋਵੇਗਾ; ਜਿਵੇਂ—ਦੌੜੇਗਾ।

9. ਸੰਭਾਵ ਭਵਿੱਖਤ ਕਾਲ ਕ੍ਰਿਆ ਦਾ ਉਹ ਰੂਪ ਹੈ, ਜਿਸ ਤੋਂ ਆਉਣ ਵਾਲੇ ਸਮੇਂ ਵਿੱਚ ਕੰਮ ਕਰਨ ਦੀ ਸੰਭਾਵਨਾ ਜਾਂ ਇੱਛਿਆ ਪਰਗਟ ਹੋਵੇ; ਜਿਵੇਂ—ਦੌੜਾਂ।

10. ਹੁਕਮੀ ਭਵਿੱਖਤ ਕਾਲ ਕਿਰਿਆ ਦਾ ਉਹ ਰੂਪ ਹੈ, ਜਿਸ ਤੋਂ ਆਉਣ ਵਾਲੇ ਸਮੇਂ ਵਿੱਚ ਕੰਮ ਕਰਨ ਲਈ ਬੇਨਤੀ, ਹੁਕਮ ਜਾਂ ਉਪਦੇਸ਼ ਦੇਣ ਦਾ ਭਾਵ ਪਰਗਟ ਹੋਵੇ; ਜਿਵੇਂ—ਦੌੜ, ਦੌੜੀਂ।

### ਅਭਿਆਸ

1. ਦੱਸੋ ਕਿਰਿਆ ਦੇ ਸਾਰੇ ਕਾਲ-ਭੇਦ ਕਿੰਨੇ ਤੇ ਕਿਹੜੇ ਕਿਹੜੇ ਹਨ? ਹਰ ਇੱਕ ਦਾ ਲੱਛਣ ਤੇ ਉਦਾਹਰਣ ਵੀ ਦੱਸੋ।
2. ਹੇਠਾਂ ਲਿਖੀਆਂ ਕਿਰਿਆਂ ਦੇ ਕਾਲ ਦੱਸੋ :—
   ਲਿਖਿਆ ਹੈ, ਲਿਖਦਾ ਹੈ, ਲਿਖਦਾ ਸੀ, ਜੇ ਲਿਖਦਾ।
3. 'ਰੋ' ਤੋਂ ਅਨਿਸਚਿਤ ਭਵਿੱਖਤ ਕਾਲ ਤੇ 'ਸੁਣ' ਤੋਂ ਸ਼ੱਕੀ ਭੂਤ ਕਾਲ ਦੇ ਓਹ ਰੂਪ ਦੱਸੋ, ਜੋ 'ਮੈਂ' ਤੇ 'ਤੂੰ' ਨਾਲ ਲੱਗਦੇ ਹਨ।
4. ਸਾਰਿਆਂ ਕਾਲਾਂ ਦੇ ਜੋ ਉਦਾਹਰਣ ਹੇਠਾਂ ਲਿਖੇ ਹਨ, ਉਨ੍ਹਾਂ ਨਾਲ 'ਮੈਂ, ਅਸੀਂ, ਤੂੰ, ਤੁਸੀਂ, ਉਹ ਤੇ ਓਹ' ਲਾ ਕੇ ਵਾਕ ਬਣਾਓ:—
   (1) ਅਨਿਸਚਿਤ ਭੂਤ ਕਾਲ—ਆਇਆ, ਦੌੜਿਆ।
   (2) ਸਮੀਪੀ ਭੂਤ ਕਾਲ—ਆਇਆ ਹੈ, ਦੌੜਿਆ ਹੈ।
   (3) ਪੂਰਣ ਭੂਤ ਕਾਲ—ਆਇਆ ਸੀ, ਦੌੜਿਆ ਸੀ।
   (4) ਅਪੂਰਣ ਭੂਤ ਕਾਲ—ਆਉਂਦਾ ਸੀ, ਦੌੜਦਾ ਸੀ।
   (5) ਸ਼ਰਤੀ ਭੂਤ ਕਾਲ—(ਜੇ) ਆਉਂਦਾ, (ਜੇ) ਦੌੜਦਾ।
   (6) ਸ਼ੱਕੀ ਭੂਤ ਕਾਲ—ਆਇਆ ਹੋਵੇਗਾ, ਦੌੜਿਆ ਹੋਵੇਗਾ।
   (7) ਵਰਤਮਾਨ ਕਾਲ—ਆਉਂਦਾ ਹੈ, ਦੌੜਦਾ ਹੈ।
   (8) ਅਨਿਸਚਿਤ ਭਵਿੱਖਤ ਕਾਲ—ਆਵੇਗਾ, ਦੌੜੇਗਾ।
   (9) ਸੰਭਾਵ ਭਵਿੱਖਤ ਕਾਲ—ਆਵੇ, ਦੌੜੇ।
   (10) ਹੁਕਮੀ ਭਵਿੱਖਤ ਕਾਲ—ਆ, ਆਵੀਂ। ਦੌੜ, ਦੌੜੀਂ।

# (3) ਕਿਰਿਆ ਦਾ ਲਿੰਗ, ਵਚਨ ਤੇ ਪੁਰਖ

ਹੇਠਾਂ ਲਿਖਿਆਂ ਵਾਕਾਂ ਨੂੰ ਗਹੁ ਨਾਲ ਪੜ੍ਹੋ :-

| | ਇੱਕਵਚਨ | ਬਹੁਵਚਨ |
|---|---|---|
| ਪੁਲਿੰਗ | ਮੈਂ ਦੌੜਦਾ ਹਾਂ। | ਅਸੀਂ ਦੌੜਦੇ ਹਾਂ। |
| | ਤੂੰ ਦੌੜਦਾ ਹੈਂ। | ਤੁਸੀਂ ਦੌੜਦੇ ਹੋ। |
| | ਉਹ ਦੌੜਦਾ ਹੈ। | ਓਹ ਦੌੜਦੇ ਹਨ। |
| ਇ: ਲਿੰਗ | ਮੈਂ ਦੌੜਦੀ ਹਾਂ। | ਅਸੀਂ ਦੌੜਦੀਆਂ ਹਾਂ। |
| | ਤੂੰ ਦੌੜਦੀ ਹੈਂ। | ਤੁਸੀਂ ਦੌੜਦੀਆਂ ਹੋ। |
| | ਉਹ ਦੌੜਦੀ ਹੈ। | ਓਹ ਦੌੜਦੀਆਂ ਹਨ। |

ਵੇਖੋ ! ਉੱਪਰ ਲਿਖੇ ਸਾਰੇ ਵਾਕ ਛੇ ਪੁਰਖਵਾਚਕ ਪੜਨਾਵਾਂ (ਮੈਂ, ਅਸੀਂ, ਤੂੰ, ਤੁਸੀਂ, ਉਹ ਤੇ ਓਹ) ਨਾਲ ਇੱਕੋ ਵਰਤਮਾਨ ਕਾਲ ਦੀ ਕਿਰਿਆ 'ਦੌੜਦਾ ਹਾਂ' ਦੇ ਭਿੰਨ-ਭਿੰਨ ਰੂਪ ਲਾਇਆਂ ਹੀ ਬਣੇ ਹਨ, ਜਿਨ੍ਹਾਂ ਵਿਚੋਂ ਮੁੱਖ ਕਿਰਿਆਂ ਦੇ ਚਾਰ ਰੂਪ (ਦੌੜਦਾ, ਦੌੜਦੇ, ਦੌੜਦੀ ਤੇ ਦੌੜਦੀਆਂ) ਹਨ; ਅਤੇ ਸਹਾਇਕ ਕਿਰਿਆ ਦੇ ਪੰਜ ਰੂਪ (ਹਾਂ, ਹੈਂ, ਹੈ, ਹੋ ਤੇ ਹਨ) ਹਨ।

ਇਨ੍ਹਾਂ ਦਾ ਵੇਰਵਾ ਇਸ ਪਰਕਾਰ ਹੈ ਕਿ:-

(1) ਛੇ ਵਾਕ 'ਪੁਲਿੰਗ ਕਿਰਿਆਂ' ਦੇ ਹਨ, ਅਤੇ ਛੇ ਹੀ 'ਇਸਤ੍ਰੀ ਲਿੰਗ ਕਿਰਿਆਂ' ਦੇ।

(2) ਹਰ ਟੋਲੀ ਦੇ ਵਾਕਾਂ ਵਿੱਚ ਤਿੰਨ-ਤਿੰਨ ਕਿਰਿਆਂ 'ਇੱਕਵਚਨ' ਦੀਆਂ ਹਨ, ਅਤੇ ਤਿੰਨ-ਤਿੰਨ ਹੀ 'ਬਹੁਵਚਨ' ਦੀਆਂ।

(3) ਹਰ ਟੋਲੀ ਦਿਆਂ ਵਾਕਾਂ ਵਿੱਚ ਦੋ-ਦੋ ਕਿਰਿਆਂ 'ਉੱਤਮ ਪੁਰਖ' ਦੀਆਂ ਹਨ, ਦੋ-ਦੋ 'ਮੱਧਮ ਪੁਰਖ' ਦੀਆਂ, ਤੇ ਦੋ-ਦੋ 'ਅਨ ਪੁਰਖ' ਦੀਆਂ।

ਇਸ ਤੋਂ ਮਲੂਮ ਹੋਇਆ ਕਿ ਕਿਰਿਆ ਦੇ ਰੂਪ 'ਲਿੰਗ' ਕਰਕੇ ਵੀ ਬਦਲਦੇ ਹਨ, 'ਵਚਨ' ਕਰਕੇ ਵੀ, ਤੇ 'ਪੁਰਖ' ਕਰਕੇ ਵੀ।

ਪਰ ਚੇਤੇ ਰੱਖੋ ਕਿ–

(1) ਲਿੰਗ, ਵਚਨ ਤੇ ਪੁਰਖ ਦੇ ਭੇਦ ਕਰਕੇ ਛਿਆਂ ਪੁਰਖਵਾਚਕ ਪੜਨਾਵਾਂ ਨਾਲ ਇੱਕੋ ਕਿਰਿਆ ਦੇ ਭਿੰਨ-ਭਿੰਨ ਰੂਪ ਲਾ ਕੇ ਸਾਰੇ ਵਾਕ ਬਣ ਉਣ ਨੂੰ **ਕਿਰਿਆ ਦੀ ਰੂਪਸਾਧਨਾ** ਆਖਦੇ ਹਨ। ਅਤੇ–

(2) ਕਿਸੇ ਕਿਰਿਆ ਦੀ ਰੂਪਸਾਧਨਾ ਕਰ ਕੇ ਜਿਹੜੇ ਵਾਕ ਬਣਾਏ ਜਾਣ, ਓਹਨਾਂ ਸਾਰਿਆਂ ਵਾਕਾਂ ਦੇ ਇਕੱਠ ਨੂੰ ਉਸ ਕਿਰਿਆ ਦੀ **ਮੁਹਾਰਨੀ** ਆਖਦੇ ਹਨ; ਜਿਹਾ ਕਿ–ਇਸ ਪਾਠ ਦੇ ਅਰੰਭ ਵਿੱਚ ਕਿਰਿਆ 'ਦੌੜਦਾ ਹਾਂ' ਦੀ ਮੁਹਾਰਨੀ ਲਿਖੀ ਹੋਈ ਹੈ। ਅਤੇ–

(3) ਕਿਸੇ ਕਿਰਿਆ ਦੀ ਮੁਹਾਰਨੀ ਵਿੱਚ ਜਿਹੜੇ ਭਿੰਨ-ਭਿੰਨ ਰੂਪ ਉਸ ਕਿਰਿਆ ਦੇ ਹੁੰਦੇ ਹਨ, ਓਹਨਾਂ ਸਾਰਿਆਂ ਰੂਪਾਂ ਦੇ ਇਕੱਠ ਨੂੰ ਉਸ ਕਿਰਿਆ ਦੀ **ਰੂਪਾਵਲੀ** ਆਖਦੇ ਹਨ; ਜਿਹਾ ਕਿ–

ਕਿਰਿਆ 'ਦੌੜਦਾ ਹਾਂ' ਦੀ ਰੂਪਾਵਲੀ ਹੇਠਾਂ ਲਿਖੀ ਹੈ :–

| | ਪੁਲਿੰਗ | | ਇ: ਲਿੰਗ | |
|---|---|---|---|---|
| ਪੁਰਖ | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਉ: ਪੁ: | ਦੌੜਦਾ ਹਾਂ | ਦੌੜਦੇ ਹਾਂ | ਦੌੜਦੀ ਹਾਂ | ਦੌੜਦੀਆਂ ਹਾਂ |
| ਮ: ਪੁ: | ਦੌੜਦਾ ਹੈਂ | ਦੌੜਦੇ ਹੋ | ਦੌੜਦੀ ਹੈਂ | ਦੌੜਦੀਆਂ ਹੋ |
| ਅ: ਪੁ: | ਦੌੜਦਾ ਹੈ | ਦੌੜਦੇ ਹਨ | ਦੌੜਦੀ ਹੈ | ਦੌੜਦੀਆਂ ਹਨ |

(4) ਕਿਰਿਆ 'ਹਾਂ' ਤੇ 'ਸਾਂ' ਜਦੋਂ ਕਿਸੇ ਹੋਰ ਕਿਰਿਆ ਦੇ ਨਾਲ ਰਲ ਕੇ ਆਉਣ, ਤਾਂ 'ਸਹਾਇਕ ਕਿਰਿਆਂ' ਅਖਵਾਂਦੀਆਂ ਹਨ; ਪਰ–

ਜਦੋਂ ਇਹ ਇਕੱਲੀਆਂ ਆਉਣ, ਤਾਂ ਇਹਨਾਂ ਨੂੰ 'ਸੰਸਰਗੀ ਕਿਰਿਆਂ' ਕਿਹਾ ਜਾਂਦਾ ਹੈ; ਜਿਹਾ ਕਿ–

ਸੰਸਰਗੀ–ਮੈਂ ਕੱਲ੍ਹ ਬੀਮਾਰ 'ਸਾਂ', ਅੱਜ ਰਾਜ਼ੀ 'ਹਾਂ'।
ਸਹਾਇਕ–ਮੈਂ ਕਲ੍ਹ ਦਿੱਲੀ ਗਿਆ 'ਸਾਂ', ਅੱਜ ਮੁੜ ਕੇ ਆਇਆ 'ਹਾਂ'।

# (4) ਕਾਲ-ਰਚਨਾ ਦੇ ਨੇਮ

ਚੇਤੇ ਰੱਖੋ ਕਿ ਹਰ ਇੱਕ ਧਾਤੂ ਤੋਂ ਸਾਰੇ ਦੇ ਸਾਰੇ ਕਾਲ ਬਣ ਸਕਦੇ ਹਨ ਤੇ ਬਣਦੇ ਵੀ ਬੱਝਵੇਂ ਨੇਮਾਂ ਅਨੁਸਾਰ ਹਨ, ਜਿਨ੍ਹਾਂ ਦਾ ਵੇਰਵਾ ਇਸ ਪਰਕਾਰ ਹੈ :–

(1) ਅਨਿਸਚਿਤ ਭੂਤ ਕਾਲ ਧਾਤੂ ਦੇ ਮੂਲ ਰੁਪ ਨਾਲ 'ਿਆ' ਜਾਂ 'ਇਆ' ਲਾਇਆਂ ਬਣਦਾ ਹੈ; ਪਰ ਕਿਤੇ ਕਿਤੇ 'ਤਾ', 'ਧਾ' ਜਾਂ 'ਕੰਨਾ' ( ਾ ) ਲਾਇਆਂ ਵੀ; ਜਿਹਾ ਕਿ–

ਪੜ੍ਹ...ਪੜ੍ਹਿਆ । ਲਿਖ...ਲਿਖਿਆ । ਸੁਣ...ਸੁਣਿਆ ।
ਡੁਲ੍ਹ...ਡੁਲ੍ਹਿਆ । ਠਿੱਲ੍ਹ...ਠਿੱਲ੍ਹਿਆ । ਖੋਲ੍ਹ...ਖੋਲ੍ਹਿਆ ।
ਆ...ਆਇਆ । ਰੋ...ਰੋਇਆ । ਹੋ...ਹੋਇਆ ।
ਨ੍ਹਾ...ਨ੍ਹਾਤਾ । ਪੀ...ਪੀਤਾ । ਖਾ...ਖਾਧਾ । ਲੱਭ...ਲੱਭਾ ।

ਉਲੰਘਣ–ਬਾਜ਼ੇ ਅਨਿਸਚਿਤ ਭੂਤ ਕਾਲ ਕੁਰੀਤੇ ਹੀ ਬਣਦੇ ਹਨ, ਅਰਥਾਤ, ਧਾਤੂ ਦੇ ਰੂਪ ਵਿੱਚ ਕੁਝ ਹੇਰ-ਫੇਰ ਕਰਕੇ ਫਿਰ ਉਹਦੇ ਅੱਗੇ ਤਾ, ਥਾ, ਦਾ, ਧਾ, ਨਾ, ਠਾ, ਿਆ, ਇਆ, ਜਾਂ ਕੰਨਾ ( ਾ ) ਲਾਇਆਂ; ਜਿਵੇਂ–

ਕਰ...ਕੀਤਾ । ਦੇ...ਦਿੱਤਾ । ਸੀਂ...ਸੀਤਾ । ਸੌਂ...ਸੁੱਤਾ ।
ਰਿੰਨ੍ਹ...ਰਿੱਧਾ । ਗੁੰਨ੍ਹ...ਗੁੱਧਾ । ਬੰਨ੍ਹ...ਬੱਧਾ । ਲੱਭ...ਲੱਧਾ ।
ਬਹੁ...ਬੈਠਾ । ਵੇਖ...ਡਿੱਠਾ । ਰੁੱਸ...ਰੁੱਠਾ । ਪੀਹ...ਪੀਠਾ ।
ਲਹਿ...ਲੱਥਾ । ਫੱਸ...ਫਾਥਾ । ਘੁੱਸ...ਘੁੱਥਾ । ਰੋ...ਰੁੰਨਾ ।
ਲੈ...ਲਿਆ । ਲਿਆ...ਲਿਆਂਦਾ । ਰਹੁ...ਰਿਹਾ । ਕਹੁ...ਕਿਹਾ ।
ਪਉ...ਪਿਆ । ਮਰ...ਮੋਇਆ । ਜਾ...ਗਿਆ । ਜਣ...ਜਾਇਆ ।

ਸਮੀਪੀ ਭੂਤ ਕਾਲ ਬਣਾਉਣ ਲਈ ਅਨਿਸਚਿਤ ਭੂਤ ਕਾਲ ਨਾਲ 'ਹਾਂ' ਜਾਂ 'ਹੈ' ਦੇ ਰੂਪ ਲਾਏ ਜਾਂਦੇ ਹਨ; ਜਿਵੇਂ– ਮੈਂ 'ਹੱਸਿਆ' ਹਾਂ । ਉਸ ਰੋਟੀ 'ਖਾਧੀ ਹੈ' । ਤੂੰ ਪਾਣੀ 'ਪੀਤਾ ਹੈ' ।

(੩) ਅਪੂਰਨ ਭੂਤ ਕਾਲ ਬਣਾਉਣ ਲਈ ਅਨਿਸਚਿਤ ਭੂਤ

ਕਾਲ ਨਾਲ 'ਸਾਂ' ਜਾਂ 'ਸੀ' ਦੇ ਰੂਪ ਲਾਏ ਜਾਂਦੇ ਹਨ; ਜਿਵੇਂ—ਮੈਂ 'ਹੱਸਿਆ ਸਾਂ'। ਉਸ ਰੋਟੀ 'ਖਾਧੀ ਸੀ'। ਤੈਂ ਪਾਣੀ 'ਪੀਤਾ ਸੀ'।

(4) **ਸ਼ਰਤੀ ਭੂਤ ਕਾਲ** ਬਣਾਉਣ ਲਈ ਧਾਤੂ ਨਾਲ 'ਦਾ' ਦੇ ਰੂਪ ਲਾਏ ਜਾਂਦੇ ਹਨ; ਪਰ ਕਿਤੇ ਕਿਤੇ 'ਦਾ' ਤੋਂ ਪਹਿਲਾਂ 'ਬਿੰਦੀ-ਟਿੱਪੀ' ਜਾਂ 'ਉਂ' ਵੀ ਵਧਾਉਣਾ ਪੈਂਦਾ ਹੈ; ਜਿਵੇਂ—ਜੇ ਮੈਂ ਹੱਸਦਾ, ਜੇ ਮੈਂ ਰੋਂਦਾ, ਜੇ ਮੈਂ ਕਹਿੰਦਾ, ਜੇ ਮੈਂ ਆਉਂਦਾ।

(5) **ਅਪੂਰਣ ਭੂਤ ਕਾਲ** ਬਣਾਉਣ ਲਈ ਸ਼ਰਤੀ ਭੂਤ ਕਾਲ ਨਾਲ 'ਸਾਂ' ਦੇ ਰੂਪ ਲਾਏ ਜਾਂਦੇ ਹਨ; ਜਿਵੇਂ—ਮੈਂ ਹੱਸਦਾ ਸਾਂ, ਰੋਂਦਾ ਸਾਂ, ਕਹਿੰਦਾ ਸਾਂ, ਆਉਂਦਾ ਸਾਂ।

(6) **ਸ਼ੱਕੀ ਭੂਤ ਕਾਲ** ਬਣਾਉਣ ਲਈ ਅਨਿਸਚਿਤ ਭੂਤ ਕਾਲ ਨਾਲ 'ਹੋਵਾਂਗਾ' ਜਾਂ 'ਹੋਵੇਗਾ' ਦੇ ਰੂਪ ਲਾਏ ਜਾਂਦੇ ਹਨ; ਜਿਵੇਂ—ਮੈਂ 'ਹੱਸਿਆ ਹੋਵਾਂਗਾ'। ਮੈਂ ਤੁਹਾੜਾ ਖ਼ਤ 'ਪੜ੍ਹਿਆ ਹੋਵੇਗਾ'।

(7) **ਵਰਤਮਾਨ ਕਾਲ** ਬਣਾਉਣ ਲਈ ਸ਼ਰਤੀ ਭੂਤ ਕਾਲ ਨਾਲ 'ਹਾਂ' ਜਾਂ 'ਹੈ' ਦੇ ਰੂਪ ਲਾਏ ਜਾਂਦੇ ਹਨ; ਜਿਵੇਂ—ਮੈਂ 'ਹੱਸਦਾ ਹਾਂ'। ਉਹ 'ਰੋਂਦਾ ਹੈ'। ਮੈਂ 'ਕਹਿੰਦਾ ਹਾਂ'। ਤੂੰ 'ਆਉਂਦਾ ਹੈਂ'।

(8) **ਸੰਭਾਵ ਭਵਿੱਖਤ ਕਾਲ** ਬਣਾਉਣ ਲਈ ਧਾਤੂ ਨਾਲ ਹੇਠਾਂ ਲਿਖੇ ਪਿਛੇਤਰ ਲਾਏ ਜਾਂਦੇ ਹਨ :—

| ਪੁਰਖ | ਇੱਕਵਚਨ | ਬਹੁਵਚਨ |
|---|---|---|
| ਉ: ਪੁ: | ਾਂ, ਆਂ, ਵਾਂ | ੀਏ, ਈਏ, ਵੀਏ |
| ਮ: ਪੁ: | ੇਂ, ਏਂ, ਵੇਂ | ੋ, ਓ, ਵੋ, |
| ਅ: ਪੁ: | ੇ, ਏ, ਵੇ | ਣ (ਨ), ਉਣ, ਵਣ |

ਉਦਾਹਰਣ

| | |
|---|---|
| ਮੈਂ ਹੱਸਾਂ, ਰੋਆਂ, ਜੀਵਾਂ। | ਅਸੀਂ ਹੱਸੀਏ, ਰੋਈਏ, ਜੀਵੀਏ। |
| ਤੂੰ ਹੱਸੇਂ, ਰੋਏਂ, ਜੀਵੇਂ। | ਤੁਸੀਂ ਹੱਸੋ, ਰੋਓ, ਜੀਵੋ। |
| ਉਹ ਹੱਸੇ, ਰੋਏ, ਜੀਵੇ। | ਓਹ ਹੱਸਣ, ਰੋਵਣ, ਜੀਉਣ। |

(9) ਅਨਿਸਚਿਤ ਭਵਿੱਖਤ ਕਾਲ ਬਣਾਉਣ ਲਈ ਸੰਭਾਵ ਭਵਿੱਖਤ ਕਾਲ ਨਾਲ 'ਗਾ' ਦੇ ਰੂਪ ਲਾਏ ਜਾਂਦੇ ਹਨ; ਜਿਵੇਂ—
ਮੈਂ ਜਾਵਾਂਗਾ। ਅਸੀਂ ਜਾਵਾਂਗੇ। ਤੂੰ ਜਾਵੇਂਗਾ। ਤੁਸੀਂ ਜਾਓਗੇ।

(10) ਹੁਕਮੀ ਭਵਿੱਖਤ ਕਾਲ ਦੇ ਦੋ ਭੇਦ ਹੁੰਦੇ ਹਨ:—

(ੳ) ਪਰਤੱਖ, ਜਿਸ ਦੀ ਤਾਮੀਲ ਝੱਟਪਟ ਹੋ ਜਾਣ ਦੀ ਇੱਛਿਆ ਹੁੰਦੀ ਹੈ। ਇਹ ਭੇਦ ਕੇਵਲ ਧਾਤੂ ਰੂਪ ਵਿੱਚ ਹੀ ਹੁੰਦਾ ਹੈ।

(ਅ) ਪ੍ਰੋਖ, ਜਿਸ ਦੀ ਤਾਮੀਲ ਝੱਟਪਟ ਨਹੀਂ, ਸਗੋਂ ਕੁਝ ਦੇਰ ਨਾਲ ਹੀ ਹੋਣੀ ਹੁੰਦੀ ਹੈ। ਇਹ ਭੇਦ ਧਾਤੂ ਨਾਲ 'ੀਂ', 'ਈਂ' ਜਾਂ 'ਵੀਂ' ਲਾਇਆਂ ਬਣਦਾ ਹੈ। ਇਹ ਦੋਵੇਂ ਭੇਦ ਕੇਵਲ ਮੱਧਮ ਪੁਰਖ ਦੇ ਹੀ ਹੁੰਦੇ ਹਨ ਤੇ ਇਨ੍ਹਾਂ ਦੀ 'ਰੂਪਾਵਲੀ' ਇਸ ਤਰ੍ਹਾਂ ਹੁੰਦੀ ਹੈ:—

| ਭੇਦ | ਇੱਕਵਚਨ | ਬਹੁਵਚਨ |
|---|---|---|
| ਪਰਤੱਖ— | ਤੂੰ ਦੌੜ। | ਤੁਸੀਂ ਦੌੜੋ। |
| | ਤੂੰ ਜਾ। | ਤੁਸੀਂ ਜਾਓ ਯਾ ਜਾਵੋ। |
| ਪ੍ਰੋਖ— | ਤੂੰ ਦੌੜੀਂ। | ਤੁਸੀਂ ਦੌੜਿਓ, ਤੁਸਾਂ ਦੌੜਨਾ। |
| | ਤੂੰ ਜਾਈਂ, ਤੂੰ ਜਾਵੀਂ। | ਤੁਸੀਂ ਜਾਇਓ, ਤੁਸਾਂ ਜਾਣਾ। |

ਨੋਟ—ਜੇ ਸਿੱਧੇ ਹੁਕਮ ਨੂੰ ਫੇਰਵੇਂ ਢੰਗ ਨਾਲ ਕਹਿਣਾ ਹੋਵੇ, ਤਾਂ ਹੁਕਮੀ ਕਾਲ ਦੀ ਥਾਂ ਸੰਭਾਵ ਭਵਿੱਖਤ ਕਾਲ ਹੀ ਵਰਤੀਂਦਾ ਹੈ; ਜਿਵੇਂ—
ਸਿੱਧਾ ਢੰਗ—ਰਾਮ ਨੂੰ ਕਹੋ—"ਤੂੰ ਇੱਥੇ ਨਾ ਬਹੁ ਤੇ ਰੌਲਾ ਨਾ ਪਾ।"
ਫੇਰਵਾਂ ਢੰਗ—ਰਾਮ ਨੂੰ ਕਹੋ ਕਿ ਉਹ ਇੱਥੇ ਨਾ ਬਹੇ ਤੇ ਰੌਲਾ ਨਾ ਪਾਏ।

(11) 'ਕਰਮਵਾਚ' ਕਿਰਿਆਂ ਬਣਾਉਣ ਲਈ 'ਸਕਰਮਕ' ਧਾਤੂ ਦੇ 'ਭੂਤ ਕਾਰਦੰਤਕ' ਦੇ ਅੱਗੇ 'ਜਾ' ਧਾਤੂ ਦੇ ਲੋੜੀਂਦੇ ਰੂਪ ਲਾਏ ਜਾਂਦੇ ਹਨ; ਜਿਵੇਂ—'ਵੇਖ' ਤੋਂ 'ਵੇਖਿਆ ਜਾ' ਕਰਮਵਾਚ 'ਧਾਤੂ' ਹੈ, ਅਤੇ 'ਵੇਖਿਆ ਗਿਆ', 'ਵੇਖਿਆ ਗਿਆ ਹੈ', 'ਵੇਖਿਆ ਗਿਆ ਸੀ', 'ਵੇਖਿਆ ਜਾਂਦਾ ਹੈ', 'ਵੇਖਿਆ ਜਾਵੇ' ਤੇ 'ਵੇਖਿਆ ਜਾਵੇਗਾ', ਆਦਿ 'ਕਰਮਵਾਚ ਕਿਰਿਆਂ' ਹਨ।

# (5) ਸਾਰਿਆਂ ਕਾਲਾਂ ਦੀਆਂ ਮੁਹਾਰਨੀਆਂ

ਚੇਤੇ ਰੱਖੋ ਕਿ ਕਿਰਿਆ ਭਾਵੇਂ ਕਿਸੇ ਪਰਕਾਰ ਦੇ ਧਾਤੂ (ਅਕਰਮਕ, ਸਕਰਮਕ, ਦੁਕਰਮਕ, ਪ੍ਰੇਰਣਾਰਥਕ, ਸਾਧਾਰਣ, ਸੰਯੁਕਤ, ਕਰਤ੍ਰੀਵਾਚ ਜਾਂ ਕਰਮਵਾਚ) ਤੋਂ ਬਣੀ ਹੋਵੇ, ਅਥਵਾ, ਕਿਸੇ ਵੀ ਕਾਲ (ਭੂਤ, ਵਰਤਮਾਨ ਜਾਂ ਭਵਿੱਖਤ) ਦੀ ਹੋਵੇ, ਉਸ ਦੇ ਰੂਪ 'ਲਿੰਗ', 'ਵਚਨ' ਤੇ 'ਪੁਰਖ' ਕਰਕੇ ਬਦਲ ਜਾਂਦੇ ਹਨ; ਜਿਹਾ ਕਿ :-

## 1. ਕਰਤ੍ਰੀਵਾਚ ਅਕਰਮਕ ਧਾਤੂ 'ਹੱਸ' ਤੋਂ

### (1) ਅਨਿਸਚਿਤ ਭੂਤ ਕਾਲ

| | ਪੁਰਖ | ਇੱਕਵਚਨ | ਬਹੁਵਚਨ |
|---|---|---|---|
| ਪੁਲਿੰਗ | ਉੱਤਮ | ਮੈਂ ਹੱਸਿਆ | ਅਸੀਂ ਹੱਸੇ |
| | ਮੱਧਮ | ਤੂੰ ਹੱਸਿਆ | ਤੁਸੀਂ ਹੱਸੇ |
| | ਅਨਯ | ਉਹ ਹੱਸਿਆ | ਓਹ ਹੱਸੇ |
| ਇ: ਲਿੰਗ | ਉੱਤਮ | ਮੈਂ ਹੱਸੀ | ਅਸੀਂ ਹੱਸੀਆਂ। |
| | ਮੱਧਮ | ਤੂੰ ਹੱਸੀ | ਤੁਸੀਂ ਹੱਸੀਆਂ। |
| | ਅਨਯ | ਉਹ ਹੱਸੀ | ਓਹ ਹੱਸੀਆਂ |

### (2) ਸਮੀਪੀ ਭੂਤ ਕਾਲ

| | ਪੁਰਖ | ਇੱਕਵਚਨ | ਬਹੁਵਚਨ |
|---|---|---|---|
| ਪੁਲਿੰਗ | ਉੱਤਮ | ਮੈਂ ਹੱਸਿਆ ਹਾਂ | ਅਸੀਂ ਹੱਸੇ ਹਾਂ |
| | ਮੱਧਮ | ਤੂੰ ਹੱਸਿਆ ਹੈਂ | ਤੁਸੀਂ ਹੱਸੇ ਹੋ |
| | ਅਨਯ | ਉਹ ਹੱਸਿਆ ਹੈ | ਓਹ ਹੱਸੇ ਹਨ |
| ਇ: ਲਿੰਗ | ਉੱਤਮ | ਮੈਂ ਹੱਸੀ ਹਾਂ | ਅਸੀਂ ਹੱਸੀਆਂ ਹਾਂ |
| | ਮੱਧਮ | ਤੂੰ ਹੱਸੀ ਹੈਂ | ਤੁਸੀਂ ਹੱਸੀਆਂ ਹੋ |
| | ਅਨਯ | ਉਹ ਹੱਸੀ ਹੈ | ਓਹ ਹੱਸੀਆਂ ਹਨ |

## (3) ਪੂਰਣ ਭੂਤ ਕਾਲ

| | | | |
|---|---|---|---|
| ਪੁਲਿੰਗ | ਉੱਤਮ | ਮੈਂ ਹੱਸਿਆ ਸਾਂ | ਅਸੀਂ ਹੱਸੇ ਸਾਂ |
| | ਮੱਧਮ | ਤੂੰ ਹੱਸਿਆ ਸੈਂ | ਤੁਸੀਂ ਹੱਸੇ ਸਾਓ |
| | ਅਨਜ | ਉਹ ਹੱਸਿਆ ਸੀ | ਓਹ ਹੱਸੇ ਸਨ |
| ਇ: ਲਿੰਗ | ਉੱਤਮ | ਮੈਂ ਹੱਸੀ ਸਾਂ | ਅਸੀਂ ਹੱਸੀਆਂ ਸਾਂ |
| | ਮੱਧਮ | ਤੂੰ ਹੱਸੀ ਸੈਂ | ਤੁਸੀਂ ਹੱਸੀਆਂ ਸਾਓ |
| | ਅਨਜ | ਉਹ ਹੱਸੀ ਸੀ | ਓਹ ਹੱਸੀਆਂ ਸਨ |

## (4) ਅਪੂਰਣ ਭੂਤ ਕਾਲ

| | | | |
|---|---|---|---|
| ਪੁਲਿੰਗ | ਉੱਤਮ | ਮੈਂ ਹੱਸਦੀ ਸਾਂ | ਅਸੀਂ ਹੱਸਦੀਆਂ ਸਾਂ |
| | ਮੱਧਮ | ਤੂੰ ਹੱਸਦੀ ਸੈਂ | ਤੁਸੀਂ ਹੱਸਦੀਆਂ ਸਾਓ |
| | ਅਨਜ | ਉਹ ਹੱਸਦੀ ਸੀ | ਓਹ ਹੱਸਦੀਆਂ ਸਨ |
| ਇ: ਲਿੰਗ | ਉੱਤਮ | ਮੈਂ ਹੱਸਦੀ ਸਾਂ | ਅਸੀਂ ਹੱਸਦੀਆਂ ਸਾਂ |
| | ਮੱਧਮ | ਤੂੰ ਹੱਸਦੀ ਸੈਂ | ਤੁਸੀਂ ਹੱਸਦੀਆਂ ਸਾਓ |
| | ਅਨਜ | ਉਹ ਹੱਸਦੀ ਸੀ | ਓਹ ਹੱਸਦੀਆਂ ਸਨ |

## (5) ਸ਼ਰਤੀ ਭੂਤ ਕਾਲ

| | | | |
|---|---|---|---|
| ਪੁਲਿੰਗ | ਉੱਤਮ | (ਜੇ) ਮੈਂ ਹੱਸਦਾ | (ਜੇ) ਅਸੀਂ ਹੱਸਦੇ |
| | ਮੱਧਮ | (ਜੇ) ਤੂੰ ਹੱਸਦਾ | (ਜੇ) ਤੁਸੀਂ ਹੱਸਦੇ |
| | ਅਨਜ | (ਜੇ) ਉਹ ਹੱਸਦਾ | (ਜੇ) ਓਹ ਹੱਸਦੇ |
| ਇ: ਲਿੰਗ | ਉੱਤਮ | (ਜੇ) ਮੈਂ ਹੱਸਦੀ | (ਜੇ) ਅਸੀਂ ਹੱਸਦੀਆਂ |
| | ਮੱਧਮ | (ਜੇ) ਤੂੰ ਹੱਸਦੀ | (ਜੇ) ਤੁਸੀਂ ਹੱਸਦੀਆਂ |
| | ਅਨਜ | (ਜੇ) ਉਹ ਹੱਸਦੀ | (ਜੇ) ਓਹ ਹੱਸਦੀਆਂ |

## (6) ਸ਼ੱਕੀ ਭੂਤ ਕਾਲ

| | | | |
|---|---|---|---|
| ਪੁਲਿੰਗ | ਉੱਤਮ | ਮੈਂ ਹੱਸਿਆ ਹੋਵਾਂਗਾ | ਅਸੀਂ ਹੱਸੇ ਹੋਵਾਂਗੇ |
| | ਮੱਧਮ | ਤੂੰ ਹੱਸਿਆ ਹੋਵੇਂਗਾ | ਤੁਸੀਂ ਹੱਸੇ ਹੋਵੋਗੇ |
| | ਅਨਜ | ਉਹ ਹੱਸਿਆ ਹੋਵੇਗਾ | ਓਹ ਹੱਸੇ ਹੋਣਗੇ |

| | | | |
|---|---|---|---|
| ਇ: ਲਿੰਗ | ਉੱਤਮ | ਮੈਂ ਹੱਸੀ ਹੋਵਾਂਗੀ | ਅਸੀਂ ਹੱਸੀਆਂ ਹੋਵਾਂਗੀਆਂ |
| | ਮੱਧਮ | ਤੂੰ ਹੱਸੀ ਹੋਵੇਂਗੀ | ਤੁਸੀਂ ਹੱਸੀਆਂ ਹੋਵੋਗੀਆਂ |
| | ਅਨਜ | ਉਹ ਹੱਸੀ ਹੋਵੇਗੀ | ਓਹ ਹੱਸੀਆਂ ਹੋਣਗੀਆਂ |

## (7) ਵਰਤਮਾਨ ਕਾਲ

| | | | |
|---|---|---|---|
| ਪੁਲਿੰਗ | ਉੱਤਮ | ਮੈਂ ਹੱਸਦਾ ਹਾਂ | ਅਸੀਂ ਹੱਸਦੇ ਹਾਂ |
| | ਮੱਧਮ | ਤੂੰ ਹੱਸਦਾ ਹੈਂ | ਤੁਸੀਂ ਹੱਸਦੇ ਹੋ |
| | ਅਨਜ | ਉਹ ਹੱਸਦਾ ਹੈ | ਓਹ ਹੱਸਦੇ ਹਨ |
| ਇ: ਲਿੰਗ | ਉੱਤਮ | ਮੈਂ ਹੱਸਦੀ ਹਾਂ | ਅਸੀਂ ਹੱਸਦੀਆਂ ਹਾਂ |
| | ਮੱਧਮ | ਤੂੰ ਹੱਸਦੀ ਹੈਂ | ਤੁਸੀਂ ਹੱਸਦੀਆਂ ਹੋ |
| | ਅਨਜ | ਉਹ ਹੱਸਦੀ ਹੈ | ਓਹ ਹੱਸਦੀਆਂ ਹਨ |

## (8) ਸੰਭਾਵ ਭਵਿੱਖਤ ਕਾਲ

| | | | |
|---|---|---|---|
| ਪਿਛੇਤਰ | ਉੱਤਮ | ਾਂ, ਆਂ, ਵਾਂ | ੀਏ, ਈਏ, ਵੀਏ |
| | ਮੱਧਮ | ੇਂ, ਏਂ, ਵੇਂ | ੋ, ਓ, ਵੋ |
| | ਅਨਜ | ੇ, ਏ, ਵੇ | ਣ (ਨ), ਉਣ, ਵਣ |
| ਦੋਵੇਂ ਲਿੰਗ | ਉੱਤਮ | ਮੈਂ ਹੱਸਾਂ | ਅਸੀਂ ਹੱਸੀਏ |
| | ਮੱਧਮ | ਤੂੰ ਹੱਸੇਂ | ਤੁਸੀਂ ਹੱਸੋ |
| | ਅਨਜ | ਉਹ ਹੱਸੇ | ਓਹ ਹੱਸਣ |

## (9) ਅਨਿਸਚਿਤ ਭਵਿੱਖਤ ਕਾਲ

| | | | |
|---|---|---|---|
| ਪੁਲਿੰਗ | ਉੱਤਮ | ਮੈਂ ਹੱਸਾਂਗਾ | ਅਸੀਂ ਹੱਸਾਂਗੇ |
| | ਮੱਧਮ | ਤੂੰ ਹੱਸੇਂਗਾ | ਤੁਸੀਂ ਹੱਸੋਗੇ |
| | ਅਨਜ | ਉਹ ਹੱਸੇਗਾ | ਓਹ ਹੱਸਣਗੇ |
| ਇ: ਲਿੰਗ | ਉੱਤਮ | ਮੈਂ ਹੱਸਾਂਗੀ | ਅਸੀਂ ਹੱਸਾਂਗੀਆਂ |
| | ਮੱਧਮ | ਤੂੰ ਹੱਸੇਂਗੀ | ਤੁਸੀਂ ਹੱਸੋਗੀਆਂ |
| | ਅਨਜ | ਉਹ ਹੱਸੇਗੀ | ਓਹ ਹੱਸਣਗੀਆਂ |

# (10) ਹੁਕਮੀ ਭਵਿੱਖਤ ਕਾਲ

## (ੳ) ਪਰਤੱਖ

ਇਸ ਕਾਲ ਦੇ ਮੱਧਮ ਪੁਰਖ ਦੇ ਇੱਕਵਚਨ ਲਈ 'ਧਾਤੂ' ਹੀ ਵਰਤਿਆ ਜਾਂਦਾ ਹੈ ਤੇ ਮੱਧਮ ਪੁਰਖ ਦੇ ਬਹੁਵਚਨ ਲਈ 'ਧਾਤੂ' ਦੇ ਅੰਤ ਵਿੱਚ 'ੋ' ਜਾਂ 'ਓ' ਲਾਇਆ ਜਾਂਦਾ ਹੈ। ਪਰ–

ਬਾਕੀ ਦੇ ਦੁਹਾਂ ਪੁਰਖਾਂ (ਉੱਤਮ ਤੇ ਅਨਜ) ਲਈ ਸਦਾ 'ਸੰਭਾਵ ਭਵਿੱਖਤ ਕਾਲ' ਦੇ ਰੂਪ ਹੀ ਵਰਤੀਂਦੇ ਹਨ; ਜਿਵੇਂ–

| | | |
|---|---|---|
| ਮੱਧਮ ਪੁਰਖ | ਤੂੰ ਹੱਸ। | ਤੁਸੀਂ ਹੱਸੋ। |
| ਉੱਤਮ ਪੁਰਖ | ਮੈਂ ਹੱਸਾਂ। | ਅਸੀਂ ਹੱਸੀਏ। |
| ਅਨਜ ਪੁਰਖ | ਉਹ ਹੱਸੇ। | ਓਹ ਹੱਸਣ। |

## (ਅ) ਪ੍ਰੋਖ

ਇਸ ਕਾਲ ਦੇ ਕੇਵਲ ਚਾਰ ਹੀ ਰੂਪ ਹੁੰਦੇ ਹਨ ਤੇ ਓਹ ਵੀ ਕੇਵਲ 'ਮੱਧਮ ਪੁਰਖ' ਦੇ, ਜੋ ਧਾਤੂ ਨਾਲ ਹੇਠਾਂ ਲਿਖੇ ਪਿਛੇਤਰ ਲਾਇਆਂ ਬਣਦੇ ਹਨ :–

| ਪੁਰਖ | ਇੱਕਵਚਨ | ਬਹੁਵਚਨ |
|---|---|---|
| ਮੱਧਮ (1) | ੀਂ, ਈਂ, ਵੀਂ | ਣਾ, ਨਾ |
| ਮੱਧਮ (2) | ੇਂ, ਏਂ, ਵੇਂ | ਿਓ, ਇਓ, ਵਿਓ |

### ਮੁਹਾਰਨੀ

| | | | |
|---|---|---|---|
| ਪ੍ਰੋਖ | ਮੱਧਮ ਪੁ: | ਤੂੰ ਹੱਸੀਂ, ਦੌੜੀਂ। | ਤੁਸਾਂ ਹੱਸਣਾ, ਦੌੜਨਾ। |
| | ,, ,, | ਤੂੰ ਹੱਸੇਂ, ਜਾਏਂ। | ਤੁਸੀਂ ਹੱਸਿਓ, ਜਾਇਓ। |

### ਅਭਿਆਸ

'ਆ' ਤੇ 'ਜਾ' ਧਾਤੂਆਂ ਤੋਂ ਸਾਰੇ-ਸਾਰੇ ਕਾਲ ਬਣਾ ਕੇ ਉਨ੍ਹਾਂ ਵਿੱਚੋਂ 'ਆ' ਦੇ ਅਨਿਸਚਿਤ ਭੂਤਕਾਲ, ਅਤੇ 'ਜਾ' ਦੇ ਵਰਤਮਾਨ ਕਾਲ ਤੇ ਸੰਭਾਵ ਭਵਿੱਖਤ ਕਾਲ ਦੀਆਂ ਮੁਹਾਰਨੀਆਂ ਕਾਪੀਆਂ ਪੁਰ ਲਿਖੋ।

## 2. ਕਰਤ੍ਰੀਵਾਚ ਸਕਰਮਕ ਧਾਤੂ 'ਵੇਖ' ਤੋਂ

ਚੇਤੇ ਰੱਖੋ ਕਿ –

ਜੇ ਕਰਤ੍ਰੀਵਾਚ ਕਿਰਿਆ 'ਅਕਰਮਕ' ਹੋਵੇ, ਤਾਂ ਉਸ ਦਾ ਰੂਪ ਲਿੰਗ, ਵਚਨ ਤੇ ਪੁਰਖ ਕਰਕੇ ਸਦਾ ਓਹੀਓ ਹੁੰਦਾ ਹੈ, ਜੋ ਉਸ ਦੇ 'ਕਰਤਾ' ਦਾ ਹੋਵੇ; ਅਤੇ ਉਹਦੇ ਕਰਤਾ ਨਾਲ ਸੰਬੰਧਕ 'ਨੇ' ਕਦੇ ਹੁੰਦਾ ਹੀ ਨਹੀਂ। ਪਰ–

ਜੇ ਕਰਤ੍ਰੀਵਾਚ ਕਿਰਿਆ 'ਸਕਰਮਕ' ਹੋਵੇ, ਤਾਂ ਉਸ ਦਾ ਰੂਪ ਸਦਾ 'ਕਰਤਾ ਅਨੁਸਾਰ' ਨਹੀਂ ਹੁੰਦਾ; ਸਗੋਂ ਉਸ ਦੇ ਛੇਆਂ 'ਭੂਤ ਕਾਲਾਂ' (ਅਨਿਸਚਿਤ, ਸਮੀਪੀ, ਪੂਰਣ, ਅਪੂਰਣ, ਸ਼ੱਕੀ, ਸ਼ਰਤੀ ਤੇ ਸੰਭਾਵ ਭੂਤ ਕਾਲ) ਦਾ ਰੂਪ ਉਸ ਦੇ 'ਕਰਮ' ਅਨੁਸਾਰ ਹੀ ਹੁੰਦਾ ਹੈ; ਅਤੇ ਉਸ ਦੇ 'ਕਰਤਾ' ਨਾਲ ਸੰਬੰਧਕ 'ਨੇ' ਵੀ ਜ਼ਰੂਰ ਹੁੰਦਾ ਹੈ; ਜਿਹਾ ਕਿ–

### (1) ਅਨਿਸਚਿਤ ਭੂਤ ਕਾਲ

ਮੈਂ, ਅਸਾਂ, ਤੂੰ, ਤੁਸਾਂ, ਉਸ, ਉਨ੍ਹਾਂ (ਮੁੰਡਿਆਂ ਜਾਂ ਕੁੜੀਆਂ) ਨੇ

| ਲਿੰਗ | ਕਰਮ ਇੱਕਵਚਨ | ਕਰਮ ਬਹੁਵਚਨ |
|---|---|---|
| ਕਰਮ ਪੁਲਿੰਗ | ਘੋੜਾ ਵੇਖਿਆ | ਘੋੜੇ ਵੇਖੇ |
| ਕਰਮ ਇ: ਲਿੰਗ | ਘੋੜੀ ਵੇਖੀ | ਘੋੜੀਆਂ ਵੇਖੀਆਂ |

### (2) ਸਮੀਪੀ ਭੂਤ ਕਾਲ

ਮੈਂ, ਅਸਾਂ, ਤੂੰ, ਤੁਸਾਂ, ਉਸ, ਉਨ੍ਹਾਂ (ਮੁੰਡਿਆਂ ਜਾਂ ਕੁੜੀਆਂ) ਨੇ

| | | |
|---|---|---|
| ਕਰਮ ਪੁਲਿੰਗ | ਘੋੜਾ ਵੇਖਿਆ ਹੈ | ਘੋੜੇ ਵੇਖੇ ਹਨ |
| ਕਰਮ ਇ: ਲਿੰਗ | ਘੋੜੀ ਵੇਖੀ ਹੈ | ਘੋੜੀਆਂ ਵੇਖੀਆਂ ਹਨ |

### (3) ਪੂਰਣ ਭੂਤ ਕਾਲ

ਮੈਂ, ਅਸਾਂ, ਤੂੰ, ਤੁਸਾਂ, ਉਸ, ਉਨ੍ਹਾਂ (ਮੁੰਡਿਆਂ ਜਾਂ ਕੁੜੀਆਂ) ਨੇ

| | | |
|---|---|---|
| ਕਰਮ ਪੁਲਿੰਗ | ਘੋੜਾ ਵੇਖਿਆ ਸੀ | ਘੋੜੇ ਵੇਖੇ ਸਨ |
| ਕਰਮ ਇ: ਲਿੰਗ | ਘੋੜੀ ਵੇਖੀ ਸੀ | ਘੋੜੀਆਂ ਵੇਖੀਆਂ ਸਨ |

## (4) ਸ਼ੱਕੀ ਭੂਤ ਕਾਲ (ਸੰਯੁਕਤ)

ਮੈਂ, ਅਸਾਂ, ਤੂੰ, ਤੁਸਾਂ, ਉਸ, ਉਨ੍ਹਾਂ (ਮੁੰਡਿਆਂ ਜਾਂ ਕੁੜੀਆਂ) ਨੇ

| | ਕਰਮ ਇੱਕਵਚਨ | ਕਰਮ ਬਹੁਵਚਨ |
|---|---|---|
| ਪੁਲਿੰਗ | ਘੋੜਾ ਵੇਖਿਆ ਹੋਵੇਗਾ | ਘੋੜੇ ਵੇਖੇ ਹੋਣਗੇ |
| ਇ: ਲਿੰਗ | ਘੋੜੀ ਵੇਖੀ ਹੋਵੇਗੀ | ਘੋੜੀਆਂ ਵੇਖੀਆਂ ਹੋਣਗੀਆਂ |

## (5) ਸ਼ਰਤੀ ਭੂਤ ਕਾਲ (ਸੰਯੁਕਤ)

ਮੈਂ, ਅਸਾਂ, ਤੂੰ, ਤੁਸਾਂ, ਉਸ, ਉਨ੍ਹਾਂ (ਮੁੰਡਿਆਂ ਜਾਂ ਕੁੜੀਆਂ) ਨੇ

| | | |
|---|---|---|
| ਪਲਿੰਗ | (ਜੇ) ਘੋੜਾ ਵੇਖਿਆ ਹੁੰਦਾ | (ਜੇ) ਘੋੜੇ ਵੇਖੇ ਹੁੰਦੇ |
| ਇ: ਲਿੰਗ | (ਜੇ) ਘੋੜੀ ਵੇਖੀ ਹੁੰਦੀ | (ਜੇ) ਘੋੜੀਆਂ ਵੇਖੀਆਂ ਹੁੰਦੀਆਂ |

## (6) ਸੰਭਾਵ ਭੂਤ ਕਾਲ (ਸੰਯੁਕਤ)

ਸੰਭਵ ਹੈ ਕਿ –

ਮੈਂ, ਅਸਾਂ, ਤੂੰ, ਤੁਸਾਂ, ਉਸ, ਉਨ੍ਹਾਂ (ਮੁੰਡਿਆਂ ਜਾਂ ਕੁੜੀਆਂ) ਨੇ

| | | |
|---|---|---|
| ਪੁਲਿੰਗ | ਘੋੜਾ ਵੇਖਿਆ ਹੋਵੇ | ਘੋੜੇ ਵੇਖੇ ਹੋਣ |
| ਇ: ਲਿੰਗ | ਘੋੜੀ ਵੇਖੀ ਹੋਵੇ | ਘੋੜੀਆਂ ਵੇਖੀਆਂ ਹੋਣ |

ਪਰ ਚੇਤੇ ਰੱਖੋ ਕਿ 'ਸਕਰਮਕ ਕਿਰਿਆ' ਦੇ ਉੱਪਰ-ਦੱਸੇ ਛੇਆਂ ਹੀ ਭੂਤ ਕਾਲਾਂ ਦੇ 'ਕਰਮ' ਨਾਲ ਜਦੋਂ ਸੰਬੰਧਕ 'ਨੂੰ' ਲੱਗਾ ਹੋਇਆ ਹੋਵੇ, ਤਾਂ ਕਿਰਿਆ ਨਾ 'ਕਰਤ੍ਰੀ ਮੇਲ' ਦੀ ਹੁੰਦੀ ਹੈ ਤੇ ਨਾ 'ਕਰਮਨੀ ਮੇਲ' ਦੀ; ਸਗੋਂ ਸਦਾ ਪੁਲਿੰਗ-ਇੱਕਵਚਨ-ਅਨਜ ਪੁਰਖ ਦੀ ਹੀ ਹੁੰਦੀ ਹੈ ਤੇ 'ਸੁਤੰਤਰ ਮੇਲ' ਦੀ ਅਖਵਾਂਦੀ ਹੈ; ਜਿਹਾ ਕਿ :–

ਮੈਂ, ਅਸਾਂ, ਤੂੰ, ਤੁਸਾਂ, ਉਸ, ਉਨ੍ਹਾਂ (ਮੁੰਡਿਆਂ ਜਾਂ ਕੁੜੀਆਂ) ਨੇ 'ਘੋੜੇ ਨੂੰ' ਜਾਂ 'ਘੋੜੀ ਨੂੰ' ਵੇਖਿਆ, ਵੇਖਿਆ ਹੈ, ਵੇਖਿਆ ਸੀ, ਵੇਖਿਆ ਹੋਵੇਗਾ, (ਜੇ) ਵੇਖਿਆ ਹੁੰਦਾ, (ਸੰਭਵ ਹੈ ਕਿ) ਵੇਖਿਆ ਹੋਵੇ।

# 3. ਕਰਮਵਾਚ ਧਾਤੂ 'ਵੇਖਿਆ ਜਾ' ਤੋਂ

ਚੇਤੇ ਰੱਖੋ ਕਿ 'ਕਰਮਵਾਚ ਕਿਰਿਆ' ਦਾ 'ਰੂਪ' ਉਸ 'ਕਰਮ' ਅਨੁਸਾਰ ਹੁੰਦਾ ਹੈ, ਜਿਸ ਨੂੰ ਵਿਭਕਤੀ 'ਨੂੰ' ਤੋਂ ਬਿਨਾਂ ਸਾਧਾਰਣ ਰੂਪ ਵਿੱਚ ਲਿਆ ਕੇ ਵਾਕ ਦਾ 'ਵਿਸ਼ਾ' ਬਣਾਇਆ ਗਿਆ ਹੋਵੇ; ਜਿਹਾ ਕਿ—

## (1) ਅਨਿਸਚਿਤ ਭੂਤ ਕਾਲ

| | | | |
|---|---|---|---|
| ਪੁਲਿੰਗ | ਉ: ਪੁ: | ਮੈਂ ਵੇਖਿਆ ਗਿਆ | ਅਸੀਂ ਵੇਖੇ ਗਏ |
| | ਮ: ਪੁ: | ਤੂੰ ਵੇਖਿਆ ਗਿਆ | ਤੁਸੀਂ ਵੇਖੇ ਗਏ |
| | ਅ: ਪੁ: | ਉਹ ਵੇਖਿਆ ਗਿਆ | ਓਹ ਵੇਖੇ ਗਏ |

ਇ: ਲਿੰਗ: (ਤਿੰਨੇ ਪੁਰਖ) ਵੇਖੀ ਗਈ। ਵੇਖੀਆਂ ਗਈਆਂ।

## (2) ਸਮੀਪੀ ਭੂਤ ਕਾਲ

| | | | |
|---|---|---|---|
| ਪੁਲਿੰਗ | ਉ: ਪੁ: | ਮੈਂ ਵੇਖਿਆ ਗਿਆ ਹਾਂ | ਅਸੀਂ ਵੇਖੇ ਗਏ ਹਾਂ। |
| | ਮ: ਪੁ: | ਤੂੰ ਵੇਖਿਆ ਗਿਆ ਹੈਂ | ਤੁਸੀਂ ਵੇਖੇ ਗਏ ਹੋ |
| | ਅ: ਪੁ: | ਉਹ ਵੇਖਿਆ ਗਿਆ ਹੈ | ਓਹ ਵੇਖੇ ਗਏ ਹਨ |

ਇ: ਲਿੰਗ—ਵੇਖੀ ਗਈ ਹਾਂ, ਹੈਂ, ਹੈ। ਵੇਖੀਆਂ ਗਈਆਂ ਹਾਂ, ਹੋ, ਹਨ।

## (3) ਪੂਰਣ ਭੂਤ ਕਾਲ

| | | | |
|---|---|---|---|
| ਪੁਲਿੰਗ | ਉ: ਪੁ: | ਮੈਂ ਵੇਖਿਆ ਗਿਆ ਸਾਂ | ਅਸੀਂ ਵੇਖੇ ਗਏ ਸਾਂ |
| | ਮ: ਪੁ: | ਤੂੰ ਵੇਖਿਆ ਗਿਆ ਸੈਂ | ਤੁਸੀਂ ਵੇਖੇ ਗਏ ਸਾਓ |
| | ਅ: ਪੁ: | ਉਹ ਵੇਖਿਆ ਗਿਆ ਸੀ | ਓਹ ਵੇਖੇ ਗਏ ਸਨ |

ਇ: ਲਿ. ਵੇਖੀ ਗਈ ਸਾਂ, ਸੈਂ, ਸੀ। ਵੇਖੀਆਂ ਗਈਆਂ ਸਾਂ, ਸਾਓ, ਸਨ।

## (4) ਅਪੂਰਣ ਭੂਤ ਕਾਲ

| | | | |
|---|---|---|---|
| ਪੁਲਿੰਗ | ਉ: ਪੁ: | ਮੈਂ ਵੇਖਿਆ ਜਾਂਦਾ ਸਾਂ | ਅਸੀਂ ਵੇਖੇ ਜਾਂਦੇ ਸਾਂ |
| | ਮ: ਪੁ: | ਤੂੰ ਵੇਖਿਆ ਜਾਂਦਾ ਸੈਂ | ਤੁਸੀਂ ਵੇਖੇ ਜਾਂਦੇ ਸਾਓ |
| | ਅ: ਪੁ: | ਉਹ ਵੇਖਿਆ ਜਾਂਦਾ ਸੀ | ਓਹ ਵੇਖੇ ਜਾਂਦੇ ਸਨ |

ਇ: ਲਿੰ: ਵੇਖੀ ਜਾਂਦੀ ਸਾਂ, ਸੈਂ, ਸੀ। ਵੇਖੀਆਂ ਜਾਂਦੀਆਂ ਸਾਂ, ਸਾਓ, ਸਨ।

## (5) ਸ਼ਰਤੀ ਭੂਤ ਕਾਲ

| | | |
|---|---|---|
| ਪੁਲਿੰਗ | (ਜੇ) ਮੈਂ ਵੇਖਿਆ ਜਾਂਦਾ | (ਜੇ) ਅਸੀਂ ਵੇਖੇ ਜਾਂਦੇ |
| | (ਜੇ) ਤੂੰ ਵੇਖਿਆ ਜਾਂਦਾ | (ਜੇ) ਤੁਸੀਂ ਵੇਖੇ ਜਾਂਦੇ |
| | (ਜੇ) ਉਹ ਵੇਖਿਆ ਜਾਂਦਾ | (ਜੇ) ਓਹ ਵੇਖੇ ਜਾਂਦੇ |
| ਇ: ਲਿੰ: | (ਜੇ) ਵੇਖੀ ਜਾਂਦੀ। | (ਜੇ) ਵੇਖੀਆਂ ਜਾਂਦੀਆਂ। |

## (6) ਸ਼ੱਕੀ ਭੂਤ ਕਾਲ

| | | |
|---|---|---|
| ਪੁਲਿੰਗ | ਮੈਂ ਵੇਖਿਆ ਗਿਆ ਹੋਵਾਂਗਾ। | ਅਸੀਂ ਵੇਖੇ ਗਏ ਹੋਵਾਂਗੇ। |
| | ਤੂੰ ਵੇਖਿਆ ਗਿਆ ਹੋਵੇਂਗਾ। | ਤੁਸੀਂ ਵੇਖੇ ਗਏ ਹੋਵੋਗੇ। |
| | ਉਹ ਵੇਖਿਆ ਗਿਆ ਹੋਵੇਗਾ। | ਓਹ ਵੇਖੇ ਗਏ ਹੋਣਗੇ। |
| ਇ: ਲਿੰਗ | ਮੈਂ ਵੇਖੀ ਗਈ ਹੋਵਾਂਗੀ। | ਵੇਖੀਆਂ ਗਈਆਂ ਹੋਵਾਂਗੀਆਂ |
| | ਤੂੰ ਵੇਖੀ ਗਈ ਹੋਵੇਂਗੀ। | ਵੇਖੀਆਂ ਗਈਆਂ ਹੋਵੋਗੀਆਂ |
| | ਉਹ ਵੇਖੀ ਗਈ ਹੋਵੇਗੀ। | ਵੇਖੀਆਂ ਗਈਆਂ ਹੋਣਗੀਆਂ |

## (7) ਸ਼ਰਤੀ ਭੂਤ ਕਾਲ (ਸੰਯੁਕਤ)

| | | |
|---|---|---|
| | (ਜੇ) ਮੈਂ, ਤੂੰ, ਉਹ | (ਜੇ) ਅਸੀਂ, ਤੁਸੀਂ, ਓਹ |
| ਪੁਲਿੰਗ | ਵੇਖਿਆ ਗਿਆ ਹੁੰਦਾ | ਵੇਖੇ ਗਏ ਹੁੰਦੇ |
| ਇ: ਲਿੰ: | ਵੇਖੀ ਗਈ ਹੁੰਦੀ | ਵੇਖੀਆਂ ਗਈਆਂ ਹੁੰਦੀਆਂ |

## (8) ਸੰਭਾਵ ਭੂਤ ਕਾਲ (ਸੰਯੁਕਤ)

ਸੰਭਵ ਹੈ ਕਿ

| | | |
|---|---|---|
| ਪੁਲਿੰਗ | ਮੈਂ ਵੇਖਿਆ ਗਿਆ ਹੋਵਾਂ | ਅਸੀਂ ਵੇਖੇ ਗਏ ਹੋਵੀਏ |
| | ਤੂੰ ਵੇਖਿਆ ਗਿਆ ਹੋਵੇਂ | ਤੁਸੀਂ ਵੇਖੇ ਗਏ ਹੋਵੋ |
| | ਉਹ ਵੇਖਿਆ ਗਿਆ ਹੋਵੇ | ਓਹ ਵੇਖੇ ਗਏ ਹੋਣ |
| ਇ:ਲਿੰਗ | ਮੈਂ ਵੇਖੀ ਗਈ ਹੋਵਾਂ | ਅਸੀਂ ਵੇਖੀਆਂ ਗਈਆਂ ਹੋਵੀਏ |
| | ਤੂੰ ਵੇਖੀ ਗਈ ਹੋਵੇਂ | ਤੁਸੀਂ ਵੇਖੀਆਂ ਗਈਆਂ ਹੋਵੋ |
| | ਉਹ ਵੇਖੀ ਗਈ ਹੋਵੇ | ਓਹ ਵੇਖੀਆਂ ਗਈਆਂ ਹੋਣ |

## (9) ਵਰਤਮਾਨ ਕਾਲ

| | | |
|---|---|---|
| ਪੁਲਿੰਗ | ਮੈਂ ਵੇਖਿਆ ਜਾਂਦਾ ਹਾਂ | ਅਸੀਂ ਵੇਖੇ ਜਾਂਦੇ ਹਾਂ |
| | ਤੂੰ ਵੇਖਿਆ ਜਾਂਦਾ ਹੈਂ | ਤੁਸੀਂ ਵੇਖੇ ਜਾਂਦੇ ਹੋ |
| | ਉਹ ਵੇਖਿਆ ਜਾਂਦਾ ਹੈ | ਉਹ ਵੇਖੇ ਜਾਂਦੇ ਹਨ |
| ਇ: ਲਿੰ: | ਵੇਖੀ ਜਾਂਦੀ ਹਾਂ, ਹੈਂ, ਹੈ । | ਵੇਖੀਆਂ ਜਾਂਦੀਆਂ ਹਾਂ, ਹੋ, ਹਨ । |

## (10) ਸੰਭਾਵ ਭਵਿੱਖਤ ਕਾਲ

| | | |
|---|---|---|
| ਪੁਲਿੰਗ | ਮੈਂ ਵੇਖਿਆ ਜਾਵਾਂ | ਅਸੀਂ ਵੇਖੇ ਜਾਈਏ |
| | ਤੂੰ ਵੇਖਿਆ ਜਾਵੇਂ | ਤੁਸੀਂ ਵੇਖੇ ਜਾਓ |
| | ਉਹ ਵੇਖਿਆ ਜਾਵੇ | ਉਹ ਵੇਖੇ ਜਾਣ |
| ਇ: ਲਿੰਗ | ਵੇਖੀ ਜਾਵਾਂ, ਜਾਵੇਂ, ਜਾਵੇ । | ਵੇਖੀਆਂ ਜਾਈਏ, ਜਾਓ, ਜਾਣ । |

## (11) ਅਨਿਸਚਿਤ ਭਵਿੱਖਤ ਕਾਲ

| | | |
|---|---|---|
| ਪੁਲਿੰਗ | ਮੈਂ ਵੇਖਿਆ ਜਾਵਾਂਗਾ | ਅਸੀਂ ਵੇਖੇ ਜਾਵਾਂਗੇ |
| | ਤੂੰ ਵੇਖਿਆ ਜਾਵੇਂਗਾ | ਤੁਸੀਂ ਵੇਖੇ ਜਾਓਗੇ |
| | ਉਹ ਵੇਖਿਆ ਜਾਵੇਗਾ | ਉਹ ਵੇਖੇ ਜਾਣਗੇ |
| ਇਂ: ਲਿੰਗ | ਮੈਂ ਵੇਖੀ ਜਾਵਾਂਗੀ | ਅਸੀਂ ਵੇਖੀਆਂ ਜਾਵਾਂਗੀਆਂ |
| | ਤੂੰ ਵੇਖੀ ਜਾਵੇਂਗੀ | ਤੁਸੀਂ ਵੇਖੀਆਂ ਜਾਓਗੀਆਂ |
| | ਉਹ ਵੇਖੀ ਜਾਵੇਗੀ | ਉਹ ਵੇਖੀਆਂ ਜਾਣਗੀਆਂ |

## (12) ਹੁਕਮੀ ਭਵਿੱਖਤ ਕਾਲ

| | | |
|---|---|---|
| ਪਰਤੱਖ | ਮੈਂ ਵੇਖਿਆ ਜਾਵਾਂ | ਅਸੀਂ ਵੇਖੇ ਜਾਈਏ |
| | ਤੂੰ ਵੇਖਿਆ ਜਾ | ਤੁਸੀਂ ਵੇਖੇ ਜਾਓ |
| | ਉਹ ਵੇਖਿਆ ਜਾਵੇ | ਉਹ ਵੇਖੇ ਜਾਣ |
| ਇ: ਲਿੰਗ | ਵੇਖੀ ਜਾਵਾਂ, ਜਾ, ਜਾਵੇ । | ਵੇਖੀਆਂ ਜਾਈਏ, ਜਾਓ, ਜਾਣ । |
| ਪਰੋਖ | ਤੂੰ ਵੇਖਿਆ ਜਾਵੀਂ | ਤੁਸੀਂ ਵੇਖਿਆ ਜਾਣਾ |
| | ਤੂੰ ਵੇਖਿਆ ਜਾਵੇਂ | ਤੁਸੀਂ ਵੇਖੇ ਜਾਇਓ |
| ਇ: ਲਿੰ: | ਵੇਖੀ ਜਾਵੀਂ, ਜਾਵੇਂ । | ਵੇਖੀਆਂ ਜਾਣਾ, ਜਾਇਓ |

# ਨਿਚੋੜ

ਪਿਆਰੇ ਪਾਠਕੋ ! ਕਿਰਿਆ ਦੀ ਵੰਡ ਤੇ ਰੂਪਾਂਤਰ ਬਾਰੇ ਜੋ ਕੁਝ ਪਿੱਛੇ ਦੱਸਿਆ ਗਿਆ ਹੈ, ਉਸ ਦਾ ਨਿਚੋੜ ਇਹ ਹੈ ਕਿ–

(1) ਭਾਵ ਅਨੁਸਾਰ ਕਿਰਿਆਂ ਤਿੰਨ ਪਰਕਾਰ ਦੀਆਂ ਹਨ :–

(ੳ) ਕਰਨਾ ਦੱਸਣ ਵਾਲੀਆਂ; ਜਿਵੇਂ–ਦੌੜਿਆ।

(ਅ) ਸਹਿਣਾ ਦੱਸਣ ਵਾਲੀਆਂ; ਜਿਵੇਂ–ਟੁੱਟ ਗਿਆ।

(ੲ) ਹੋਣਾ ਦੱਸਣ ਵਾਲੀਆਂ; ਜਿਵੇਂ–ਹੁੰਦਾ ਹੈ।

(2) ਜਿਹੜਾ ਸ਼ਬਦ ਵਾਕ ਦਾ 'ਵਿਸ਼ਾ' ਹੋਵੇ, ਉਹਨੂੰ 'ਕਰਤਾ' ਆਖਦੇ ਹਨ; ਅਤੇ ਉਸ ਸ਼ਬਦ ਨੂੰ 'ਕਰਮ' ਆਖਦੇ ਹਨ, ਜੋ ਵਾਕ ਦੇ 'ਵਰਣਨ ਭਾਗ' ਵਿੱਚ ਹੋਵੇ ਤੇ ਉਸ ਵਸਤੂ ਨੂੰ ਪਰਗਟ ਕਰੇ, ਜਿਸ ਦੇ ਉੱਤੇ ਕੰਮ ਕੀਤਾ ਗਿਆ ਹੋਵੇ; ਜਿਹਾ ਕਿ–

| ਕਰਤਾ | ਕਰਮ | ਕਿਰਿਆ |
|---|---|---|
| ਰਾਮ | ਰੋਟੀ | ਖਾ ਰਿਹਾ ਹੈ। |
| ਘੋੜੇ ਨੇ | ਪਾਣੀ | ਪੀਤਾ। |
| ਸ਼ੀਸ਼ਾ | ... | ਟੁੱਟ ਗਿਆ। |

(3) ਕਰਮ ਅਨੁਸਾਰ ਕਿਰਿਆਂ ਦੋ ਪਰਕਾਰ ਦੀਆਂ ਹਨ :–

(ੳ) ਅਕਰਮਕ; ਜਿਵੇਂ–ਦੌੜਿਆ, ਬੈਠਾ, ਸੁੱਤਾ।

(ਅ) ਸਕਰਮਕ; ਜਿਵੇਂ–ਖਾਧਾ, ਪੀਤਾ, ਪਾਲਿਆ।

(4) ਸਕਰਮਕ ਕਿਰਿਆਂ ਫਿਰ ਦੋ ਪਰਕਾਰ ਦੀਆਂ ਹਨ :–

(ੳ) ਇਕਰਮਕ; ਜਿਵੇਂ–ਊਸ਼ਾ ਨੇ ਆਟਾ 'ਛਾਣਿਆ'।

(ਅ) ਦੁਕਰਮਕ; ਜਿਵੇਂ–ਭੈਣ ਨੇ ਭਰਾ ਨੂੰ ਖਡੌਣਾ 'ਭੇਜਿਆ'।

(5) ਭਾਵ-ਪੂਰਤੀ ਅਨੁਸਾਰ ਅਕਰਮਕ ਕਿਰਿਆਂ ਵੀ ਦੋ ਪਰਕਾਰ ਦੀਆਂ ਹਨ; ਅਤੇ ਸਕਰਮਕ ਕਿਰਿਆਂ ਵੀ ਦੋ ਪਰਕਾਰ ਦੀਆਂ :–

(ੳ) ਜਿਹੜੀ ਅਕਰਮਕ ਕਿਰਿਆ ਆਪਣੇ 'ਕਰਤਾ' ਨਾਲ ਮਿਲ ਕੇ ਵਾਕ ਨੂੰ ਪੂਰਾ ਕਰ ਲਵੇ, ਉਹ 'ਪੂਰਣ ਅਕਰਮਕ' ਹੈ; ਅਤੇ—

ਜਿਹੜੀ ਅਕਰਮਕ ਕਿਰਿਆ ਆਪਣੇ 'ਕਰਤਾ' ਨਾਲ ਮਿਲ ਕੇ ਵਾਕ ਨੂੰ ਪੂਰਾ ਨਾ ਕਰ ਸਕੇ, ਉਹਨੂੰ 'ਅਪੂਰਣ ਅਕਰਮਕ' ਆਖਦੇ ਹਨ। ਇੱਸੇ ਤਰ੍ਹਾਂ—

(ਅ) ਜਿਹੜੀ ਸਕਰਮਕ ਕਿਰਿਆ ਆਪਣੇ 'ਕਰਤਾ' ਤੇ 'ਕਰਮ' ਨਾਲ ਮਿਲ ਕੇ ਵਾਕ ਨੂੰ ਪੂਰਾ ਕਰ ਲਵੇ, ਉਹ 'ਪੂਰਣ ਸਕਰਮਕ' ਹੈ; ਅਤੇ—

ਜਿਹੜੀ ਸਕਰਮਕ ਕਿਰਿਆ ਆਪਣੇ 'ਕਰਤਾ' ਤੇ 'ਕਰਮ' ਨਾਲ ਮਿਲ ਕੇ ਵਾਕ ਨੂੰ ਪੂਰਾ ਨਾ ਕਰ ਸਕੇ, ਉਹਨੂੰ 'ਅਪੂਰਣ ਸਕਰਮਕ' ਆਖਦੇ ਹਨ; ਜਿਹਾ ਕਿ—

| | |
|---|---|
| ਘੋੜਾ 'ਦੌੜਿਆ'। | (ਪੂਰਣ ਅਕਰਮਕ) |
| ਗੁੜ ..'ਹੁੰਦਾ ਹੈ'। | (ਅਪੂਰਣ ਅਕਰਮਕ) |
| ਘੋੜੇ ਨੇ ਪਾਣੀ 'ਪੀਤਾ'। | (ਪੂਰਣ ਸਕਰਮਕ) |
| ਅਸੀਂ ਰਾਮ ਨੂੰ...'ਸਮਝਦੇ ਹਾਂ'। | (ਅਪੂਰਣ ਸਕਰਮਕ) |

(6) ਕਿਸੇ 'ਅਪੂਰਣ ਕਿਰਿਆ' ਨਾਲ 'ਕਰਤਾ' ਤੇ 'ਕਰਮ' ਤੋਂ ਛੁੱਟ ਜਿਹੜਾ ਹੋਰ ਸ਼ਬਦ (ਜਾਂ ਸ਼ਬਦਾਂ ਦਾ ਇਕੱਠ) ਵਾਕ ਨੂੰ ਪੂਰਾ ਕਰਨ ਲਈ ਲਾਇਆ ਜਾਵੇ; ਉਹਨੂੰ 'ਪੂਰਕ' ਆਖਦੇ ਹਨ। ਪਰ—

ਅਕਰਮਕ ਕਿਰਿਆ ਦੇ ਪੂਰਕ ਨੂੰ 'ਕਰਤ੍ਰੀ-ਪੂਰਕ', ਤੇ ਸਕਰਮਕ ਕਿਰਿਆ ਦੇ ਪੂਰਕ ਨੂੰ 'ਕਰਮ ਪੂਰਕ' ਕਿਹਾ ਜਾਂਦਾ ਹੈ; ਜਿਹਾ ਕਿ—'ਗੁੜ ਮਿੱਠਾ ਹੁੰਦਾ ਹੈ।' ਵਿੱਚ ਸ਼ਬਦ 'ਮਿੱਠਾ' ਕਰਤ੍ਰੀ-ਪੂਰਕ ਹੈ; ਅਤੇ 'ਅਸੀਂ ਰਾਮ ਨੂੰ ਸਿਆਣਾ ਸਮਝਦੇ ਹਾਂ'। ਵਿੱਚ 'ਸਿਆਣਾ' ਕਰਮ-ਪੂਰਕ।

(7) ਜਿਸ ਸ਼ਬਦ ਤੋਂ ਹਰ ਪਰਕਾਰ ਦੀਆਂ ਕਿਰਿਆਂ ਬਣਨ, ਉਹਨੂੰ 'ਧਾਤੂ' ਆਖਦੇ ਹਨ; ਜਿਹਾ ਕਿ—ਵੇਖ, ਸੁਣ, ਪੁਛ, ਲਿਖ, ਆ, ਜਾ, ਖਾ, ਪੀ।

(8) ਧਾਤੂ ਦੇ ਅੰਤ ਵਿੱਚ 'ਣਾ' ਜਾਂ 'ਨਾ' ਲਾਇਆਂ ਜੋ 'ਨਾਉਂ'

ਬਣੇ, ਉਹਨੂੰ 'ਭਾਵਾਰਥ' ਆਖਦੇ ਹਨ; ਜਿਹਾ ਕਿ—ਵੇਖਣਾ, ਸੁਣਨਾ, ਕਰਨਾ, ਪੜ੍ਹਨਾ।

8. ਰਚਨਾ ਜਾਂ ਬਣਤਰ ਅਨੁਸਾਰ 'ਧਾਤੂ' ਤੇ ਓਹਨਾਂ ਤੋਂ ਬਣੀਆਂ ਕਿਰਿਆਂ ਦੋ ਪਰਕਾਰ ਦੀਆਂ ਹਨ :—

(ੳ) ਜਿਸ ਕਿਰਿਆ ਦਾ ਧਾਤੂ ਕਿਸੇ ਹੋਰ ਧਾਤੂ ਤੋਂ ਬਣਿਆ ਨਾ ਹੋਵੇ, ਉਹਨੂੰ 'ਮੂਲ ਧਾਤੂ' ਤੇ ਉਸ ਤੋਂ ਬਣੀ ਕਿਰਿਆ ਨੂੰ 'ਮੂਲ ਕਿਰਿਆ' ਆਖਦੇ ਹਨ; ਅਤੇ—

(ਅ) ਜਿਸ ਕਿਰਿਆ ਦਾ ਧਾਤੂ ਕਿਸੇ ਹੋਰ ਧਾਤੂ ਤੋਂ ਬਣਾਇਆ ਗਿਆ ਹੋਵੇ, ਉਹਨੂੰ 'ਬਣਿਆ ਧਾਤੂ' ਅਤੇ ਉਸ ਤੋਂ ਬਣਨ ਵਾਲੀ ਕਿਰਿਆ ਨੂੰ 'ਬਣੀ ਕਿਰਿਆ' ਆਖਦੇ ਹਨ; ਜਿਹਾ ਕਿ—

| | |
|---|---|
| ਰਾਮ ਸਵੇਰੇ 'ਜਾਗਿਆ'। | (ਮੂਲ ਅਕਰਮਕ) |
| ਨੌਕਰ ਨੇ ਰਾਮ ਨੂੰ ਸਵੇਰੇ 'ਜਗਾਇਆ'। | (ਬਣੀ ਸਕਰਮਕ) |
| ਸੰਤਾਂ ਨੇ ਪਰਸ਼ਾਦ 'ਛਕਿਆ' | (ਮੂਲ ਸਕਰਮਕ) |
| ਰਾਜੇ ਨੇ ਸੰਤਾਂ ਨੂੰ ਪਰਸ਼ਾਦ 'ਛਕਾਇਆ' | (ਬਣੀ ਦੁਕਰਮਕ) |

ਮੂਲ ਧਾਤੂ—ਜਾਗ, ਛਕ।
ਬਣੇ ਧਾਤੂ—ਜਗਾ, ਛਕਾ।

9. ਉਸ ਬਣੀ ਕਿਰਿਆ ਨੂੰ 'ਪ੍ਰੇਰਣਾਰਥਕ ਕਿਰਿਆ' ਆਖਦੇ ਹਨ, ਜਿਸ ਦਾ ਕਰਤਾ ਆਪ ਕੰਮ ਨਾ ਕਰੇ, ਸਗੋਂ ਪ੍ਰੇਰਣਾ ਕਰ ਕੇ ਕਿਸੇ ਹੋਰ ਤੋਂ ਕੰਮ ਕਰਵਾਏ; ਜਿਵੇਂ—'ਗੋਪੀ ਨੇ ਮੋਤੀ ਕੋਲੋਂ ਚਿੱਠੀ ਲਿਖਵਾਈ।' ਵਿੱਚ 'ਲਿਖਵਾਈ' ਪ੍ਰੇਰਣਾਰਥਕ ਕਿਰਿਆ ਹੈ, ਅਤੇ ਇਸ ਦਾ ਧਾਤੂ 'ਲਿਖਵਾ' ਪ੍ਰੇਰਣਾਰਥਕ ਧਾਤੂ।

10. ਪ੍ਰੇਰਣਾਰਥਕ ਕਿਰਿਆ ਦਾ ਉਹ ਕਰਤਾ 'ਪ੍ਰੇਰਕ ਕਰਤਾ' ਅਖਵਾਂਦਾ ਹੈ, ਜਿਹੜਾ ਕਿਸੇ ਹੋਰ ਵਿਅਕਤੀ ਨੂੰ ਪ੍ਰੇਰ ਕੇ ਉਸ ਤੋਂ ਆਪਣੀ ਇੱਛਾ ਅਨੁਸਾਰ ਕੰਮ ਕਰਵਾਏ; ਜਿਵੇਂ—ਉੱਪਰਲੇ ਵਾਕ ਵਿੱਚ 'ਗੋਪੀ ਨੇ' ਪ੍ਰੇਰਕ ਕਰਤਾ ਹੈ।

11. ਪ੍ਰੇਰਣਾਰਥਕ ਕਿਰਿਆ ਦਾ ਉਹ ਕਰਤਾ 'ਪ੍ਰੇਰਿਤ ਕਰਤਾ' ਅਖਵਾਂਦਾ ਹੈ, ਜੋ ਕਿਸੇ ਦੂਜੇ ਦੀ ਪ੍ਰੇਰਨਾ ਅਨੁਸਾਰ ਕੰਮ ਕਰੇ; ਜਿਹਾ ਕਿ– ਉਪਰਲੇ ਵਾਕ ਵਿੱਚ 'ਮੋਤੀ' ਪ੍ਰੇਰਿਤ ਕਰਤਾ ਹੈ।

12. ਸਾਰੇ ਪ੍ਰੇਰਣਾਰਥਕ ਧਾਤੂ ਕਿਸੇ ਨਾ ਕਿਸੇ 'ਮੂਲ ਧਾਤੂ' ਤੋਂ ਹੀ ਬਣੇ ਹੁੰਦੇ ਹਨ; ਅਤੇ ਇਹਨਾਂ ਤੋਂ ਬਣੀਆਂ ਕਿਰਿਆ ਸਦਾ ਸਕਰਮਕ (ਇਕਰਮਕ ਜਾਂ ਦੁਕਰਮਕ) ਹੀ ਹੁੰਦੀਆਂ ਹਨ; ਜਿਹਾ ਕਿ–

| | |
|---|---|
| ਰਾਮ ਸਵੇਰੇ 'ਜਾਗਿਆ ਸੀ'। | (ਮੂਲ ਅਕਰਮਕ) |
| ਸੰਤਾਂ ਨੇ ਪਰਸ਼ਾਦ 'ਛਕਿਆ।' | (ਮੂਲ ਸਕਰਮਕ) |
| ਮਾਂ ਨੇ ਰਾਮ ਨੂੰ ਸਵੇਰੇ 'ਜਗਾਇਆ ਸੀ'। | (ਬਣੀ ਇਕਰਮਕ) |
| ਰਾਜੇ ਨੇ ਸੰਤਾਂ ਨੂੰ ਪਰਸ਼ਾਦ 'ਛਕਾਇਆ'। | (ਬਣੀ ਦੁਕਰਮਕ) |

13. ਜਿਸ ਵਾਕ ਦਾ ਵਿਸ਼ਾ 'ਕੰਮ ਕਰਨ ਵਾਲਾ' ਜਾਂ 'ਕਰਤਾ' ਹੋਵੇ, ਉਹਨੂੰ 'ਕਰਤ੍ਰੀਵਾਚ ਕਿਰਿਆ' ਕਿਹਾ ਜਾਂਦਾ ਹੈ; ਤੇ ਉਸ ਦੇ ਧਾਤੂ ਨੂੰ 'ਕਰਤ੍ਰੀਵਾਚ ਧਾਤੂ'; ਜਿਹਾ ਕਿ–

| | | | | |
|---|---|---|---|---|
| ਕਰਤ੍ਰੀਵਾਚ ਕਿਰਿਆ— | ਮਾਰਿਆ, | ਕੁੱਟਿਆ, | ਲੁੱਟਿਆ, | ਦੌੜਿਆ। |
| ਕਰਤ੍ਰੀਵਾਚ ਧਾਤੂ— | ਮਾਰ, | ਕੁੱਟ, | ਲੁੱਟ, | ਦੌੜ। |

14. ਜਿਸ ਵਾਕ ਦਾ ਵਿਸ਼ਾ ਵਾਸਤਵ ਵਿੱਚ 'ਕਰਮ' ਹੋਵੇ, ਉਹਨੂੰ 'ਕਰਮਵਾਚ ਕਿਰਿਆ' ਆਖਦੇ ਹਨ; ਅਤੇ ਉਸ ਦੇ ਧਾਤੂ ਨੂੰ 'ਕਰਮਵਾਚ ਧਾਤੂ'; ਜਿਹਾ ਕਿ–

| | | |
|---|---|---|
| ਕਰਮਵਾਚ ਕਿਰਿਆ — | ਮਾਰਿਆ ਜਾਇਗਾ, | ਲੁੱਟਿਆ ਗਿਆ ਹੈ। |
| ਕਰਮਵਾਚ ਧਾਤੂ— | ਮਾਰਿਆ ਜਾ, | ਲੁੱਟਿਆ ਜਾ। |

15. ਕਰਮਵਾਚ ਕਿਰਿਆਂ ਕੇਵਲ 'ਸਕਰਮਕ ਧਾਤੂਆਂ' ਤੋਂ ਹੀ ਬਣਦੀਆਂ ਹਨ, 'ਅਕਰਮਕ ਧਾਤੂਆਂ' ਤੋਂ ਨਹੀਂ। ਅਤੇ–

ਕਰਮਵਾਚ ਧਾਤੂ ਦਾ ਪਹਿਲਾ ਸ਼ਬਦ 'ਭੂਤ ਕਾਰਦੰਤਕ' ਅਤੇ ਦੂਜਾ ਸ਼ਬਦ 'ਜਾ' ਹੀ ਹੁੰਦਾ ਹੈ, ਜਿਸ ਦਾ ਭੂਤ ਕਾਲ 'ਗਿਆ' ਹੈ ਵਰਤਮਾਨ ਕਾਲ 'ਜਾਂਦਾ', ਤੇ ਭਵਿੱਖਤ ਕਾਲ 'ਜਾਏਗਾ'।

16. ਜਿਹੜੀ ਕਿਰਿਆ ਇੱਕ ਇਕੱਲੇ ਧਾਤੂ ਤੋਂ ਬਣੀ ਹੋਵੇ, ਉਹਨੂੰ 'ਸਾਧਾਰਣ ਕਿਰਿਆ' ਆਖਦੇ ਹਨ; ਅਤੇ ਉਸ ਦੇ ਧਾਤੂ ਨੂੰ 'ਸਾਧਾਰਣ ਧਾਤੂ'; ਜਿਹਾ ਕਿ -

| | |
|---|---|
| ਸਾਧਾਰਣ ਕਿਰਿਆ— | ਖਾਧਾ, ਪੀਤਾ, ਦੌੜਿਆ, ਨੱਸਿਆ। |
| ਸਾਧਾਰਣ ਧਾਤੂ— | ਖਾ, ਪੀ, ਦੌੜ, ਨੱਸ। |

17. ਜਿਹੜੀ ਕਿਰਿਆ ਦੋ ਜਾਂ ਵਧੀਕ ਧਾਤੂਆਂ ਤੋਂ ਬਣੀ ਹੋਵੇ, ਉਹਨੂੰ 'ਸੰਜੁਕਤ ਕਿਰਿਆ' ਆਖਦੇ ਹਨ; ਅਤੇ ਉਹਦੇ ਮਿਲਵੇਂ ਧਾਤੂ ਨੂੰ 'ਸੰਯੁਕਤ ਧਾਤੂ'; ਜਿਹਾ ਕਿ -

| | |
|---|---|
| ਸੰਯੁਕਤ ਕਿਰਿਆ— | ਉੱਠ ਬੈਠਾ, ਚੱਲਿਆ ਗਿਆ, ਦੌੜਨ ਲੱਗਾ। |
| ਸੰਯੁਕਤ ਧਾਤੂ— | ਉੱਠ ਬੈਠ, ਚਲਿਆ ਜਾ, ਦੌੜਨ ਲੱਗ। |

18. ਸੰਯੁਕਤ ਕਿਰਿਆ ਦੀ ਪਹਿਲੀ ਕਿਰਿਆ ਨੂੰ 'ਮੁੱਖ ਕਿਰਿਆ' ਕਿਹਾ ਜਾਂਦਾ ਹੈ, ਤੇ ਪਿੱਛਲੀ ਕਿਰਿਆ ਨੂੰ 'ਸਹਾਇਕ ਕਿਰਿਆ'; ਜਿਵੇਂ—

| | | | |
|---|---|---|---|
| ਸੰਯੁਕਤ ਕਿਰਿਆ— | ਉੱਠ ਬੈਠਾ, | ਚੱਲਿਆ ਗਿਆ, | ਦੌੜਨ ਲੱਗਾ। |
| ਮੁੱਖ ਕਿਰਿਆ — | ਉੱਠ, | ਚੱਲਿਆ, | ਦੌੜਨ। |
| ਸਹਾਇਕ ਕਿਰਿਆ— | ਬੈਠਾ, | ਗਿਆ, | ਲੱਗਾ। |

19. ਇੱਕ ਇਕੱਲੇ ਧਾਤੂ ਤੋਂ ਬਣੀ ਹੋਈ ਕਿਰਿਆ ਨਾਲ ਜਦੋਂ 'ਹੈ', 'ਸੀ' ਜਾਂ 'ਗਾ' ਲੱਗਾ ਹੋਵੇ, ਤਾਂ ਉਹ ਦੋ-ਸ਼ਬਦੀ ਹੋ ਕੇ ਵੀ ਸੰਯੁਕਤ ਕਿਰਿਆ ਨਹੀਂ ਹੁੰਦੀ; ਸਗੋਂ ਸਾਧਾਰਣ ਹੀ ਸਮਝੀ ਜਾਂਦੀ ਹੈ; ਜਿਹਾ ਕਿ— 'ਜਾਗਦਾ ਹੈ', 'ਹੱਸਦਾ ਸੀ' ਤੇ 'ਰੋਵੇਗਾ' ਤਿੰਨੇ ਸਾਧਾਰਣ ਕਿਰਿਆਂ ਹਨ, ਸੰਯੁਕਤ ਨਹੀਂ; ਕਿਉਂਕਿ 'ਹੈ', 'ਸੀ', 'ਗਾ' ਕਿਸੇ ਖ਼ਾਸ ਧਾਤੂ ਤੋਂ ਬਣੇ ਹੋਏ ਨਹੀਂ।

20. ਪੰਜਾਬੀ ਬੋਲੀ ਦੀ ਵਾਕ-ਰਚਨਾ ਵਿੱਚ ਸੰਯੁਕਤ ਕਿਰਿਆਂ ਬਹੁਤ ਵਰਤੀਆਂ ਜਾਂਦੀਆਂ ਹਨ ਤੇ ਤਰ੍ਹਾਂ-ਤਰ੍ਹਾਂ ਦੇ ਵਿਸ਼ੇਸ਼ ਭਾਵਾਂ ਨੂੰ ਪਰਗਟ ਕਰਦੀਆਂ ਹਨ; ਜਿਹਾ ਕਿ—ਪੰਨੇ 118 ਪੁਰ ਵਿਸਤਾਰ ਨਾਲ ਦੱਸਿਆ ਗਿਆ ਹੈ।

21. ਜਿਹੜਾ ਸ਼ਬਦ ਧਾਤੂ ਤੋਂ ਬਣੇ ਤੇ ਕਿਰਿਆ ਨਾ ਹੋਵੇ, ਉਹਨੂੰ 'ਕਾਰਦੰਤਕ' ਆਖਦੇ ਹਨ; ਜਿਹਾ ਕਿ—ਪੜ੍ਹਨਾ, ਪੜ੍ਹਿਆ, ਪੜ੍ਹਦਾ, ਪੜ੍ਹ ਕੇ।

22. ਕਾਰਦੰਤਕ ਰੂਪ ਕਰਕੇ ਚਾਰ ਪਰਕਾਰ ਦੇ ਹਨ :—

(1) ਭਾਵਾਰਥ (ਜਿਸ ਦੇ ਅੰਤ ਵਿੱਚ 'ਣਾ' ਜਾਂ 'ਨਾ' ਹੁੰਦਾ ਹੈ); ਜਿਹਾ ਕਿ—ਹੱਸਣਾ, ਰੋਣਾ, ਪੜ੍ਹਨਾ, ਲਿਖਣਾ, ਸੁਣਨਾ, ਕਰਨਾ।

(2) ਭੂਤ ਕਾਰਦੰਤਕ (ਜਿਸ ਦੇ ਅੰਤ ਵਿੱਚ ਿ ਆ, ਇਆ, ਤਾ, ਥਾ, ਦਾ, ਧਾ, ਨਾ, ਠਾ ਜਾਂ ਾ ਹੁੰਦਾ ਹੈ); ਜਿਹਾ ਕਿ—ਹੱਸਿਆ, ਰੋਇਆ, ਨ੍ਹਾਤਾ, ਫਾਥਾ, ਲਿਆਂਦਾ, ਬੱਧਾ, ਰੁੰਨਾ, ਬੈਠਾ, ਲੱਭਾ।

(3) ਵਰਤਮਾਨ ਕਾਰਦੰਤਕ (ਜਿਸ ਦੇ ਅੰਤ ਵਿੱਚ 'ਦਾ' ਹੁੰਦਾ ਹੈ); ਜਿਹਾ ਕਿ—ਹੱਸਦਾ, ਰੋਂਦਾ, ਪੜ੍ਹਦਾ, ਲਿਖਦਾ, ਉੱਡਦਾ।

(4) ਪੂਰਬ ਪੂਰਣ ਕਾਰਦੰਤਕ (ਜੋ ਧਾਤੂ ਦੇ ਮਗਰ 'ਕੇ' ਲਾਇਆਂ ਬਣਦਾ ਹੈ; ਜਿਹਾ ਕਿ-ਹੱਸ ਕੇ, ਰੋ ਕੇ, ਖਾ ਕੇ, ਪੀ ਕੇ।

23. ਹਰ ਧਾਤੂ ਤੋਂ ਚਾਰੇ ਚਾਰੇ ਕਾਰਦੰਤਕ ਬਣ ਸਕਦੇ ਹਨ; ਜਿਹਾ ਕਿ—

| | | | |
|---|---|---|---|
| ਧਾਤੂ— | ਲਿਖ | ਪੜ੍ਹ | ਕਰ |
| ਭਾਵਾਰਥ— | ਲਿਖਣਾ | ਪੜ੍ਹਨਾ | ਕਰਨਾ |
| ਭੂਤ ਕਾਰਦੰਤਕ— | ਲਿਖਿਆ | ਪੜ੍ਹਿਆ | ਕੀਤਾ |
| ਵਰਤਮਾਨ ਕਾਰਦੰਤਕ— | ਲਿਖਦਾ | ਪੜ੍ਹਦਾ | ਕਰਦਾ |
| ਪੂਰਬ ਪੂਰਣ ਕਾਰਦੰਤਕ— | ਲਿਖ ਕੇ | ਪੜ੍ਹ ਕੇ | ਕਰ ਕੇ |

24. ਜਦੋਂ 'ਕਰ' ਤੇ 'ਕੇ' ਨੂੰ ਨਿਖੇੜ ਕੇ ਲਿਖੀਏ, ਤਾਂ ਪੂਰਬ ਪੂਰਣ ਕਾਰਦੰਤਕ ਹੁੰਦਾ ਹੈ; ਜਿਵੇਂ—ਤੂੰ ਕੰਮ 'ਕਰ ਕੇ' ਘਰ ਜਾਈਂ।

ਪਰ ਜੇ 'ਕਰ' ਤੇ 'ਕੇ' ਨੂੰ ਜੋੜ ਕੇ ਲਿਖੀਏ, ਤਾਂ ਸੰਬੰਧਕ ਹੋ ਜਾਂਦਾ ਹੈ ਤੇ 'ਸਬੱਬ' ਜਾਂ 'ਕਾਰਣ' ਦੇ ਅਰਥ ਦਿੰਦਾ ਹੈ; ਜਿਵੇਂ—ਉਹ ਮੀਂਹ 'ਕਰਕੇ' ਸਕੂਲੇ ਨਹੀਂ ਜਾ ਸਕਿਆ।

25. ਸਮੇਂ ਦੇ ਭੇਦ ਕਰਕੇ ਕਿਰਿਆ ਦੇ ਮੁੱਢਲੇ ਰੂਪ ਤਿੰਨ ਤਰ੍ਹਾਂ ਦੇ ਹੁੰਦੇ ਹਨ, ਜਿਨ੍ਹਾਂ ਨੂੰ 'ਮੁੱਖ ਕਾਲ' ਕਹਿੰਦੇ ਹਨ– (1) ਭੂਤ ਕਾਲ; (2) ਵਰਤਮਾਨ ਕਾਲ; ਤੇ (3) ਭਵਿੱਖਤ ਕਾਲ। ਸੋ–

(1) ਕਿਰਿਆ ਦਾ ਜਿਹੜਾ ਰੂਪ ਇਹ ਦੱਸੇ ਕਿ ਕੰਮ ਬੀਤੇ ਹੋਏ ਸਮੇਂ ਵਿੱਚ ਹੋਇਆ ਹੈ, ਉਹਨੂੰ 'ਭੂਤ ਕਾਲ' ਆਖਦੇ ਹਨ; ਜਿਹਾ ਕਿ– ਦੌੜਿਆ ਸੀ।

(2) ਕਿਰਿਆ ਦਾ ਜਿਹੜਾ ਰੂਪ ਇਹ ਦੱਸੇ ਕਿ ਕੰਮ ਹੁਣ ਦੇ ਸਮੇਂ ਵਿੱਚ ਹੋ ਰਿਹਾ ਹੈ ਜਾਂ ਸੁਭਾਉ ਅਨੁਸਾਰ ਨਿੱਤ ਹੁੰਦਾ ਹੈ, ਉਹਨੂੰ 'ਵਰਤਮਾਨ ਕਾਲ' ਆਖਦੇ ਹਨ; ਜਿਹਾ ਕਿ–ਦੌੜਦਾ ਹੈ।

(3) ਕਿਰਿਆ ਦਾ ਜਿਹੜਾ ਰੂਪ ਇਹ ਦੱਸੇ ਕਿ ਕੰਮ ਆਉਣ ਵਾਲੇ ਸਮੇਂ ਵਿੱਚ ਹੋਵੇਗਾ, ਉਹਨੂੰ 'ਭਵਿੱਖਤ ਕਾਲ' ਆਖਦੇ ਹਨ; ਜਿਹਾ ਕਿ– ਦੌੜੇਗਾ।

26. ਹਰ ਧਾਤੂ ਤੋਂ ਤਿੰਨੇ 'ਮੁੱਖ ਕਾਲ' ਜੋ (ਇੱਕ-ਸ਼ਬਦੇ ਹੀ ਹੁੰਦੇ ਹਨ) ਇਸ ਤਰ੍ਹਾਂ ਬਣਦੇ ਹਨ :–

| ਧਾਤੂ | ਭੂਤ ਕਾਲ | ਵਰਤਮਾਨ ਕਾਲ | ਭਵਿੱਖਤ ਕਾਲ |
|---|---|---|---|
| ਪੜ੍ਹ | ਪੜ੍ਹਿਆ | ਪੜ੍ਹਦਾ | ਪੜ੍ਹੇ |
| ਲਿਖ | ਲਿਖਿਆ | ਲਿਖਦਾ | ਲਿਖੇ |
| ਆ | ਆਇਆ | ਆਉਂਦਾ | ਆਵੇ |
| ਜਾ | ਗਿਆ | ਜਾਂਦਾ | ਜਾਵੇ |
| ਕਰ | ਕੀਤਾ | ਕਰਦਾ | ਕਰੇ |

27. ਉੱਪਰ-ਲਿਖੇ ਮੁੱਖ ਕਾਲਾਂ ਨਾਲ 'ਹੈ', 'ਸੀ', 'ਗਾ' ਤੇ 'ਹੋਵੇਗਾ' ਲਾਇਆਂ ਤਰ੍ਹਾਂ-ਤਰ੍ਹਾਂ ਦੇ ਅਰਥ-ਭੇਦ ਪਰਗਟ ਹੁੰਦੇ ਹਨ, ਜੋ ਮੁੱਖ ਕਾਲਾਂ ਦੇ 'ਉਪਭੇਦ' ਅਖਵਾਂਦੇ ਹਨ ਅਤੇ ਜਿਨ੍ਹਾਂ ਦੇ ਨੰਬਰ, ਨਾਉਂ ਤੇ ਉਦਾਹਰਣ ਇਸ ਪਰਕਾਰ ਹਨ :–

(1) ਅਨਿਸਚਿਤ ਭੂਤ ਕਾਲ—ਆਇਆ, ਦੌੜਿਆ।
(2) ਸਮੀਪੀ ਭੂਤ ਕਾਲ—ਆਇਆ ਹੈ, ਦੌੜਿਆ ਹੈ।
(3) ਪੂਰਣ ਭੂਤ ਕਾਲ—ਆਇਆ ਸੀ, ਦੌੜਿਆ ਸੀ।
(4) ਅਪੂਰਣ ਭੂਤ ਕਾਲ—ਆਉਂਦਾ ਸੀ, ਦੌੜਦਾ ਸੀ।
(5) ਬਰਤੀ ਭੂਤ ਕਾਲ—(ਜੇ) ਆਉਂਦਾ, (ਜੇ) ਦੌੜਦਾ।
(6) ਸ਼ੱਕੀ ਭੂਤ ਕਾਲ—ਆਇਆ ਹੋਵੇਗਾ, ਦੌੜਿਆ ਹੋਵੇਗਾ।
(7) ਵਰਤਮਾਨ ਕਾਲ—ਆਉਂਦਾ ਹੈ, ਦੌੜਦਾ ਹੈ।
(8) ਅਨਿਸਚਿਤ ਭਵਿੱਖਤ ਕਾਲ—ਆਵੇਗਾ, ਦੌੜੇਗਾ।
(9) ਸੰਭਾਵ ਭਵਿੱਖਤ ਕਾਲ—ਆਵੇ, ਦੌੜੇ।
(10) ਹੁਕਮੀ ਭਵਿੱਖਤ ਕਾਲ—ਆ, ਦੌੜ; ਆਵੋਂ, ਦੌੜੋ।

28. ਕਿਰਿਆ ਭਾਵੇਂ ਕਿਸੇ ਪਰਕਾਰ ਦੇ ਧਾਤੂ 'ਅਕਰਮਕ', ਸਕਰਮਕ, ਦੁਕਰਮਕ, ਪ੍ਰੇਰਣਾਰਥਕ, ਸਾਧਾਰਣ, ਸੰਯੁਕਤ, ਕਰਤ੍ਰੀਵਾਚ ਜਾਂ ਕਰਮਵਾਚ ਤੋਂ ਬਣੀ ਹੋਵੇ ਅਤੇ ਕਿਸੇ ਵੀ ਕਾਲ ਦੀ ਹੋਵੇ, ਉਸ ਦਾ ਰੂਪ 'ਲਿੰਗ, ਵਚਨ ਤੇ ਪੁਰਖ' ਕਰਕੇ ਬਦਲ ਜਾਂਦਾ ਹੈ, ਪਰ ਚੇਤੇ ਰੱਖੋ ਕਿ:-

(1) ਕਿਸੇ ਕਿਰਿਆ ਨੂੰ ਛੇ ਪੁਰਖਵਾਚਕ ਪੜਨਾਵਾਂ (ਮੈਂ, ਅਸੀਂ, ਤੂੰ, ਤੁਸੀਂ, ਉਹ ਤੇ ਓਹ) ਨਾਲ ਲਾ ਕੇ ਛੇ ਵਾਕ ਬਣਾਉਣ ਨੂੰ ਉਸ ਕਿਰਿਆ ਦੀ 'ਰੂਪਸਾਧਨਾ' ਕਰਨਾ ਆਖਦੇ ਹਨ। ਅਤੇ—
(2) ਕਿਸੇ ਕਿਰਿਆ ਦੀ ਰੂਪਸਾਧਨਾ ਕਰ ਕੇ ਜਿਹੜੇ ਛੇ ਵਾਕ ਬਣਾਏ ਜਾਣ, ਓਹਨਾਂ ਦੇ ਇਕੱਠ ਨੂੰ ਉਸ ਕਿਰਿਆ ਦੀ 'ਮੁਹਾਰਨੀ' ਕਿਹਾ ਜਾਂਦਾ ਹੈ। ਅਤੇ—
(3) ਕਿਸੇ ਕਿਰਿਆ ਦੀ ਮੁਹਾਰਨੀ ਵਿੱਚ ਜਿਹੜੇ ਭਿੰਨ-ਭਿੰਨ ਰੂਪ ਉਸ ਕਿਰਿਆ ਦੇ ਹੁੰਦੇ ਹਨ, ਓਹਨਾਂ ਸਾਰਿਆਂ ਰੂਪਾਂ ਦੇ ਇਕੱਠ ਨੂੰ ਉਸ ਕਿਰਿਆ ਦੀ 'ਰੂਪਾਵਲੀ' ਆਖਦੇ ਹਨ; ਜਿਹਾ ਕਿ—ਪੰਨੇ 130 ਪੁਰ ਦੱਸਿਆ ਗਿਆ ਹੈ।

29. ਕਿਰਿਆ ਦਾ ਰੂਪ ਲਿੰਗ, ਵਚਨ ਤੇ ਪੁਰਖ ਕਰਕੇ ਕਦੇ ਤਾਂ 'ਕਰਤਾ' ਵਰਗਾ ਹੁੰਦਾ ਹੈ; ਕਦੇ 'ਕਰਮ' ਵਰਗਾ; ਤੇ ਕਦੇ ਨਾ ਕਰਤਾ ਵਰਗਾ ਨਾ ਕਰਮ ਵਰਗਾ; ਸਗੋਂ ਹਰ ਹਾਲਤ ਵਿੱਚ 'ਪੁਲਿੰਗ, ਇੱਕਵਚਨ ਤੇ ਅਨਜ ਪੁਰਖ' ਹੀ ਹੁੰਦਾ ਹੈ; ਇੱਸੇ ਲਈ ਕਿਹਾ ਜਾਂਦਾ ਹੈ ਕਿ—

ਰੂਪਾਂਤਰ ਕਰਕੇ ਕਿਰਿਆ ਤਿੰਨ 'ਮੇਲ' ਦੀ ਹੈ—(1) ਕਰਤ੍ਰੀ ਮੇਲ ਦੀ; ਜਿਵੇਂ—ਰਾਮ ਹੱਸਦਾ ਹੈ, ਊਸ਼ਾ ਹੱਸਦੀ ਹੈ; (2) ਕਰਮਨੀ ਮੇਲ ਦੀ; ਜਿਵੇਂ—ਰਾਮ ਨੇ ਰੋਟੀ ਖਾਧੀ। ਊਸ਼ਾ ਨੇ ਪਾਣੀ ਪੀਤਾ; ਤੇ (3) ਸੁਤੰਤਰ ਮੇਲ ਦੀ; ਜਿਵੇਂ—ਮੁੰਡਿਆਂ ਨੇ ਗਿੱਦੜੀ ਨੂੰ ਫੜ ਲਿਆ। ਉਸਤਾਦਾਂ ਨੇ ਮੁੰਡਿਆਂ ਨੂੰ ਝਾੜਿਆ।

30. ਕਿਰਿਆ ਦੇ ਸੁਭਾਉ ਅਨੁਸਾਰ ਵਾਕਾਂ ਦੇ 'ਜ਼ਰੂਰੀ' ਜਾਂ 'ਮੁੱਖ ਅੰਗ' ਇਸ ਪਰਕਾਰ ਹੁੰਦੇ ਹਨ :—

(1) ਜੇ ਕਿਰਿਆ 'ਅਕਰਮਕ' ਹੋਵੇ ਤਾਂ ਵਾਕ ਦੇ ਮੁੱਖ ਅੰਗ ਦੋ ਹੁੰਦੇ ਹਨ:—ਕਰਤਾ ਤੇ ਕਿਰਿਆ।

(2) ਜੇ ਕਿਰਿਆ 'ਸਕਰਮਕ' ਹੋਵੇ, ਤਾਂ ਵਾਕ ਦੇ ਮੁੱਖ ਅੰਗ ਤਿੰਨ ਹੁੰਦੇ ਹਨ—ਕਰਤਾ, ਕਰਮ ਤੇ ਕਿਰਿਆ।

(3) ਜੇ ਕਿਰਿਆ 'ਅਪੂਰਣ ਅਕਰਮਕ' ਹੋਵੇ, ਤਾਂ ਵਾਕ ਦੇ ਮੁੱਖ ਅੰਗ ਤਿੰਨ ਹੁੰਦੇ ਹਨ:—ਕਰਤਾ, ਕਰਤ੍ਰੀ ਪੂਰਕ ਤੇ ਕਿਰਿਆ।

(4) ਜੇ ਕਿਰਿਆ 'ਅਪੂਰਣ ਸਕਰਮਕ' ਹੋਵੇ, ਤਾਂ ਵਾਕ ਦੇ ਮੁੱਖ ਅੰਗ ਚਾਰ ਹੁੰਦੇ ਹਨ:—ਕਰਤਾ, ਕਰਮ, ਕਰਮ-ਪੂਰਕ ਤੇ ਕਿਰਿਆ।

31. ਵਾਕ ਵਿੱਚ ਕਰਤਾ, ਕਰਮ, ਪੂਰਕ ਤੇ ਕਿਰਿਆ ਤੋਂ ਛੁੱਟ ਹੋਰ ਸ਼ਬਦ ਵੀ ਹੋ ਸਕਦੇ ਹਨ, ਜੋ ਕ੍ਰਮਵਾਰ 'ਕਰਤਾ ਦਾ ਵਿਸਤਾਰ', 'ਕਰਮ ਦਾ ਵਿਸਤਾਰ', 'ਪੂਰਕ ਦਾ ਵਿਸਤਾਰ' ਤੇ 'ਕਿਰਿਆ ਦਾ ਵਿਸਤਾਰ' ਅਖਵਾਂਦੇ ਹਨ; ਜਿਹਾ ਕਿ—ਪੰਨੇ 104 ਤੋਂ 106 ਪੁਰ ਦੱਸਿਆ ਗਿਆ ਹੈ।

32. ਚੇਤੇ ਰੱਖੋ ਕਿ ਨਾਵਾਂ, ਪੜਨਾਵਾਂ ਤੇ ਵਿਸ਼ੇਸ਼ਣਾਂ ਦਾ ਰੂਪਾਂਤਰ ਕਦੇ **ਕਾਲ ਕਰਕੇ ਨਹੀਂ** ਹੁੰਦਾ; ਅਤੇ 'ਕਿਰਿਆ' ਦਾ ਰੂਪਾਂਤਰ ਕਦੇ **ਕਾਰਕਾਂ ਜਾਂ ਕਾਰਕ-ਚਿੰਨ੍ਹਾਂ ਕਰਕੇ ਨਹੀਂ**; ਇੱਸ ਲਈ 'ਰੂਪਾਂਤਰ' ਅਨੁਸਾਰ ਸਾਰਿਆਂ ਸ਼ਬਦ-ਭੇਦਾਂ ਨੂੰ ਤਿੰਨਾਂ ਸ਼ਰੇਣੀਆਂ ਵਿੱਚ ਵੰਡਿਆ ਗਿਆ ਹੈ—(1) ਸੰਗਿਆ; (2) ਕਿਰਿਆ; ਤੇ (3) ਅੱਵਿਆ। ਸੋ—

(1) **ਸੰਗਿਆ** ਵਿੱਚ ਨਾਉਂ, ਪੜਨਾਉਂ ਤੇ ਵਿਸ਼ੇਸ਼ਣ, ਤਿੰਨੇ, ਆ ਜਾਂਦੇ ਹਨ, ਜਿਨ੍ਹਾਂ ਦਾ ਰੂਪਾਂਤਰ 'ਕਾਰਕਾਂ' ਜਾਂ 'ਕਾਰਕ-ਚਿੰਨ੍ਹਾਂ' ਕਰਕੇ ਤਾਂ ਹੁੰਦਾ ਹੈ, ਪਰ 'ਕਾਲ' ਕਰਕੇ ਨਹੀਂ।

(2) **ਕਿਰਿਆ** ਓਹੀਓ ਸ਼ਬਦ ਹਨ, ਜਿਨ੍ਹਾਂ ਦਾ ਰੂਪਾਂਤਰ 'ਕਾਲ' ਕਰਕੇ ਤਾਂ ਹੁੰਦਾ ਹੈ, ਪਰ 'ਕਾਰਕਾਂ' ਜਾਂ 'ਕਾਰਕ-ਚਿੰਨ੍ਹਾਂ' ਕਰਕੇ ਨਹੀਂ।

(3) **ਅੱਵਿਆ** ਦਾ ਅਰਥ ਹੈ—**ਅਬਦਲ**; ਇਸ ਲਈ ਕਿਰਿਆ-ਵਿਸ਼ੇਸ਼ਣ, ਸੰਬੰਧਕ, ਯੋਜਕ ਤੇ ਵਿਸਮਿਕ, ਏਹ ਚਾਰੇ, 'ਅੱਵਿਆ' ਕਹੇ ਜਾਂਦੇ ਹਨ; ਕਿਉਂਕਿ ਏਹਨਾਂ ਦੇ ਰੂਪ ਸਦਾ ਜਿਉਂ ਦੇ ਤਿਉਂ ਰਹਿੰਦੇ ਹਨ, ਕਦੇ ਬਦਲਦੇ* ਹੀ ਨਹੀਂ।

---

*ਸੰਬੰਧਕ 'ਦਾ' ਦੇ ਰੂਪ ਇਸ ਲਈ ਬਦਲਦੇ ਹਨ ਕਿ ਇਹ ਕਿਸੇ 'ਨਾਉਂ' ਜਾਂ 'ਪੜਨਾਉਂ' ਦੇ ਨਾਲ ਆ ਕੇ ਉਹਨੂੰ ਸਮੁੱਚੇ ਤੌਰ ਤੇ **ਵਿਸ਼ੇਸ਼ਣ** ਹੀ ਬਣਾ ਦਿੰਦਾ ਹੈ; ਜਿਵੇਂ—ਅਰਬ ਦਾ ਘੋੜਾ=ਅਰਬੀ ਘੋੜਾ; ਮੈਂ ਦਾ ਘਰ=ਮੇਰਾ ਘਰ; ਮੇਰਾ ਆਪ ਦਾ ਖੂਹ=ਮੇਰਾ ਆਪਣਾ ਖੂਹ। ਇੱਸੇ ਤਰ੍ਹਾਂ 'ਉਸ ਦਾ' ਤੇ 'ਰਾਮ ਦਾ' ਵੀ ਅਰਥ ਕਰਕੇ ਵਿਸ਼ੇਸ਼ਣ ਜਾਂ ਵਿਸ਼ੇਸ਼ਣ ਤੁੱਲ ਹੀ ਹਨ।

# ਨੌਵਾਂ ਅਧਿਆਇ

## (1) ਕਿਰਿਆ-ਵਿਸ਼ੇਸ਼ਣਾਂ ਦੀ ਵੰਡ

ਪਿੱਛੇ ਪੰਨੇ 40 ਪੁਰ ਦੱਸਿਆ ਗਿਆ ਹੈ ਕਿ :–

ਕਿਰਿਆ-ਵਿਸ਼ੇਸ਼ਣ ਉਹ ਸ਼ਬਦ ਹੈ, ਜੋ ਕਿਸੇ ਕੰਮ ਦੀ ਬਾਬਤ ਕੋਈ ਵਿਸ਼ੇਸ਼ ਗੱਲ (ਗੁਣ-ਪਰਕਾਰ, ਥਾਂ-ਸਮਾਂ ਜਾਂ ਪਰਿਮਾਣ, ਆਦਿਕ) ਦੱਸੇ, ਅਥਵਾ, ਕਿਸੇ ਵਿਸ਼ੇਸ਼ਣ ਜਾਂ ਕਿਰਿਆ-ਵਿਸ਼ੇਸ਼ਣ ਦਾ ਵਿਸ਼ੇਸ਼ਣ ਹੋਵੇ; ਜਿਹਾ ਕਿ–ਵਾਹਵਾ, ਇੱਥੇ, ਸਵੇਰੇ, ਥੋੜਾ, ਆਦਿ।

ਹੁਣ ਕਿਰਿਆ-ਵਿਸ਼ੇਸ਼ਣਾਂ ਦੇ ਪਰਕਾਰ ਦੱਸੇ ਜਾਂਦੇ ਹਨ, ਜਿਨ੍ਹਾਂ ਦੇ ਨੰਬਰ, ਨਾਉਂ, ਲੱਛਣ ਤੇ ਉਦਾਹਰਣ ਇਸ ਪਰਕਾਰ ਹਨ:–

(1) **ਕਾਲਵਾਚਕ** ਜੋ ਕਿਸੇ ਕੰਮ ਦੇ ਹੋਣ ਦਾ ਸਮਾਂ ਦੱਸਣ; 'ਜਿਵੇਂ'–ਹੁਣ, ਫਿਰ, ਅੱਜ, ਭਲਕੇ, ਸਵੇਰੇ, ਪਰਸੋਂ, ਜਦੋਂ, ਜਿਸ ਵੇਲੇ, ਕਦੋਂ, ਕਿਸ ਵੇਲੇ, ਓਦੋਂ, ਉਸ ਵੇਲੇ।

(2) **ਸਥਾਨਵਾਚਕ** ਜੋ ਕਿਸੇ ਕੰਮ ਦੇ ਹੋਣ ਦੀ ਥਾਂ ਦੱਸਣ; ਜਿਵੇਂ–ਇੱਥੇ, ਉੱਥੇ, ਜਿੱਥੇ, ਕਿੱਥੇ, ਇੱਧਰ, ਉੱਧਰ, ਹੇਠਾਂ, ਉੱਪਰ, ਕਿਤੇ ਨਾ ਕਿਤੇ, ਹਰ ਪਾਸੇ, ਨੇੜੇ, ਦੂਰ, ਸੱਜੇ, ਖੱਬੇ।

(3) **ਪਰਕਾਰਵਾਚਕ** ਜੋ ਕਿਸੇ ਕੰਮ ਦੇ ਹੋਣ ਦਾ ਪਰਕਾਰ ਜਾਂ ਢੰਗ ਦੱਸਣ; ਜਿਵੇਂ–ਇੱਕੁਰ, ਜਿੱਕੁਰ, ਕਿੱਕੁਰ, ਇਵੇਂ, ਜਿਵੇਂ, ਕਿਵੇਂ, ਇੱਦਾਂ, ਇਸ ਤਰ੍ਹਾਂ, ਸਹਿਜੇ ਸਹਿਜੇ, ਹੌਲੇ ਹੌਲੇ।

(4) **ਪਰਿਮਾਣਵਾਚਕ** ਜੋ ਕਿਸੇ ਕੰਮ ਅਥਵਾ ਗੁਣ ਦਾ ਪਰਿਮਾਣ ਜਾਂ ਮਿਕਦਾਰ ਦੱਸਣ; ਜਿਵੇਂ–ਬਿੱਲੀ 'ਥੋੜਾ' ਸੌਂਦੀ ਹੈ। ਉਹ ਮੁੰਡਾ 'ਨਿਰਾ' ਮੂਰਖ ਹੈ। ਉਹ ਹਬਸ਼ੀ 'ਬਹੁਤ ਹੀ' ਕਾਲਾ ਹੈ।

(5) **ਸੰਖਿਆਵਾਚਕ** ਜੋ ਕਿਸੇ ਕੰਮ ਦੇ ਹੋਣ ਦੀਆਂ ਵਾਰੀਆਂ ਜਾਂ ਨੰਬਰ ਦੱਸਣ; ਜਿਵੇਂ–ਇਕਹਿਰਾਂ, ਦੁਬਾਰਾ, ਕਈ ਵਾਰੀ, ਘੜੀ ਮੁੜੀ, ਇੱਕ, ਦੂਜੇ, ਤੀਜੇ, ਆਦਿਕ। (ਜਿਵੇਂ–ਸ਼ਰਾਬ ਪੀਣ ਨਾਲ

'ਇੱਕ' ਤਾਂ ਧਨ ਦਾ ਨਾਸ ਹੁੰਦਾ ਹੈ, 'ਦੂਜੇ' ਸਿਹਤ ਨੂੰ ਨੁਕਸਾਨ ਪਹੁੰਚਦਾ ਹੈ, ਤੇ 'ਤੀਜੇ' ਅਪਜਸ ਹੁੰਦਾ ਹੈ।) ।

(6) ਨਿਰਣਾਵਾਚਕ ਜੋ ਕਿਸੇ ਕੰਮ ਦੇ ਹੋਣ ਜਾਂ ਨਾ ਹੋਣ ਦਾ ਨਿਸਚਾ ਦੁਆਉਣ; ਜਿਵੇਂ -ਹਾਂ, ਨਹੀਂ, ਸਤਬਚਨ, ਜੀ, ਆਹੋ, ਠੀਕ, ਭਲਾ ਜੀ, ਨਾ, ਨ, ਮਤ, ਆਦਿਕ। (ਜਿਵੇਂ-ਭੰਡ ਵਿੱਚ 'ਨਾ' ਜਾ। ਕਿਸੇ ਨਾਲ ਬੁਰਾਈ ਨ ਕਰ। ਪਾਪੀ ਤੋਂ 'ਮਤ' ਡਰ) ।

(7) ਕਾਰਣਵਾਚਕ ਜੋ ਕਿਸੇ ਕੰਮ ਦੇ ਹੋਣ ਦਾ ਸਬੱਬ ਜਾਂ ਕਾਰਣ ਦੱਸਣ; ਜਿਵੇਂ-ਕਿਉਂ, ਕਿਸ ਲਈ, ਇਸ ਲਈ, ਇਸ ਕਰਕੇ (ਬਿਮਾਰ ਹੋਣ) ਕਰਕੇ, (ਭਜਨ) ਕੀਤਿਆਂ; (ਲੋਕਾਂ ਨਾਲ) ਲੜਿਆਂ।

(8) ਤਾਕੀਦ-ਬੋਧਕ ਜੋ ਕੇਵਲ ਤਾਕੀਦ ਜਾਂ ਪੋਤ੍ਰਤਾ ਲਈ ਆਉਣ; ਜਿਵੇਂ-ਹੀ, ਵੀ, ਭੀ, ਤਾਂ, ਤਕ, ਨਾ (ਉਹ ਬਹੁਤ 'ਹੀ' ਮੂਰਖ ਹੈ। ਤੁਸਾਂ ਉਸ ਦੀ ਗੱਲ ਸੁਣੀ 'ਵੀ' ਹੈ? ਉਸ ਨੂੰ 'ਤਾਂ' ਮਾਮੂਲੀ ਗਿਣਨਾ 'ਤਕ' ਨਹੀਂ ਆਉਂਦਾ। ਇੱਧਰ ਵੇਖੋ 'ਨਾ'।)

ਨੋਟ-ਸ਼ਬਦ 'ਹੀ' ਦੂਜਿਆਂ ਸ਼ਬਦਾਂ ਨਾਲ ਮਿਲਣ ਪੁਰ 'ੇ', 'ੋ', 'ੀ'; 'ਈ', 'ੀਓ' ਜਾਂ 'ਈਓ' ਦੇ ਰੂਪ ਵਿੱਚ ਬਦਲ ਜਾਂਦਾ ਹੈ; ਜਿਵੇਂ-ਉਸ+ਹੀ=ਉੱਸੇ; ਆਪ+ਹੀ=ਆਪੇ; ਇੱਕ+ਹੀ=ਇੱਕੋ; ਇਹ+ਹੀ=ਇਹੋ; ਓਹ+ਹੀ=ਓਹੀ, ਓਹੀਓ; ਸੋ+ਹੀ=ਸੋਈ, ਸੋਈਓ।

## (2) ਕਿਰਿਆ-ਵਿਸ਼ੇਸ਼ਣ ਦੀਆਂ ਅਵਸਥਾਂ

ਕਿਰਿਆ-ਵਿਸ਼ੇਸ਼ਣਾਂ ਦੀਆਂ ਤਿੰਨ ਅਵਸਥਾਂ ਹੁੰਦੀਆਂ ਹਨ :-

(1) ਸਾਧਾਰਣ ਅਵਸਥਾ ਵਿੱਚ ਉਹ ਕੇਵਲ ਕਿਰਿਆ-ਵਿਸ਼ੇਸ਼ਣ ਹੀ ਹੁੰਦੇ ਹਨ ਤੇ ਹੋਰ ਕੋਈ ਕੰਮ ਨਹੀਂ ਦਿੰਦੇ; ਜਿਵੇਂ-ਉਹ 'ਹੁਣੇ' ਆਇਆ ਹੈ। ਉਹ 'ਇੱਥੇ ਹੀ' ਰਹੇਗਾ।

(2) **ਪ੍ਰਸ਼ਨਿਕ ਅਵਸਥਾ** ਵਿੱਚ ਨਾ ਕੇਵਲ ਕਿਰਿਆ-ਵਿਸ਼ੇਸ਼ਣ ਹੀ ਹੁੰਦੇ ਹਨ, ਸਗੋਂ ਕੁਝ ਪੁੱਛਣ ਦਾ ਕੰਮ ਵੀ ਦਿੰਦੇ ਹਨ; ਜਿਵੇਂ—ਉਹ 'ਕਦੋਂ' ਆਵੇਗਾ ? ਉਹ 'ਕਿੱਥੇ' ਰਹਿੰਦਾ ਹੈ ?

ਨੋਟ—ਇਸ ਅਵਸਥਾ ਦੇ ਕਿਰਿਆ-ਵਿਸ਼ੇਸ਼ਣ ਪ੍ਰਸ਼ਨਵਾਚਕ ਪੜਨਾਂਉਂ 'ਕੀ' ਤੋਂ ਬਣੇ ਹੁੰਦੇ ਹਨ; ਜਿਵੇਂ—ਕਦੋਂ, ਕਿੱਥੇ, ਕਿਵੇਂ, ਕਿੱਦਾਂ, ਕਿਉਂ, ਕਿੱਕੁਰ, ਕਿਸ ਤਰ੍ਹਾਂ, ਆਦਿਕ।

(3) **ਯੋਜਕੀ ਅਵਸਥਾ** ਵਿੱਚ ਕਿਰਿਆ-ਵਿਸ਼ੇਸ਼ਣ ਹੋਣ ਤੋਂ ਛੁੱਟ ਯੋਜਕਾਂ ਦੀ ਤਰ੍ਹਾਂ ਦੋ ਵਾਕਾਂ ਨੂੰ ਜੋੜਦੇ ਵੀ ਹਨ; ਜਿਵੇਂ—'ਜਦੋਂ' ਤੂੰ ਕਹੇਂਗਾ, ਮੈਂ ਆ ਜਾਵਾਂਗਾ। 'ਜਿੱਥੇ' ਤੂੰ ਕਹੇਂਗਾ, ਮੈਂ ਚਲਾ ਜਾਵਾਂਗਾ।

ਨੋਟ—ਇਸ ਅਵਸਥਾ ਦੇ ਕਿਰਿਆ-ਵਿਸ਼ੇਸ਼ਣ 'ਸੰਬੰਧਵਾਚਕ' ਪੜਨਾਂਉਂ 'ਜੋ' ਤੋਂ ਬਣੇ ਹੁੰਦੇ ਹਨ; ਜਿਵੇਂ—ਜਦੋਂ, ਜਿੱਥੇ, ਜਿਵੇਂ, ਜਿੱਕੁਰ, ਆਦਿਕ।

ਆਮ ਤੌਰ ਤੇ 'ਕਿਰਿਆ-ਵਿਸ਼ੇਸ਼ਣਾਂ' ਦੇ ਰੂਪ ਨਹੀਂ ਬਦਲਦੇ; ਜਿਵੇਂ—ਬਿੱਲੀ 'ਥੋੜ੍ਹਾ' ਸੌਂਦੀ ਹੈ। ਕੋਇਲ 'ਉੱਚਾ' ਗਾਉਂਦੀ ਹੈ। (ਪਰ ਕੁਝ ਕੁ ਉਲੰਘਣਾਂ ਵੀ ਹਨ, ਜਿਨ੍ਹਾਂ ਦੇ ਵੇਰਵੇ ਲਈ ਵੇਖੋ, ਵਿਆਕਰਣ ਭਾਗ 3)।

### ਅਭਿਆਸ

ਹੇਠਾਂ ਲਿਖੇ ਵਾਕਾਂ ਵਿੱਚੋਂ ਕਿਰਿਆ-ਵਿਸ਼ੇਸ਼ਣ ਚੁਣੋ ਅਤੇ ਹਰ ਇੱਕ ਦਾ ਪਰਕਾਰ ਤੇ ਅਵਸਥਾ ਵੀ ਦੱਸੋ :—

ਹੁਣ ਦੇਵਤਾ ਬੋਲਿਆ—"ਮਾਇਆ ਦਾਸ ! ਤੁਸੀਂ ਕਲ੍ਹ ਕੋਲੋਂ ਅੱਜ ਹੋਸ਼ ਦੀਆਂ ਗੱਲਾਂ ਕਰਦੇ ਹੋ। ਮੈਨੂੰ ਮਲੂਮ ਹੁੰਦਾ ਹੈ ਕਿ ਅਜੇ ਤੁਹਾਡਾ ਦਿਲ ਸੋਨੇ ਦਾ ਨਹੀਂ ਹੋਇਆ; ਜੇ ਦਿਲ ਵੀ ਸੋਨੇ ਦਾ ਹੋ ਜਾਂਦਾ, ਤਾਂ ਤੁਹਾਡਾ ਕੋਈ ਇਲਾਜ ਨਹੀਂ ਸੀ।" ਤੁਸੀਂ ਕਿਉਂ ਰੋਂਦੇ ਹੋ ? ਜਿਵੇਂ ਉਹ ਕਹਿੰਦਾ ਹੈ; ਤਿਵੇਂ ਕਰੋ। ਕਪਟੀ ਮਨੁੱਖ ਨਾਲ ਜਿੰਨਾ ਘੱਟ ਬੋਲੋ, ਉੱਨਾ ਹੀ ਚੰਗਾ ਹੈ।

# ਦਸਵਾਂ ਅਧਿਆਇ

## (1) ਸੰਬੰਧਕ ਤੇ ਸੰਬੰਧੀ

ਵੇਖੋ ! ਪਿੱਛੇ ਪੰਨੇ 42 ਪੁਰ ਦੱਸਿਆ ਗਿਆ ਹੈ ਕਿ :–

ਸੰਬੰਧਕ ਉਹ ਸ਼ਬਦ ਹੈ, ਜੋ ਕਿਸੇ ਨਾਉਂ ਜਾਂ ਪੜਨਾਉਂ ਨਾਲ ਆ ਕੇ ਵਾਕ ਦੇ ਹੋਰਨਾਂ ਸ਼ਬਦਾਂ ਨਾਲ ਉਸ ਦਾ ਸੰਬੰਧ ਪਰਗਟ ਕਰੇ; ਜਿਹਾ ਕਿ–ਨੇ, ਨੂੰ, ਤੋਂ, ਥੋਂ, ਦਾ, ਪਰ, ਆਦਿਕ।

ਫਿਰ ਪੰਨੇ 57 ਤੇ 58 ਪੁਰ ਦੱਸਿਆ ਗਿਆ ਹੈ ਕਿ :–

ਜਦੋਂ ਕੋਈ 'ਸੰਬੰਧਕ' ਕਿਸੇ 'ਨਾਉਂ-ਪੜਨਾਉਂ' ਨਾਲ ਮਿਲ ਕੇ ਇੱਕ-ਮਿੱਕ ਹੋ ਜ਼ਾਏ, ਤਾਂ ਉਸ ਮਿਲਵੇਂ ਰੂਪ ਨੂੰ ਸੰਮਿਲਿਤ ਸੰਬੰਧਕੀ ਰੂਪ ਆਖਦੇ ਹਨ; ਅਤੇ ਉਹਦੇ ਵਿੱਚ ਜਿਹੜਾ 'ਨਿੱਕਾ ਜਿਹਾ ਰੂਪ' ਸੰਬੰਧਕ ਦਾ ਹੁੰਦਾ ਹੈ, ਉਸ ਨੂੰ ਸੰਬੰਧਕਸੂਚਕ ਮਾਤ੍ਰਾ ਜਾਂ ਸੰਬੰਧਸੂਚਕ ਪਿਛੇਤਰ ਆਖਦੇ ਹਨ; ਜਿਹਾ ਕਿ:–

| ਸੰਮਿਲਿਤ ਸੰਬੰਧਕੀ ਰੂਪ | ਸੰਬੰਧਸੂਚਕ ਪਿਛੇਤਰ |
|---|---|
| ਘੋੜਿਓਂ=ਘੋੜੇ ਤੋਂ। | ਓਂ |
| ਹੱਥੀਂ=ਹੱਥਾਂ ਨਾਲ। | ੀਂ |
| ਘਰੇ=ਘਰ ਵਿੱਚ। | ੇ |

ਹੁਣ ਇਹ ਦੱਸਿਆ ਜਾਂਦਾ ਹੈ ਕਿ :–

(1) ਜਿਸ ਸ਼ਬਦ ਨਾਲ ਕੋਈ 'ਸੰਬੰਧਕ' ਜਾਂ 'ਸੰਬੰਧਸੂਚਕ ਪਿਛੇਤਰ' ਲੱਗਾ ਹੋਵੇ, ਉਹਨੂੰ ਸੰਬੰਧੀ ਆਖਦੇ ਹਨ; ਜਿਹਾ ਕਿ– 'ਸਿਪਾਹੀ ਦੀ ਵਰਦੀ' ਵਿੱਚ ਨਾਉਂ 'ਸਿਪਾਹੀ' ਸੰਬੰਧੀ ਹੈ। ਅਤੇ–

(2) ਜਿਸ ਦੂਜੇ ਸ਼ਬਦ ਨਾਲ ਸੰਬੰਧੀ ਦਾ ਸੰਬੰਧ ਪਰਗਟ ਹੋਵੇ, ਉਹਨੂੰ ਸੰਬੰਧਮਾਨ ਆਖਦੇ ਹਨ; ਜਿਹਾ ਕਿ–'ਸਿਪਾਹੀ ਦੀ ਵਰਦੀ' ਵਿੱਚ ਨਾਉਂ 'ਵਰਦੀ' ਸੰਬੰਧਮਾਨ ਹੈ।

(3) ਜਿਸ ਵੀ ਸ਼ਬਦ ਦੇ ਮਗਰ ਕੋਈ ਸੰਬੰਧਕ ਲੱਗਾ ਹੋਵੇ ਭਾਵੇਂ ਉਹ 'ਨਾਉਂ-ਪੜਨਾਉਂ' ਨਾ ਹੋਵੇ, ਤਾਂ ਵੀ ਉਹ 'ਨਾਉਂ' ਜਾਂ ਨਾਉਂ-ਤੁੱਲ ਹੀ ਹੁੰਦਾ ਹੈ; ਜਿਹਾ ਕਿ—'ਤੇਰੇ ਕਹੇ ਦਾ ਲੋਕਾਂ ਪੁਰ ਕੁਝ ਅਸਰ ਨਹੀਂ। ਲੋਕਾਂ ਨਾਲ ਲੜਨ ਦਾ ਕੋਈ ਲਾਹ ਨਹੀਂ।' ਵਿੱਚ 'ਕਹੇ' ਨੂੰ ਤੇ 'ਲੜਨ' ਨੂੰ 'ਨਾਉਂ' ਹੀ ਕਿਹਾ ਜਾਂਦਾ ਹੈ, ਅਥਵਾ, 'ਕਹੇ' ਇੱਕ 'ਕਿਰਿਆ-ਫਲ' ਹੈ, ਤੇ 'ਲੜਨ' ਅਸਲੋਂ ਹੀ ਭਾਵਾਰਥ 'ਲੜਨਾ' ਦਾ ਸੰਬੰਧਕੀ ਰੂਪ।

## (2) ਸੰਬੰਧਕਾਂ ਦੀ ਵੰਡ

ਵੇਖੋ! ਵਰਤੋਂ ਅਨੁਸਾਰ ਸੰਬੰਧਕ ਤਿੰਨ ਪਰਕਾਰ ਦੇ ਹਨ— (1) ਪੂਰਣ; (2) ਅਪੂਰਣ; ਤੇ (3) ਦੁਬਾਜਰੇ। ਸੋ-

(1) ਜਿਹੜੇ ਸ਼ਬਦ ਇਕੱਲੇ ਹੀ ਸੰਬੰਧਕ ਹੋ ਸਕਣ, ਓਹਨਾਂ ਨੂੰ **ਪੂਰਣ ਸੰਬੰਧਕ** ਆਖਦੇ ਹਨ; ਜਿਹਾ ਕਿ—ਨੇ, ਨੂੰ, ਤੋਂ, ਥੋਂ, ਥੀਂ, ਪੁਰ, ਦਾ, ਤੇ, ਅਤੇ ਸਾਰੇ ਸੰਬੰਧਸੂਚਕ ਪਿਛੇਤਰ ੇ, ੈ, ਓਂ, ੀਂ, ਆਦਿ।

(2) ਜਿਹੜੇ ਸ਼ਬਦ ਇਕੱਲਿਆਂ ਨਹੀਂ, ਸਗੋਂ ਕਿਸੇ ਪੂਰਣ ਸੰਬੰਧਕ ਨਾਲ ਮਿਲ ਕੇ ਹੀ ਸੰਬੰਧਕ ਦਾ ਕੰਮ ਦੇਣ, ਓਹਨਾਂ ਨੂੰ **ਅਪੂਰਣ ਸੰਬੰਧਕ** ਕਿਹਾ ਜਾਂਦਾ ਹੈ; ਜਿਹਾ ਕਿ—ਨੇੜੇ, ਦੂਰ, ਅੰਦਰ, ਬਾਹਰ, ਹੇਠਾਂ, ਉੱਪਰ, ਪਹਿਲਾਂ, ਪਿੱਛੋਂ, ਪਰੇ।

(3) ਜਿਹੜੇ ਸ਼ਬਦ ਕਦੇ 'ਪੂਰਣ' ਤੇ ਕਦੇ 'ਅਪੂਰਣ' ਸੰਬੰਧਕ ਹੋ ਕੇ ਵਰਤੇ ਜਾਣ, ਉਨ੍ਹਾਂ ਨੂੰ **ਦੁਬਾਜਰੇ ਸੰਬੰਧਕ** ਆਖਦੇ ਹਨ; ਜਿਹਾ ਕਿ—ਨਾਲ, ਲਈ, ਵਿੱਚ, ਉੱਤੇ, ਕੋਲ, ਪਾਸ, ਬਿਨਾਂ, ਬਾਝੋਂ, ਵੱਲ, ਵੱਲੋਂ, ਦੁਆਰਾ, ਰਾਹੀਂ, ਆਦਿਕ।

### ਉਦਾਹਰਣ

ਬੰਬਈ ਕਲਕੱਤੇ 'ਤੋਂ ਦੂਰ' ਹੈ। ('ਦੂਰ' ਅਪੂਰਣ ਸੰਬੰਧਕ ਹੈ)

ਰਾਜੇ 'ਕੋਲ' ਧਨ ਬਹੁਤਾ ਹੈ। ('ਕੋਲ' ਪੂਰਣ ਸੰਬੰਧਕ ਹੈ)

ਉਸ 'ਦੇ ਕੋਲ' ਫ਼ੌਜਾਂ ਘੱਟ ਹਨ। ('ਕੋਲ' ਅਪੂਰਣ ਸੰਬੰਧਕ ਹੈ)

ਪਰ ਚੇਤੇ ਰੱਖੋ ਕਿ—

(1) ਸੰਬੰਧਕ ਅਸਲ ਵਿੱਚ 'ਅੱਵਿਆ' ਜਾਂ 'ਅਬਦਲ' ਹੀ ਹੁੰਦੇ ਹਨ ਤੇ ਏਹਨਾਂ ਦਾ ਰੂਪ ਆਮ ਤੌਰ ਪੁਰ ਨਹੀਂ ਬਦਲਦਾ।

(2) ਪਰ ਜਿਹੜੇ ਸ਼ਬਦ ਅਸਲ ਵਿੱਚ ਕੰਨਾ-ਅੰਤ ਵਿਸ਼ੇਸ਼ਣ ਹੁੰਦੇ ਹਨ ਤੇ ਕਿਸ ਨਾਉਂ-ਪੜਨਾਉਂ ਦੇ ਮਗਰ ਆ ਕੇ ਸੰਬੰਧਕ ਦਾ ਕੰਮ ਦਿੰਦੇ ਹਨ, ਓਹਨਾਂ ਦਾ ਰੂਪ 'ਸੰਬੰਧਮਾਨ' ਦੇ ਰੂਪ ਅਨੁਸਾਰ ਬਦਲ ਜਾਂਦਾ ਹੈ; ਜਿਹਾ ਕਿ—ਹਿਮਾਲਾ ਜੇਹਾ ਪਹਾੜ, ਗੰਗਾ ਜੇਹੀਆਂ ਨਦੀਆਂ, ਪੰਜਾਬ ਵਰਗਿਆਂ ਦੇਸਾਂ ਵਿੱਚ।

(3) ਸੰਬੰਧਕ 'ਦਾ' ਵੀ 'ਨਾਉਂ-ਪੜਨਾਉਂ' ਨਾਲ ਮਿਲ ਕੇ ਉਹਨੂੰ ਵਿਸ਼ੇਸ਼ਣ-ਤੁੱਲ ਬਣਾ ਦਿੰਦਾ ਹੈ (ਵੇਖੋ, ਪੰਨੇ 152 ਦਾ ਫ਼ੁਟਨੋਟ); ਇਸ ਲਈ ਇਹਦਾ ਰੂਪਾਂਤਰ ਹੇਠਾਂ ਲਿਖੇ ਵਾਂਙੂ ਜ਼ਰੂਰ ਹੁੰਦਾ ਹੈ :—

| | ਪੁਲਿੰਗ | | ਇ: ਲਿੰਗ | |
|---|---|---|---|---|
| ਕਾਰਕਰੂਪ | ਇੱਕਵਚਨ | ਬਹੁਵਚਨ | ਇੱਕਵਚਨ | ਬਹੁਵਚਨ |
| ਸਾਧਾਰਣ | ਦਾ | ਦੇ | ਦੀ | ਦੀਆਂ |
| ਸੰਬੰਧਕੀ | ਦੇ | ਦਿਆਂ | ਦੀ | ਦੀਆਂ |
| ਸੰਬੋਧਨੀ | ਦਿਆ | ਦਿਓ | ਦੀਏ | ਦੀਓ |

ਉਦਾਹਰਣ—ਰੱਬ ਦਾ ਬੰਦਾ, ਰੱਬ ਦੇ ਬੰਦੇ, ਰੱਬ ਦੀ ਬੰਦੀ, ਰੱਬ ਦੀਆਂ ਬੰਦੀਆਂ, ਰੱਬ ਦਿਆਂ ਬੰਦਿਆਂ ਨੂੰ! ਰੱਬ ਦਿਓ ਬੰਦਿਓ!'

## ਅਭਿਆਸ

1. ਸੰਬੰਧਕ, ਸੰਬੰਧਸੂਚਕ ਪਿਛੇਤਰ, ਸੰਬੰਧੀ ਤੇ ਸੰਬੰਧਮਾਨ ਦੇ ਲੱਛਣ ਤੇ ਉਦਾਹਰਣ ਦੱਸੋ।
2. ਦੱਸੋ, ਸੰਬੰਧਕ ਕਿੰਨੇ ਤੇ ਕਿਸ ਕਿਸ ਪਰਕਾਰ ਦੇ ਹਨ? ਹਰ ਇੱਕ ਦਾ ਲੱਛਣ ਤੇ ਦੋ ਦੋ ਉਦਾਹਰਣ ਵੀ ਦਿਓ।
3. ਹੇਠਾਂ ਲਿਖੇ ਸੰਬੰਧਸੂਚਕ ਪਿਛੇਤਰਾਂ ਦੇ ਉਦਾਹਰਣ ਦੱਸੋ :—

ੀਂ, ੇ, ੋਂ, ਓਂ, ਰਾ, ਡਾ, ਣਾ।

# ਯਾਰ੍ਹਵਾਂ ਅਧਿਆਇ

## (1) ਯੋਜਕਾਂ ਦੀ ਮੁੱਖ ਵੰਡ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ :–

(1) ਰਾਮ ਨੇ ਰੋਟੀ ਖਾਧੀ।

(2) ਸ਼ਾਮ ਨੇ ਰੋਟੀ ਖਾਧੀ।

(3) ਸਭ ਜਾਣਦੇ ਹਨ।

(4) ਪੜ੍ਹਨਾ ਚੰਗਾ ਕੰਮ ਹੈ।

ਵੇਖੋ! ਪਹਿਲੇ ਦੋਵੇਂ ਵਾਕ ਸੁਤੰਤਰ ਜਾਂ ਆਪਣੇ ਆਪ ਵਿੱਚ ਹਰ ਤਰ੍ਹਾਂ ਪੂਰੇ ਹਨ ਤੇ ਆਪੋ ਵਿੱਚੀ 'ਦਰ ਬਰ ਦੇ' ਅਥਵਾ ਸਮਾਨ ਪਦਵੀ ਦੇ ਹਨ। ਪਰ–

ਜੇ ਏਹਨਾਂ ਨੂੰ ਕਿਸੇ 'ਯੋਜਕ' ਦੁਆਰਾ ਜੋੜ ਕੇ ਇੱਕੋ 'ਮਹਾਨ-ਵਾਕ' ਬਣਾਇਆ ਜਾਵੇ, ਤਾਂ ਇਉਂ ਆਖਾਂਗੇ ਕਿ–

ਰਾਮ ਅਤੇ ਸ਼ਾਮ ਨੇ ਰੋਟੀ ਖਾਧੀ।

ਤਾਂ ਇਸ ਮਹਾਨ ਵਾਕ ਵਿੱਚ ਆਏ ਹੋਏ ਸ਼ਬਦ 'ਅਤੇ' ਨੂੰ ਸਮਾਨ ਯੋਜਕ ਆਖਦੇ ਹਨ; ਕਿਉਂਕਿ ਇਸ ਨੇ ਸਮਾਨ ਪਦਵੀ ਦੇ ਦੋ ਸੁਤੰਤਰ ਵਾਕਾਂ ਨੂੰ ਜੋੜ ਕੇ ਇੱਕੋ ਵਾਕ ਬਣਾ ਦਿੱਤਾ ਹੈ; ਨਾਲੇ ਜਿਹੜਾ 'ਮਹਾਨ ਵਾਕ' ਕਿਸੇ 'ਸਮਾਨ ਯੋਜਕ' ਦੀ ਸਹਾਇਤਾ ਨਾਲ ਬਣੇ, ਉਸ ਨੂੰ ਸੰਯੁਕਤ ਵਾਕ ਕਿਹਾ ਜਾਂਦਾ ਹੈ; ਜਿਹਾ ਕਿ–ਰਾਮ ਅਤੇ ਸ਼ਾਮ ਨੇ ਰੋਟੀ ਖਾਧੀ।

ਹੁਣ ਵੇਖੋ ਕਿ ਤੀਜਾ ਵਾਕ (ਸਭ ਜਾਣਦੇ ਹਨ) ਬਿਲਕੁਲ 'ਅਧੂਰਾ' ਹੈ, 'ਪੂਰਾ' ਨਹੀਂ; ਕਿਉਂਕਿ ਇਸ ਵਿੱਚ ਕਿਰਿਆ 'ਜਾਣਦੇ ਹਨ' ਦਾ 'ਕਰਮ' ਮੌਜੂਦ ਨਹੀਂ। ਸੋ ਜੇ ਚੌਥੇ ਵਾਕ (ਪੜ੍ਹਨਾ ਚੰਗਾ ਕੰਮ ਹੈ) ਨੂੰ ਇਸ ਦਾ 'ਕਰਮ' ਬਣਾ ਕੇ ਯੋਜਕ

'ਕਿ' ਦੁਆਰਾ ਦੁਹਾਂ ਨੂੰ ਜੋੜ ਕੇ ਇੱਕੋ ਮਹਾਨ ਵਾਕ ਬਣਾਇਆ ਜਾਵੇ; ਜਿਵੇਂ—ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ।

ਤਾਂ ਇਸ ਨਵੇਂ ਯੋਜਕ 'ਕਿ' ਨੂੰ **ਅਧੀਨ ਯੋਜਕ** ਕਿਹਾ ਜਾਂਦਾ ਹੈ; ਕਿਉਂਕਿ ਇਸ ਦੁਆਰਾ ਦੂਜਾ ਵਾਕ (ਪੜ੍ਹਨਾ ਚੰਗਾ ਕੰਮ ਹੈ) ਅਸਲੋਂ ਹੀ ਪਹਿਲੇ ਵਾਕ (ਸਭ ਜਾਣਦੇ ਹਨ) ਦਾ 'ਕਰਮ' ਜਾਂ 'ਅੰਗ' ਬਣ ਕੇ ਮਾਨੋ ਇਸ ਦੇ 'ਅਧੀਨ' ਹੋ ਗਿਆ ਹੈ। ਅਤੇ—

ਜਿਹੜਾ ਮਹਾਨ ਵਾਕ ਕਿਸੇ 'ਅਧੀਨ ਯੋਜਕ' ਦੁਆਰਾ ਬਣੇ, ਉਹਨੂੰ **ਮਿਸਰਿਤ ਵਾਕ** ਆਖਦੇ ਹਨ; ਜਿਹਾ ਕਿ—ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ।

ਸੋ ਯੋਜਕ ਵੀ ਦੋ ਤਰ੍ਹਾਂ ਦੇ ਹਨ ਤੇ ਮਹਾਨ ਵਾਕ ਵੀ ਦੋ ਤਰ੍ਹਾਂ ਦੇ, ਜਿਨ੍ਹਾਂ ਦੇ ਲੱਛਣ ਤੇ ਉਦਾਹਰਣ ਇਸ ਪਰਕਾਰ ਹਨ :—

(1) ਜਿਹੜਾ ਯੋਜਕ ਦੋ ਸੁਤੰਤਰ ਵਾਕਾਂ ਨੂੰ ਜੋੜੇ, ਉਹਨੂੰ **ਸਮਾਨ ਯੋਜਕ** ਆਖਦੇ ਹਨ; ਜਿਹਾ ਕਿ—ਅਤੇ, ਤੇ, ਅਰ, ਪਰ।

(2) ਜਿਹੜਾ ਯੋਜਕ ਦੋ ਵਾਕਾਂ ਨੂੰ ਇਸ ਤਰ੍ਹਾਂ ਜੋੜੇ ਕਿ ਇੱਕ ਵਾਕ ਦੂਜੇ ਦਾ ਅੰਗ ਹੋ ਜਾਵੇ, ਉਹਨੂੰ **ਅਧੀਨ ਯੋਜਕ** ਆਖਦੇ ਹਨ; ਜਿਹਾ ਕਿ—ਜੁ, ਪਈ, ਕਿ ਜੇ...ਤਾਂ, ਕਿਤੇ...ਤਾਂ, ਆਦਿਕ।

(3) ਕਿਸੇ 'ਸਮਾਨ ਯੋਜਕ' ਦੁਆਰਾ ਜੁੜੇ ਹੋਏ ਮਹਾਨ ਵਾਕ ਨੂੰ **ਸੰਯੁਕਤ ਵਾਕ** ਆਖਦੇ ਹਨ; ਜਿਹਾ ਕਿ-ਰਾਮ ਅਤੇ ਸ਼ਾਮ ਨੇ ਰੋਟੀ ਖਾਧੀ। ਮੋਤੀ ਨੇ ਰੋਟੀ ਖਾਧੀ, ਪਰ ਜੋਤੀ ਨੇ ਨਹੀਂ।

(4) ਕਿਸੇ ਅਧੀਨ ਯੋਜਕ ਦੁਆਰਾ ਜੁੜੇ ਹੋਏ ਮਹਾਨ ਵਾਕ ਨੂੰ **ਮਿਸਰਿਤ ਵਾਕ** ਆਖਦੇ ਹਨ; ਜਿਹਾ ਕਿ— ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ। ਜੇ ਤੁਸੀਂ ਮਿਹਨਤ ਕਰੋਗੇ, ਤਾਂ ਪਾਸ ਹੋ ਜਾਓਗੇ।

## (2) ਸਮਾਨ ਯੋਜਕਾਂ ਦੀ ਵੰਡ

ਸੰਯੁਕਤ ਵਾਕ ਬਣਾਉਣ ਦੇ ਵੱਖੋ ਵੱਖਰੇ ਚਾਰ ਢੰਗ ਹੋਣ ਕਰਕੇ 'ਸਮਾਨ ਯੋਜਕ' ਵੀ ਚਾਰ ਪਰਕਾਰ ਦੇ ਹਨ :-

(1) ਸਮੁੱਚੀ ਯੋਜਕ ਓਹ ਹਨ, ਜੋ ਦੋ ਸੁਤੰਤਰ ਵਾਕਾਂ ਨੂੰ ਕੇਵਲ ਜੋੜ ਹੀ ਦੇਣ ਤ ਹੋਰ ਕੋਈ ਵਿਸ਼ੇਸ਼ਤਾ ਪਰਗਟ ਨਾ ਕਰਨ; ਜਿਹਾ ਕਿ—ਅਤੇ, ਤੇ, ਅਰ, ਅਤੇ...ਵੀ, ਨਾਲੇ, ਨਾਲੇ...ਨਾਲੇ। (ਫ਼ਕੀਰ 'ਨਾਲੇ' ਮੰਗਦਾ ਹੈ, 'ਨਾਲੇ' ਘੂਰਦਾ ਹੈ।)

(2) ਵਿਕਲਪੀ ਯੋਜਕ ਓਹ ਹਨ, ਜੋ ਦੋ ਸੁਤੰਤਰ ਵਾਕਾਂ ਨੂੰ ਇਸ ਤਰ੍ਹਾਂ ਜੋੜਨ ਕਿ 'ਦੁਹਾਂ ਵਿੱਚੋਂ ਇੱਕ' ਦਾ ਭਾਵ ਪਰਗਟ ਹੋਵੇ; ਜਿਹਾ ਕਿ—ਤੂੰ ਘਰ ਰਹੁ 'ਜਾਂ' ਬਾਹਰ ਜਾ। 'ਇਕੇ' ਤੂੰ ਆ, 'ਇਕੇ' ਤੇਰਾ ਭਰਾ ਆਵੇ। ਤੂੰ ਆ 'ਅਥਵਾ' ਉਹ ਆਵੇ। ਤੂੰ ਕੰਮ ਮੁਕਾ ਦੇ, ਨਹੀਂ ਤਾਂ ਜੁਰਮਾਨਾ ਭਰਨਾ ਪਵੇਗਾ। ਮੈਂ ਤੈਨੂੰ ਇਨਾਮ ਦਿੱਤਾ ਹੈ, ਨਾ ਕਿ ਜੁਰਮਾਨਾ ਕੀਤਾ ਹੈ।

(3) ਨਿਖੇਧੀ ਯੋਜਕ ਓਹ ਹਨ, ਜੋ ਦੋ ਸੁਤੰਤਰ ਵਾਕਾਂ ਨੂੰ ਇਸ ਤਰ੍ਹਾਂ ਜੋੜਨ ਕਿ ਇੱਕ ਗੱਲ ਦਾ ਦੂਜੀ ਗੱਲ ਨਾਲ ਟਾਕਰਾ, ਵਿਰੋਧ ਜਾਂ ਨਿਖੇਧ ਪਰਗਟ ਹੋਵੇ; ਜਿਹਾ ਕਿ—ਉਹ ਲਾਇਕ ਤਾਂ ਹੈ, 'ਪਰ' ਮਿਹਨਤੀ ਨਹੀਂ। ਮੇਰਾ ਘਰ ਦੂਰ ਨਹੀਂ, 'ਸਗੋਂ' ਨੇੜੇ ਹੈ। ਉਹ ਬੜਾ ਮਿਹਨਤੀ ਸੀ, 'ਤਾਂ ਵੀ' ਪਾਸ ਨਹੀਂ ਹੋ ਸਕਿਆ।

(4) ਕਾਰਜਬੋਧਕ ਯੋਜਕ ਓਹ ਹਨ ਜੋ ਦੋ ਸੁਤੰਤਰ ਵਾਕਾਂ ਨੂੰ ਇਸ ਤਰ੍ਹਾਂ ਜੋੜਨ ਕਿ ਪਹਿਲਾ 'ਕਾਰਣ' ਜਾਂ 'ਸਬੱਬ' ਨੂੰ, ਤੇ ਦੂਜਾ 'ਕਾਰਜ' ਜਾਂ 'ਨਤੀਜੇ' ਨੂੰ ਪਰਗਟ ਕਰੇ; ਜਿਹਾ ਕਿ—ਭੋਂਦੂ ਚੋਰ ਹੈ, 'ਇਸ ਲਈ' ਉਸ ਦਾ ਵਿਸਾਹ ਨਾ ਕਰੋ। ਤੇਰਾ ਕੰਮ ਹੋ ਗਿਆ ਹੈ, ਤਾਹੀਓਂ ਤੂੰ ਆਉਂਦਾ ਨਹੀਂ। ਤੁਹਾਡਾ ਪੁੱਤਰ ਪਾਸ ਹੋ ਗਿਆ ਹੈ, 'ਸੋ' ਚਿੰਤਾ ਨਾ ਕਰੋ।

## (3) ਅਧੀਨ ਯੋਜਕ

ਅਧੀਨ ਯੋਜਕ ਕਈ ਪਰਕਾਰ ਦੇ ਹਨ, ਜਿਨ੍ਹਾਂ ਦਾ ਖੁੱਲ੍ਹਾ ਵੇਰਵਾ ਹਾਈ ਦੀ ਪੋਥੀ ਵਿੱਚ ਹੈ। ਇੱਥੇ ਕੇਵਲ ਇੰਨਾ ਹੀ ਦੱਸਣਾ ਹੈ ਕਿ ਹੇਠਾਂ ਲਿਖੇ ਮਿਸਰਿਤ ਵਾਕਾਂ ਵਿੱਚ ਘੇਰੇ ਹੋਏ (' ') ਮੋਟੇ ਸ਼ਬਦ ਅਧੀਨ ਯੋਜਕ ਹਨ :-

ਇਹ ਗੱਲ ਸਭ ਜਾਣਦੇ ਹਨ 'ਕਿ' ਪੜ੍ਹਨਾ ਚੰਗਾ ਕੰਮ ਹੈ।
ਸੱਚ ਹੈ 'ਜੁ' ਗੁਰੂ ਬਿਨਾਂ ਗਤ ਨਹੀਂ ਹੁੰਦੀ।
ਮੁੰਡਾ 'ਤਾਂ' ਰੋਂਦਾ ਹੈ, 'ਕਿ' ਉਸ ਦੀ ਮਾਂ ਬਿਮਾਰ ਹੈ।
ਮੁੰਡਾ 'ਇਸ ਲਈ' ਰੋਂਦਾ ਹੈ, 'ਕਿ' ਉਸ ਦੀ ਮਾਂ ਬਿਮਾਰ ਹੈ।
ਦਿਲ ਲਾ ਕੇ ਪੜ੍ਹੋ, 'ਤਾ ਕਿ' ਪਾਸ ਹੋ ਜਾਓ।
ਦਵਾਈ ਸੰਜਮ ਨਾਲ ਖਾਓ, 'ਤਾਂ ਜੁ' ਰਾਜ਼ੀ ਹੋ ਜਾਓ।
ਉਹ 'ਇਸ ਲਈ' ਮਿੰਨਤਾਂ ਕਰਦਾ ਹੈ 'ਕਿ' ਛੁੱਟੀ ਮਿਲ ਜਾਏ।
'ਜੇ' ਤੂੰ ਕਿਸੇ ਦਾ ਬੁਰਾ ਨਹੀਂ ਚਿਤਵੇਂਗਾ, 'ਤਾਂ' ਸੁਖ ਪਾਏਂਗਾ।
'ਜੇਕਰ' ਤੁਸਾਂ ਕੰਮ ਨਹੀਂ ਸੀ ਕਰਨਾ, 'ਤਾਂ' ਆਏ ਕਿਉਂ ?
'ਕਿਤੇ' ਰਾਤ ਭਰ ਜਾਗਣਾ ਪਵੇ, 'ਤਾਂ' ਉਸ ਨੂੰ ਹੋਸ਼ ਆ ਜਾਵੇ।
'ਕਿਤੇ' ਕਸ਼ਮੀਰ ਜਾਓ, 'ਤਾਂ' ਕੁਦਰਤ ਵੇਖ ਕੇ ਮੋਹੇ ਜਾਓ।
'ਜਦ' ਘੋੜਾ ਚੰਗਾ ਸੀ, 'ਤਾਂ' ਵੇਚਿਆ ਕਿਉਂ ?
'ਭਾਵੇਂ' ਉਹ ਗ਼ਰੀਬ ਹੈ, 'ਫਿਰ ਵੀ' ਕਿਸੇ ਤੋਂ ਕੁਝ ਮੰਗਦਾ ਨਹੀਂ।
'ਚਾਹੇ' ਉਹ ਗ਼ਰੀਬ ਹੈ 'ਤਾਂ ਵੀ' ਸ਼ੂਮ ਨਹੀਂ।
ਰਾਜੇ ਦਾ ਹਾਥੀ 'ਇੱਨਾ' ਉੱਚਾ ਹੈ, 'ਮਾਨੋ' ਦੇਵ ਖਲਤਾ ਹੈ।
ਉਹ 'ਇੱਨਾ' ਉੱਚਾ ਬੋਲਦਾ ਹੈ, 'ਜਿਵੇਂ' ਬੱਦਲ ਗੱਜਦਾ ਹੈ।
'ਇੱਨਾ' ਆਟਾ ਗੁੰਨ੍ਹੋ 'ਕਿ' ਸਾਰਿਆਂ ਨੂੰ ਪੂਰਾ ਹੋ ਜਾਏ।
ਵੇਖ ਕੇ ਚਲੋ, 'ਮਤੇ' ਡਿੱਗ ਪਵੋ।

ਸੂਚਨਾ—ਵੇਖੋ ! ਹੇਠਾਂ ਲਿਖੇ ਵਾਕਾਂ ਵਿਚ 'ਸੰਬੰਧਵਾਚਕ' ਤੇ 'ਅਨੁਸੰਬੰਧਵਾਚਕ ਪੜਨਾਉਂ' ਅਤੇ ਏਹਨਾਂ ਤੋਂ ਬਣੇ ਹੋਏ 'ਵਿਸ਼ੇਸ਼ਣ' ਤੇ 'ਕਿਰਿਆ-ਵਿਸ਼ੇਸ਼ਣ' ਵੀ ਯੋਜਕਾਂ ਦਾ ਹੀ ਕੰਮ ਦਿੰਦੇ ਹਨ :-

'ਇਤਨਾ' ਆਟਾ ਗੁੰਨ੍ਹੋ, 'ਜਿਤਨਾ' ਸਾਰਿਆਂ ਨੂੰ ਪੂਰਾ ਹੋ ਜਾਏ।
ਉਹ 'ਇੱਨਾ' ਬਲਵਾਨ ਹੈ, 'ਜਿੱਨਾ' ਰਾਮਮੂਰਤੀ।
ਖੱਡ 'ਇੱਨੀ' ਡੂੰਘੀ ਹੈ, 'ਜਿੱਨਾ' ਪਹਾੜ ਉੱਚਾ ਹੈ।
'ਜੋ' ਦੇਂਦਾ ਹੈ, 'ਸੋ' ਲੈਂਦਾ ਹੈ।
'ਜਦ' ਬੋਲੋ, 'ਤਾਂ' ਸੱਚ ਹੀ ਬੋਲੋ।
'ਜੇਹਾ' ਕਰੋਗੇ, 'ਤੇਹਾ' ਭਰੋਗੇ।
'ਜਿੱਥੇ' ਜਾਓ, 'ਉੱਥੇ' ਸੇਵਾ ਹੀ ਕਰੋ।

ਅਭਿਆਸ

1. ਹੇਠਾਂ ਲਿਖੇ ਸਮਾਨ ਯੋਜਕਾਂ ਨੂੰ ਵਾਕਾਂ ਵਿੱਚ ਵਰਤੋ :-
   ਨਾਲੇ...ਨਾਲੇ, ਅਤੇ...ਵੀ, ਪਰ, ਸਗੋਂ, ਫਿਰ ਵੀ, ਤਾਹੀਓਂ, ਇਸ ਲਈ, ਜਾਂ, ਇਕੇ...ਇਕੇ, ਨਾ ਕਿ, ਨਹੀਂ ਤਾਂ, ਚਾਹੇ...ਚਾਹੇ।
2. ਹੇਠਾਂ ਲਿਖੇ ਵਾਕ-ਸਮੂਹਾਂ ਤੋਂ 'ਸੰਯੁਕਤ' ਵਾਕ ਬਣਾਓ :-
   (ੳ) ਰਾਜੂ ਫ਼ਾਰਸੀ ਜਾਣਦਾ ਹੈ। ਰਾਜੂ ਅਰਬੀ ਜਾਣਦਾ ਹੈ।
   (ਅ) ਤੋਤਾ ਗੱਲਾਂ ਕਰਦਾ ਹੈ। ਖੋਤਾ ਗੱਲਾਂ ਨਹੀਂ ਕਰਦਾ।
   (ੲ) ਧੋਬੀ ਆਇਆ। ਧੋਬੀ ਕੱਪੜੇ ਲੈ ਗਿਆ।
   (ਸ) ਤੁਸੀਂ ਇੱਕੋ ਚੀਜ਼ ਲੈ ਸਕਦੇ ਹੋ-ਇੱਕ ਅੰਬ ਲੈ ਸਕਦੇ ਹੋ, ਇੱਕ ਅਨਾਰ ਲੈ ਸਕਦੇ ਹੋ।
   (ਹ) ਤੂੰ ਮਿਹਨਤ ਕਰ। ਤੂੰ ਫੇਲ੍ਹ ਹੋ ਜਾਏਂਗਾ।
3. ਹੇਠਾਂ ਲਿਖੇ ਯੋਜਕਾਂ ਨੂੰ ਵਾਕਾਂ ਵਿੱਚ ਵਰਤੋ :-
   ਕਿ, ਜੁ, ਕਿਉਂਕਿ, ਇਸ ਲਈ...ਕਿ, ਤਾ ਕਿ, ਤਾਂ ਜੁ, ਮਤੇ, ਜੇ...ਤਾਂ, ਕਦੀ...ਤਾਂ, ਕਿਤੇ...ਤਾਂ, ਭਾਵੇਂ...ਫਿਰ ਵੀ, ਇੱਨਾ...ਜਿੱਨਾ, ਚਾਹੇ...ਤਾਂ ਵੀ, ਜਿਵੇਂ...ਤਿਵੇਂ, ਜਿੱਥੇ...ਉੱਥੇ, ਜਦ...ਤਾਂ।

# ਬਾਰ੍ਹਵਾਂ ਅਧਿਆਇ

## ਵਿਸਮਿਕਾਂ ਦੀ ਵੰਡ

ਪਿੱਛੇ ਪੰਨੇ 37 ਪੁਰ ਦੱਸਿਆ ਗਿਆ ਹੈ ਕਿ—

ਵਿਸਮਿਕ ਓਹ ਸ਼ਬਦ ਹਨ, ਜੋ ਮਨ ਦੇ ਉਛਾਲੇ ਜਾਂ ਵਲਵਲੇ ਕਰਕੇ ਬਦੋਬਦੀ ਮੂੰਹੋਂ ਨਿਕਲ ਜਾਣ; ਜਿਹਾ ਕਿ— ਅਫ਼ਸੋਸ! ਹਾਇ! ਹਾਇ ਹਾਇ! ਊਈ! ਆਹਾ! ਓਏ! ਦੂਰ! ਹੇ! ਨੀ!

ਹੁਣ ਇਹ ਦੱਸਿਆ ਜਾਂਦਾ ਹੈ ਕਿ ਸਾਰੇ ਵਿਸਮਿਕ, ਉਛਾਲੇ ਜਾਂ ਵਲਵਲੇ ਦੇ ਭੇਦ ਕਰਕੇ ਹੇਠਾਂ ਲਿਖੀਆਂ ਸ਼੍ਰੇਣੀਆਂ ਵਿੱਚ ਵੰਡੇ ਜਾ ਸਕਦੇ ਹਨ:—

| ਵਲਵਲਾ | ਵਿਸਮਿਕ |
|---|---|
| 1. ਅਸਚਰਜਤਾ— | ਵਾਹ! ਵਾਹਵਾ! ਆਹਾ! ਹੈਂ! ਹੈਂ ਹੈਂ! |
| 2. ਖ਼ੁਸ਼ੀ ਤੇ ਸ਼ਾਬਾਸ਼— | ਆਹਾ! ਬੱਲੇ! ਅਸ਼ਕੇ! ਸਦਕੇ! ਬਲਿਹਾਰ! ਵਾਰੀ! ਖ਼ੂਬ! ਸ਼ਾਬਾਸ਼! ਧੰਨ ਧੰਨ! ਜੈ ਜੈ! ਵਾਹ ਵਾਹ! |
| 3. ਦੁੱਖ-ਦਰਦ— | ਹਾਇ! ਹਾਇ ਹਾਇ! ਹਾ ਹਾ! ਹੈ ਹੈ! ਊਈ! ਅਈ! ਉਫ਼! ਅਫਸੋਸ! ਹਾਇ ਰੱਬਾ! ਹਾਇ ਓਏ! |
| 4. ਅਸੀਸ — | ਵੱਡੀ ਉਮਰ! ਦੇਹ ਅਰੋਗ! ਵਧੇਂ ਫੁੱਲੇਂ! |
| 5. ਫਿਟਕਾਰ — | ਦੂਰ! ਦੂਰ ਦੂਰ! ਫਿੱਟੇ ਮੂੰਹ! ਲੱਖ ਲਾਹਨਤ! |
| 6. ਸੰਬੋਧਨ — | ਓਏ! ਓ! ਹੇ! ਵੇ! ਨੀ! ਅੜਿਆ! ਅੜੀਏ! |

### ਅਭਿਆਸ

1. ਦੱਸੋ, ਵਿਸਮਿਕ ਕਿਹਨੂੰ ਆਖਦੇ ਹਨ?
2. ਵਿਸਮਿਕ ਕਿੰਨੇ ਤੇ ਕਿਸ ਕਿਸ ਪਰਕਾਰ ਦੇ ਹਨ? ਉਦਾਹਰਣ ਵੀ ਦਿਓ।
3. ਹੇਠਾਂ ਲਿਖੇ ਵਿਸਮਿਕਾਂ ਨੂੰ ਵਾਕਾਂ ਵਿੱਚ ਵਰਤੋ ਤੇ ਦੱਸੋ ਕਿ ਇਹ ਕਿਸ ਕਿਸ ਭਾਵ ਨੂੰ ਪ੍ਰਗਟ ਕਰਦੇ ਹਨ:—
   ਹੇ! ਨੀ! ਹਾਇ! ਵਾਹ! ਦੂਰ! ਹੈਂ! ਊਈ! ਆਹਾ!

# ਤੇਰੁਵਾਂ ਅਧਿਆਇ

## ਪਦ-ਵੰਡ

ਕਿਸੇ ਸ਼ਬਦ ਦਾ ਪਰਕਾਰ, ਰੂਪ-ਭੇਦ ਤੇ ਵਾਕ ਵਿੱਚਲੇ ਹੋਰਨਾਂ ਸ਼ਬਦਾਂ ਨਾਲ ਉਸ ਦਾ 'ਸੰਬੰਧ' ਦੱਸਣ ਨੂੰ ਉਸ ਦੀ ਪਦ-ਵੰਡ ਕਰਨਾ ਆਖਦੇ ਹਨ, ਜਿਸ ਦੇ ਨੇਮ ਤੇ ਨਮੂਨੇ ਇਸ ਪਰਕਾਰ ਹਨ :–

## (1) ਸੰਗਿਆਂ ਦੀ ਪਦ-ਵੰਡ

(ੳ) ਨਾਉਂ ਦੀ ਪਦ-ਵੰਡ ਕਰਨ ਵਿੱਚ ਉਸ ਦਾ ਪਰਕਾਰ, ਲਿੰਗ, ਵਚਨ, ਕਾਰਕ ਤੇ ਕਾਰਕਰੂਪ ਦੱਸ ਕੇ ਵਾਕ ਦੇ ਹੋਰਨਾਂ ਸ਼ਬਦਾਂ ਨਾਲ ਉਸ ਦਾ ਸੰਬੰਧ ਦੱਸਿਆ ਜਾਂਦਾ ਹੈ।

(ਅ) ਪੜਨਾਉਂ ਦੀ ਪਦ-ਵੰਡ ਕਰਨ ਵਿੱਚ ਉਸ ਦਾ ਪਰਕਾਰ, ਪੁਰਖ, ਲਿੰਗ, ਵਚਨ, ਕਾਰਕ ਤੇ ਕਾਰਕਰੂਪ ਦੱਸ ਕੇ ਉਹਦਾ 'ਅਗਰਗਾਮੀ' ਅਤੇ ਵਾਕ ਦੇ ਹੋਰਨਾਂ ਸ਼ਬਦਾਂ ਨਾਲ ਉਹਦਾ ਸੰਬੰਧ ਦੱਸਿਆ ਜਾਂਦਾ ਹੈ।

(ੲ) ਵਿਸ਼ੇਸ਼ਣ ਦੀ ਪਦ-ਵੰਡ ਕਰਨ ਵਿੱਚ ਉਸ ਦਾ ਪਰਕਾਰ, (ਗੁਣਵਾਚਕ ਹੋਵੇ, ਤਾਂ ਅਵਸਥਾ ਵੀ), ਲਿੰਗ, ਵਚਨ, ਕਾਰਕ ਤੇ ਕਾਰਕਰੂਪ ਦੱਸ ਕੇ ਉਹਦਾ 'ਵਿਸ਼ੇਸ਼' ਦੱਸਿਆ ਜਾਂਦਾ ਹੈ। ਸੋ–

ਵਾਕ—ਕਾਕਾ ! ਮੈਂ ਤੈਨੂੰ ਭਲਕੇ ਦੋ ਨਵੇਂ ਰੁਮਾਲ ਦਿਆਂਗਾ ਤੇ ਕੁਝ ਮਠਿਆਈ ਵੀ।

ਪਦ-ਵੰਡ :–

ਕਾਕਾ—ਨਾਉਂ, ਜਾਤੀਵਾਚਕ, ਪੁਲਿੰਗ, ਇੱਕਵਚਨ, ਸੰਬੋਧਨ ਕਾਰਕ, ਸੰਬੋਧਨੀ ਰੂਪ।

ਮੈਂ—ਪੜਨਾਉਂ, ਪੁਰਖਵਾਚਕ, ਉੱਤਮ ਪੁਰਖ, ਪੁਲਿੰਗ, ਇੱਕਵਚਨ;

ਕਰਤਾ ਕਾਰਕ, ਸਾਧਾਰਣ ਰੂਪ; ਕਿਰਿਆ 'ਦਿਆਂਗਾ' ਦਾ ਕਰਤਾ ਹੈ।

ਤੈ—ਪੜਨਾਂਉਂ, ਪੁਰਖਵਾਚਕ, ਮੱਧਮ ਪੁਰਖ, ਪੁਲਿੰਗ, ਇੱਕਵਚਨ, ਕਰਮ ਕਾਰਕ, ਸੰਬੰਧਕੀ ਰੂਪ; ਕਿਰਿਆ 'ਦਿਆਂਗਾ' ਦਾ ਕਰਮ ਹੈ।

ਨੂੰ—ਸੰਬੰਧਕ।

ਭਲਕੇ- ਕਿਰਿਆ- ਵਿਸ਼ੇਸ਼ਣ। (ਕੰਮ ਦਾ ਸਮਾਂ ਦੱਸਦਾ ਹੈ)।

ਦੋ—ਵਿਸ਼ੇਸ਼ਣ, ਸੰਖਿਅਕ (ਸਾਧਾਰਣ), ਪੁਲਿੰਗ, ਬਹੁਵਚਨ, ਕਰਮ ਕਾਰਕ, ਸਾਧਾਰਣ ਰੂਪ; ਲਿੰਗ, ਵਚਨ, ਕਾਰਕ ਤੇ ਕਾਰਕਰੂਪ ਕਰਕੇ ਆਪਣੇ ਵਿਸ਼ੇਸ਼ 'ਰੁਮਾਲ' ਅਨੁਸਾਰ ਹੈ—

ਨਵੇਂ—ਵਿਸ਼ੇਸ਼ਣ, ਗੁਣਵਾਚਕ (ਸਾਧਾਰਣ ਅਵਸਥਾ), ਪੁਲਿੰਗ, ਬਹੁਵਚਨ, ਸਾਧਾਰਣ ਰੂਪ; ਲਿੰਗ, ਵਚਨ, ਕਾਰਕ ਤੇ ਕਾਰਕਰੂਪ ਕਰਕੇ ਆਪਣੇ ਵਿਸ਼ੇਸ਼ 'ਰੁਮਾਲ' ਅਨੁਸਾਰ ਹੈ।

ਰੁਮਾਲ—ਨਾਂਉਂ, ਜਾਤੀਵਾਚਕ, ਪੁਲਿੰਗ, ਬਹੁਵਚਨ, ਕਰਮ ਕਾਰਕ, ਸਾਧਾਰਣ ਰੂਪ; ਕਿਰਿਆ 'ਦਿਆਂਗਾ' ਦਾ ਕਰਮ ਹੈ।

ਦਿਆਂਗਾ—ਕਿਰਿਆ।

ਤੇ......ਵੀ-ਯੋਜਕ ਹੈ, ਜੋ ਦੋ ਵਾਕਾਂ ('ਮੈਂ ਤੈਨੂੰ ਭਲਕੇ ਦੋ ਨਵੇਂ ਰੁਮਾਲ ਦਿਆਂਗਾ ਤੇ 'ਮੈਂ ਤੈਨੂੰ ਭਲਕੇ ਕੁਝ ਮਠਿਆਈ ਦਿਆਂਗਾ') ਨੂੰ ਜੋੜਦਾ ਹੈ।

ਕੁਝ—ਵਿਸ਼ੇਸ਼ਣ, ਮਿਣਤੀਵਾਚਕ, ਇਸਤ੍ਰੀ ਲਿੰਗ, ਇੱਕਵਚਨ, ਕਰਮ ਕਾਰਕ, ਸਾਧਾਰਣ ਰੂਪ; ਲਿੰਗ, ਵਚਨ, ਕਾਰਕ ਤੇ ਕਾਰਕਰੂਪ ਕਰਕੇ ਆਪਣੇ ਵਿਸ਼ੇਸ਼ 'ਮਠਿਆਈ' ਅਨੁਸਾਰ ਹੈ।

ਮਠਿਆਈ—ਨਾਂਉਂ, ਪਦਾਰਥਵਾਚਕ, ਇਸਤ੍ਰੀ ਲਿੰਗ, ਇੱਕਵਚਨ, ਕਰਮ ਕਾਰਕ, ਸਾਧਾਰਣ ਰੂਪ; ਕਿਰਿਆ 'ਦਿਆਂਗਾ' ਦਾ ਕਰਮ ਹੈ।

# (2) ਕਿਰਿਆ ਦੀ ਪਦਵੰਡ

ਕਿਰਿਆ ਦੀ ਪਦਵੰਡ ਕਰਨ ਵਿੱਚ ਉਹਨੂੰ 'ਕਿਰਿਆ' ਕਹਿ ਕੇ ਉਸ ਦੇ ਸੰਬੰਧ ਵਿੱਚ ਹੇਠਾਂ ਲਿਖੀਆਂ ਛੇ ਗੱਲਾਂ ਦੱਸਣੀਆਂ ਚਾਹੀਦੀਆਂ ਹਨ :-

(1) ਪਰਕਾਰ (ਅਕਰਮਕ ਹੈ, ਸਕਰਮਕ ਹੈ ਜਾਂ ਦੁਕਰਮਕ) ।
(2) ਵਾਚ (ਕਰਤ੍ਰੀਵਾਚ ਹੈ ਜਾਂ ਕਰਮਵਾਚ) ।
(3) ਕਾਲ (ਭੂਤ ਕਾਲ ਹੈ, ਵਰਤਮਾਨ ਕਾਲ ਜਾਂ ਭਵਿੱਖਤ) ।
(4) ਕਾਲ-ਭੇਦ (ਅਨਿਸਚਿਤ ਭੂਤ ਹੈ ਜਾਂ ਸਮੀਪੀ ਭੂਤ, ਆਦਿ) ।
(5) ਲਿੰਗ, ਵਚਨ ਤੇ ਪੁਰਖ ।
(6) ਮੇਲ (ਕਰਤ੍ਰੀ ਮੇਲ ਹੈ, ਕਰਮਣੀ ਮੇਲ, ਜਾਂ ਸੁਤੰਤਰ ਮੇਲ) ।

ਉਦਾਹਰਣ

(1) ਵਾਕ-ਮੈਂ ਨਿੱਤ ਸੈਰ ਨੂੰ ਜਾਂਦਾ ਹਾਂ ।

ਜਾਂਦਾ ਹਾਂ-

ਕਿਰਿਆ, ਅਕਰਮਕ, ਕਰਤ੍ਰੀਵਾਚ, ਵਰਤਮਾਨ ਕਾਲ, ਪੁਲਿੰਗ, ਇੱਕਵਚਨ, ਉੱਤਮ ਪੁਰਖ, ਕਰਤ੍ਰੀ ਮੇਲ; ਕਿਉਂਕਿ ਇਸ ਦਾ ਰੂਪ ਕਰਤਾ 'ਮੈਂ' ਅਨੁਸਾਰ ਹੈ ।

(2) ਵਾਕ-ਮੁੰਡਿਆਂ ਨੇ ਅਖ਼ਬਾਰ ਪੜ੍ਹੀ ।

ਪੜ੍ਹੀ-

ਕਿਰਿਆ, ਸਕਰਮਕ, ਕਰਤ੍ਰੀਵਾਚ, ਭੂਤ ਕਾਲ, ਅਨਿਸਚਿਤ ਭੂਤ ਕਾਲ, ਇਸਤ੍ਰੀ ਲਿੰਗ, ਇੱਕਵਚਨ, ਅਨਜ ਪੁਰਖ, ਕਰਮਣੀ ਮੇਲ; ਕਿਉਂਕਿ ਇਸ ਦਾ ਰੂਪ ਕਰਮ 'ਅਖ਼ਬਾਰ' ਅਨੁਸਾਰ ਹੈ ।

(3) ਵਾਕ-ਚੋਰ ਥਾਂ ਪੁਰ ਹੀ ਫੜਿਆ ਗਿਆ ਸੀ ।

ਫੜਿਆ ਗਿਆ ਸੀ-

ਕਿਰਿਆ, ਸਕਰਮਕ, ਕਰਮਵਾਚ, ਭੂਤ ਕਾਲ, ਪੂਰਣ ਭੂਤ ਕਾਲ, ਪੁਲਿੰਗ, ਇੱਕਵਚਨ, ਅਨਜ ਪੁਰਖ, ਕਰਤ੍ਰੀ ਮੇਲ; ਕਿਉਂਕਿ ਇਸ ਦਾ ਰੂਪ ਵਿਆਕਰਣਿਕ ਕਰਤਾ 'ਚੋਰ' ਅਨੁਸਾਰ ਹੈ ।

(4) ਵਾਕ—ਗਿੱਦੜਾਂ ਨੇ ਭੇਡਾਂ ਨੂੰ ਮਾਰ ਦਿੱਤਾ।

ਮਾਰ ਦਿੱਤਾ—

ਕਿਰਿਆ, ਸਕਰਮਕ, ਕਰਤ੍ਰੀਵਾਚ, ਭੂਤ ਕਾਲ, ਅਨਿਸਚਿਤ ਭੂਤ ਕਾਲ, ਪੁਲਿੰਗ, ਇੱਕਵਚਨ, ਅਨਜ ਪੁਰਖ, ਸੁਤੰਤਰ ਮੇਲ; ਕਿਉਂਕਿ ਇਹਦਾ ਰੂਪ ਨਾ ਕਰਤਾ 'ਗਿੱਦੜਾਂ' ਅਨੁਸਾਰ ਹੈ, ਤੇ ਨਾ ਕਰਮ 'ਭੇਡਾਂ' ਅਨੁਸਾਰ।

(5) ਵਾਕ-ਰਾਮ ਨੂੰ ਸਮੁੰਦਰ ਵਿੱਚ ਤਰਨਾ ਆਉਂਦਾ ਹੈ।

ਆਉਂਦਾ ਹੈ—

ਕਿਰਿਆ, ਅਕਰਮਕ, ਕਰਤ੍ਰੀਵਾਚ, ਵਰਤਮਾਨ ਕਾਲ, ਪੁਲਿੰਗ, ਇੱਕਵਚਨ, ਅਨਜ ਪੁਰਖ, ਕਰਤ੍ਰੀ ਮੇਲ; ਕਿਉਂਕਿ ਇਸ ਦਾ ਰੂਪ ਕਰਤਾ 'ਤਰਨਾ' ਅਨੁਸਾਰ ਹੈ।

(6) ਵਾਕ—ਅਕਬਰ ਇੱਕ ਪਾਤਸ਼ਾਹ ਸੀ।

ਸੀ—

ਕਿਰਿਆ, ਅਕਰਮਕ (ਅਪੂਰਣ, ਸੰਸਰਗੀ), ਕਰਤ੍ਰੀਵਾਚ, ਭੂਤ ਕਾਲ, ਅਨਿਸਚਿਤ ਭੂਤ ਕਾਲ, ਪੁਲਿੰਗ, ਇੱਕਵਚਨ, ਅਨਜ ਪੁਰਖ, ਕਰਤ੍ਰੀ ਮੇਲ; ਕਿਉਂਕਿ ਇਸ ਦਾ ਰੂਪ ਕਰਤਾ 'ਅਕਬਰ' ਅਨੁਸਾਰ ਹੈ; ਤੇ 'ਇੱਕ ਪਾਤਸ਼ਾਹ' ਇਸ ਦਾ 'ਪੂਰਕ' ਹੈ।

(7) ਭੈਣਾਂ ਨੇ ਭਰਾਵਾਂ ਨੂੰ ਖ਼ਤ ਲਿਖਣਾ ਹੈ।

ਹੈ—

ਕਿਰਿਆ, ਅਕਰਮਕ, (ਅਪੂਰਣ, ਸੰਸਰਗੀ), ਕਰਤ੍ਰੀਵਾਚ, ਵਰਤਮਾਨ ਕਾਲ, ਪੁਲਿੰਗ, ਇੱਕਵਚਨ, ਅਨਜ ਪੁਰਖ, ਕਰਤ੍ਰੀ ਮੇਲ; ਕਿਉਂਕਿ ਇਸ ਦਾ ਰੂਪ ਕਰਤਾ 'ਲਿਖਣਾ' ਦੇ ਅਨੁਸਾਰ ਹੈ; ਤੇ 'ਭੈਣਾਂ ਨੇ ਭਰਾਵਾਂ ਨੂੰ ਖ਼ਤ', ਇਹ ਸਾਰਾ ਹੀ, ਇਸ ਦਾ ਪੂਰਕ ਹੈ, ਜਿਸ ਵਿੱਚ 'ਭੈਣਾਂ ਨੇ' ਭਾਵਾਰਥ 'ਲਿਖਣਾ' ਦਾ 'ਕਰਤਾ' ਹੈ ਅਤੇ 'ਭਰਾਵਾਂ ਨੂੰ' ਤੇ 'ਖ਼ਤ', ਦੋਵੇਂ, ਭਾਵਾਰਥ ਦੇ 'ਕਰਮ' ਹਨ।

## (3) ਅੱਵਿਆਂ ਦੀ ਪਦ-ਵੰਡ

ਕਿਸੇ 'ਅੱਵਿਆ' ਦੀ ਪਦਵੰਡ ਕਰਨ ਵਿੱਚ ਉਹਨੂੰ ਅੱਵਿਆ ਕਹਿ ਕੇ ਪਹਿਲਾਂ ਉਹਦਾ ਪਰਕਾਰ ਤੇ ਉਪ-ਪਰਕਾਰ ਦੱਸੋ; ਅਤੇ ਫਿਰ ਕੁਝ ਲੋੜੀਂਦੀ ਜੇਹੀ ਵਿਆਖਿਆ ਵੀ ਕਰੋ; ਜਿਹਾ ਕਿ—

(1) ਵਾਕ—ਗੱਡੀ ਹੁਣੇ ਆਈ ਹੈ।

ਹੁਣੇ—ਅੱਵਿਆ, ਕਿਰਿਆ-ਵਿਸ਼ੇਸ਼ਣ, ਕਾਲਵਾਚਕ, ਸਾਧਾਰਣ ਅਵਸਥਾ; ਕਿਰਿਆ 'ਆਈ ਹੈ' ਇਸ ਦਾ 'ਵਿਸ਼ੇਸ਼' ਹੈ, ਤੇ ਇਹ ਕਿਰਿਆ 'ਆਈ ਹੈ' ਦਾ ਸਮਾਂ ਦੱਸਣ ਵਾਲਾ 'ਵਿਸ਼ੇਸ਼ਣ' ਹੈ।

(2) ਵਾਕ--ਰਾਮ ਕਿਉਂ ਰੋਂਦਾ ਹੈ?

ਕਿਉਂ—ਅੱਵਿਆ, ਕਿਰਿਆ-ਵਿਸ਼ੇਸ਼ਣ, ਕਾਰਣਵਾਚਕ, ਪ੍ਰਸ਼ਨਿਕ ਅਵਸਥਾ; ਕਿਰਿਆ 'ਰੋਂਦਾ ਹੈ' ਇਸ ਦਾ 'ਵਿਸ਼ੇਸ਼' ਹੈ, ਤੇ ਇਹ ਕਿਰਿਆ 'ਰੋਂਦਾ ਹੈ' ਦਾ ਕਾਰਣ ਪੁੱਛਣ ਵਾਲਾ 'ਵਿਸ਼ੇਸ਼ਣ' ਹੈ।

(3) ਵਾਕ—ਜਿੱਥੇ ਤੂੰ ਕਹੇਂਗਾ, ਮੈਂ ਚਲਾ ਜਾਵਾਂਗਾ।

ਜਿੱਥੇ—ਅੱਵਿਆ, ਕਿਰਿਆ-ਵਿਸ਼ੇਸ਼ਣ, ਸਥਾਨਵਾਚਕ, ਯੋਜਕੀ ਅਵਸਥਾ; ਕਿਰਿਆ 'ਚਲਾ ਜਾਵਾਂਗਾ' ਇਸ ਦਾ 'ਵਿਸ਼ੇਸ਼' ਹੈ, ਤੇ ਇਹ ਕਿਰਿਆ 'ਚਲਾ ਜਾਵਾਂਗਾ' ਦਾ ਥਾਉਂ ਦੱਸਣ ਵਾਲਾ 'ਵਿਸ਼ੇਸ਼ਣ' ਹੈ; ਨਾਲੇ ਇਹ ਦੁਹਾਂ ਵਾਕਾਂ ਨੂੰ ਜੋੜਦਾ ਵੀ ਹੈ।

(4) ਵਾਕ—ਬਰਫ਼ ਬਹੁਤ ਠੰਢੀ ਹੁੰਦੀ ਹੈ।

ਬਹੁਤ—ਅੱਵਿਆ, ਕਿਰਿਆ-ਵਿਸ਼ੇਸ਼ਣ ਪਰਿਮਾਣਵਾਚਕ, ਸਾਧਾਰਣ ਅਵਸਥਾ; ਵਿਸ਼ੇਸ਼ਣ 'ਠੰਢੀ' ਇਸ ਦਾ 'ਵਿਸ਼ੇਸ਼' ਹੈ, ਤੇ ਇਹ ਵਸ਼ੇਸ਼ਣ 'ਠੰਢੀ' ਦਾ 'ਵਿਸ਼ੇਸ਼ਣ' ਹੋਣ ਕਰਕੇ 'ਕਿਰਿਆ-ਵਿਸ਼ੇਸ਼ਣ' ਹੈ।

(5) ਵਾਕ—ਕੋਇਲ ਬਹੁਤ ਉੱਚਾ ਗਾਉਂਦੀ ਹੈ।

ਬਹੁਤ—ਅੱਵਿਆ, ਕਿਰਿਆ-ਵਿਸ਼ੇਸ਼ਣ, ਪਰਿਮਾਣਵਾਚਕ, ਸਾਧਾਰਣ ਅਵਸਥਾ; ਕਿਰਿਆ-ਵਿਸ਼ੇਸ਼ਣ 'ਉੱਚਾ' ਇਸ ਦਾ 'ਵਿਸ਼ੇਸ਼'

ਹੈ, ਤੇ ਇਹ ਇੱਕ ਹੋਰ ਕਿਰਿਆ-ਵਿਸ਼ੇਸ਼ਣ 'ਉੱਚਾ' ਦਾ 'ਵਿਸ਼ੇਸ਼ਣ' ਹੋਣ ਕਰਕੇ ਕਿਰਿਆ-ਵਿਸ਼ੇਸ਼ਣ ਹੈ।

(6) ਰਾਮ ਨੇ ਰਾਵਣ ਨੂੰ ਤੀਰ ਨਾਲ ਮਾਰਿਆ।

ਨੇ—ਅੱਵਿਆ, ਸੰਬੰਧਕ, ਪੂਰਣ; ਇਹ ਦਾ ਸੰਬੰਧੀ ਨਾਉਂ 'ਰਾਮ' ਹੈ, ਜੋ ਕਿਰਿਆ 'ਮਾਰਿਆ' ਦਾ ਕਰਤਾ ਹੈ; ਤੇ ਇਹ ਕਰਤਾ ਕਾਰਕ ਦੀ 'ਵਿਭਕਤੀ' ਹੈ।

ਨੂੰ-ਅੱਵਿਆ, ਸੰਬੰਧਕ, ਪੂਰਣ; ਇਸ ਦਾ ਸੰਬੰਧੀ ਨਾਉਂ 'ਰਾਵਣ' ਹੈ, ਜੋ ਕਿਰਿਆ 'ਮਾਰਿਆ' ਦਾ 'ਕਰਮ' ਹੈ; ਤੇ ਇਹ ਕਰਮ ਕਾਰਕ ਦੀ 'ਵਿਭਕਤੀ' ਹੈ।

(7) ਰਾਮ ਤੇ ਸ਼ਾਮ ਨੇ ਰੋਟੀ ਖਾਧੀ।

ਤੇ—ਅੱਵਿਆ, ਯੋਜਕ, ਸਮਾਨ ਯੋਜਕ (ਸਮੁੱਚੀ); ਇਹ ਦੋ ਸੁਤੰਤਰ ਵਾਕਾਂ (ਰਾਮ ਨੇ ਰੋਟੀ ਖਾਧੀ। ਸ਼ਾਮ ਨੇ ਰੋਟੀ ਖਾਧੀ।) ਨੂੰ ਜੋੜ ਕੇ ਇੱਕੋ 'ਸੰਯੁਕਤ ਵਾਕ' ਬਣਾਉਂਦਾ ਹੈ।

(8) ਤੂੰ ਘਰ ਰਹੁ ਜਾਂ ਬਾਹਰ ਜਾ।

ਜਾਂ—ਅੱਵਿਆ, ਯੋਜਕ, ਸਮਾਨ ਯੋਜਕ (ਵਿਕਲਪੀ); ਇਹ ਦੋ ਵਾਕਾਂ (ਤੂੰ ਘਰ ਰਹੁ। ਤੂੰ ਬਾਹਰ ਜਾ।) ਨੂੰ ਜੋੜ ਕੇ ਇੱਕੋ ਸੰਯੁਕਤ ਵਾਕ ਬਣਾਉਂਦਾ ਹੈ।

## ਅਭਿਆਸ

ਇਨ੍ਹਾਂ ਵਾਕਾਂ ਦੇ ਹਰ ਇਕ ਸ਼ਬਦ ਦੀ ਪਦ-ਵੰਡ ਕਰੋ :—

ਕੁੱਤੇ ਨੇ ਦੌੜ ਕੇ ਸਹੇ ਨੂੰ ਫੜ ਲਿਆ। ਹੁਣ ਬੰਦੂਕ ਨਾਲ ਉੱਡਦਾ ਪੰਛੀ ਵੀ ਮਾਰ ਲਈਦਾ ਹੈ। ਰਾਵਣ ਰਾਮ ਦੇ ਹੱਥੋਂ ਮਾਰਿਆ ਗਿਆ। ਅੰਬ ਮਿੱਠੇ ਹੁੰਦੇ ਹਨ। ਲੂਲ੍ਹੇ ਤੋਂ ਦੌੜਿਆ ਨਹੀਂ ਜਾਂਦਾ। ਸਾਨੂੰ ਉੱਥੇ ਜਾਣਾ ਹੀ ਪੈਂਦਾ ਹੈ। ਬਿੱਲੀ ਕੁੱਤੇ ਤੋਂ ਡਰਦੀ ਹੈ। ਗਊ ਨੂੰ ਰੁੱਖ ਹੇਠਾਂ ਬੰਨ੍ਹ ਦਿਓ।

# ਚੌਧਵਾਂ ਅਧਿਆਇ

(ਵਾਕ-ਵੰਡ)

## (1) ਵਾਕਾਂ ਦੇ ਭੇਦ

ਪਿੱਛੇ ਪੰਨੇ 9 ਤੇ 10 ਪੁਰ 'ਮੁੱਢਲੀ ਵਾਕ-ਵੰਡ' ਵਿੱਚ ਦਿੱਤੇ ਗਏ ਸਾਰੇ ਵਾਕਇੱਕੋ ਕਿਰਿਆ ਵਾਲੇ ਹਨ, ਜਿਨ੍ਹਾਂ ਨੂੰ ਸਾਧਾਰਣ ਵਾਕ ਆਖਦੇ ਹਨ। ਅਤੇ–

ਫਿਰ ਯਾਰ੍ਹਵੇਂ ਅਧਿਆਇ ਦੇ ਪੰਨੇ 160 ਪੁਰ ਦੱਸਿਆ ਗਿਆ ਹੈ ਕਿ ਯੋਜਕਾਂ ਦੀ ਸਹਾਇਤਾ ਨਾਲ ਜੁੜੇ ਹੋਏ ਮਹਾਨ ਵਾਕ ਦੋ ਤਰ੍ਹਾਂ ਦੇ ਹੁੰਦੇ ਹਨ–ਇੱਕ ਸੰਯੁਕਤ; ਤੇ ਦੂਜੇ ਮਿਸ਼ਰਿਤ। ਸੋ–

ਬਣਾਵਟ ਅਨੁਸਾਰ ਸਾਰੇ ਵਾਕ ਤਿੰਨ ਪਰਕਾਰ ਦੇ ਹੋਏ, ਜਿਨ੍ਹਾਂ ਦੇ ਨੰਬਰ, ਨਾਉਂ, ਲੱਛਣ ਤੇ ਉਦਾਹਰਣ ਇਸ ਪਰਕਾਰ ਹਨ :–

(1) ਜਿਸ ਵਾਕ ਵਿੱਚ ਕੇਵਲ ਇੱਕ ਹੀ ਕਿਰਿਆ ਹੋਵੇ, ਉਹਨੂੰ ਸਾਧਾਰਣ ਵਾਕ ਆਖਦੇ ਹਨ; ਜਿਹਾ ਕਿ–ਫ਼ੌਜੀ ਬੜੇ ਦਲੇਰ ਹੁੰਦੇ ਹਨ। ਸ਼ੇਰ ਨੇ ਲੇਲੇ ਨੂੰ ਫੜ ਲਿਆ। ਧਰਤੀ ਗੋਲ ਹੈ।

(2) ਕਿਸੇ ਸਮਾਨ ਯੋਜਕ ਦੁਆਰਾ ਦੋ ਸੁਤੰਤਰ ਵਾਕਾਂ ਨੂੰ ਜੋੜ ਕੇ ਜਿਹੜਾ ਇੱਕੋ ਵਾਕ ਬਣਾਇਆ ਜਾਵੇ, ਉਹਨੂੰ ਸੰਯੁਕਤ ਵਾਕ ਆਖਦੇ ਹਨ; ਜਿਹਾ ਕਿ–ਰਾਮ ਤੇ ਸ਼ਾਮ ਨੇ ਰੋਟੀ ਖਾਧੀ। ਤੋਤਾ ਗੱਲਾਂ ਕਰਦਾ ਹੈ, ਪਰ ਖੋਤਾ ਨਹੀਂ।

(3) ਕਿਸੇ ਅਧੀਨ ਯੋਜਕ ਦੁਆਰਾ ਦੋ ਆਮ ਵਾਕਾਂ ਨੂੰ ਜੋੜ ਕੇ ਜਿਹੜਾ ਇੱਕੋ ਵਾਕ ਬਣਾਇਆ ਜਾਵੇ, ਉਹਨੂੰ ਮਿਸ਼ਰਿਤ ਵਾਕ ਆਖਦੇ ਹਨ; ਜਿਹਾ ਕਿ–ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ। ਜੇ ਤੂੰ ਮਿਹਨਤ ਕਰਦਾ, ਤਾਂ ਪਾਸ ਹੋ ਜਾਂਦਾ।

(4) ਜਿਨ੍ਹਾਂ ਸਾਧਾਰਣ ਵਾਕਾਂ ਦੇ ਮਿਲਾਪ ਥੀਂ ਕੋਈ 'ਸੰਯੁਕਤ' ਜਾਂ 'ਮਿਸਰਿਤ' ਵਾਕ ਬਣੇ, ਓਹਨਾਂ ਨੂੰ ਉਪਵਾਕ ਆਖਦੇ ਹਨ, ਜੋ ਤਿੰਨ ਪਰਕਾਰ ਦੇ ਹਨ :—

(ੳ) ਜਿਨ੍ਹਾਂ ਸੁਤੰਤਰ ਵਾਕਾਂ ਦੇ ਮਿਲਾਪ ਥੀਂ ਕੋਈ 'ਸੰਯੁਕਤ ਵਾਕ' ਬਣੇ, ਓਹ **ਸਮਾਨ ਉਪਵਾਕ** ਅਖਵਾਂਦੇ ਹਨ; ਜਿਹਾ ਕਿ— 'ਰਾਮ ਅਤੇ ਸ਼ਾਮ ਨੇ ਰੋਟੀ ਖਾਧੀ।' ਵਿੱਚ 'ਰਾਮ ਨੇ ਰੋਟੀ ਖਾਧੀ।' ਤੇ 'ਸ਼ਾਮ ਨੇ ਰੋਟੀ ਖਾਧੀ।' ਦੋਵੇਂ 'ਸਮਾਨ ਉਪਵਾਕ' ਹਨ।

(ਅ) ਕਿਸੇ 'ਮਿਸਰਿਤ ਵਾਕ' ਵਿੱਚ ਜਿਹੜਾ ਉਪਵਾਕ ਕਿਸੇ ਹੋਰ ਉਪਵਾਕ ਦਾ 'ਅੰਗ' ਜਾਂ 'ਹਿੱਸਾ' ਬਣ ਜਾਵੇ, ਉਹਨੂੰ **ਅਧੀਨ ਉਪਵਾਕ** ਆਖਦੇ ਹਨ; ਅਤੇ—

(ੲ) ਕਿਸੇ ਮਿਸਰਤਿ ਵਾਕ ਵਿੱਚ ਜਿਸ ਉਪਵਾਕ ਦੇ ਅਧੀਨ ਕੋਈ ਹੋਰ ਉਪਵਾਕ ਹੋਵੇ, ਉਹਨੂੰ **ਪਰਧਾਨ ਉਪਵਾਕ** ਕਿਹਾ ਜਾਂਦਾ ਹੈ; ਜਿਹਾ ਕਿ—'ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ।' ਵਿੱਚ 'ਸਭ ਜਾਣਦੇ ਹਨ।' ਪਰਧਾਨ ਉਪਵਾਕ ਹੈ, ਤੇ 'ਪੜ੍ਹਨਾ ਚੰਗਾ ਕੰਮ ਹੈ।' ਅਧੀਨ ਉਪਵਾਕ।

### ਅਭਿਆਸ

1. ਸਾਧਾਰਣ ਵਾਕ ਕਿਹਨੂੰ ਕਹਿੰਦੇ ਹਨ, ਸੰਯੁਕਤ ਵਾਕ ਕਿਹਨੂੰ, ਤੇ ਮਿਸਰਿਤ ਵਾਕ ਕਿਹਨੂੰ ? ਉਦਾਹਰਣ ਵੀ ਦਿਓ।
2. ਉਪਵਾਕ ਕਿਹਨੂੰ ਕਹਿੰਦੇ ਹਨ, ਸਮਾਨ ਉਪਵਾਕ ਕਿਹਨੂੰ ?, ਅਧੀਨ ਉਪਵਾਕ ਕਿਹਨੂੰ, ਤੇ ਪਰਧਾਨ ਉਪਵਾਕ ਕਿਹਨੂੰ ? ਉਦਾਹਰਣ ਦੇ ਕੇ ਸਪੱਸ਼ਟ ਕਰੋ।
3. ਹੇਠਾਂ ਲਿਖੇ ਵਾਕਾਂ ਦੇ ਉਪਵਾਕ ਨਿਖੇੜੋ ਤੇ ਸਭ ਦੇ ਨਾਉਂ ਵੀ ਦੱਸੋ :—

ਫ਼ਕੀਰ ਨਾਲੇ ਮੰਗਦਾ ਹੈ ਨਾਲੇ ਘੂਰਦਾ ਹੈ।
ਤੋਤਾ ਗੱਲਾਂ ਕਰਦਾ ਹੈ, ਪਰ ਖੋਤਾ ਨਹੀਂ।
ਜੇ ਤੂੰ ਕਿਸੇ ਦਾ ਬੁਰਾ ਨਹੀਂ ਚਿਤਵੇਂਗਾ, ਤਾਂ ਸੁਖ ਪਾਏਂਗਾ।
ਕਿਤੇ ਰਾਤ ਭਰ ਜਾਗਣਾ ਪਵੇ, ਤਾਂ ਉਹਨੂੰ ਹੋਸ਼ ਆ ਜਾਵੇ।

# (2) ਵਾਕਾਂ ਦੇ ਮੁੱਖ ਅੰਗ

(1) ਰਾਮ ਹੱਸਿਆ।
(2) ਰਾਮ ਨੇ ਰਾਵਣ ਨੂੰ ਮਾਰਿਆ।
(3) ਰਾਜੇ ਨੇ ਸਾਨੂੰ ਇਨਾਮ ਦਿੱਤਾ।
(4) ਗੁੜ ਮਿੱਠਾ ਹੁੰਦਾ ਹੈ।
(5) ਲੋਕਾਂ ਨੇ ਪੰਡਿਤ ਜੀ ਨੂੰ ਪਰਧਾਨ ਚੁਣ ਲਿਆ।

ਵੇਖੋ ! ਪਹਿਲੇ ਵਾਕ ਵਿੱਚ 'ਰਾਮ' ਕਰਤਾ ਹੈ ਤੇ 'ਹੱਸਿਆ' ਅਕਰਮਕ ਕਿਰਿਆ; ਪਰ ਜਦ ਤਕ ਏਹ ਦੋਵੇਂ ਅੰਗ ਇਕੱਠੇ ਨਾ ਹੋਣ, ਗੱਲ ਪੂਰੀ ਨਹੀਂ ਹੁੰਦੀ; ਇਸ ਲਈ ਏਹਨਾਂ ਦੁਹਾਂ ਅੰਗਾਂ (ਕਰਤਾ ਤੇ ਕਿਰਿਆ) ਨੂੰ ਵਾਕ ਦੇ ਜ਼ਰੂਰੀ ਅੰਗ ਜਾਂ ਮੁੱਖ ਅੰਗ ਆਖਦੇ ਹਨ।

ਦੂਜੇ ਵਾਕ ਵਿੱਚ 'ਰਾਮ ਨੇ' ਕਰਤਾ ਹੈ, 'ਰਾਵਣ ਨੂੰ' ਕਰਮ, ਅਤੇ 'ਮਾਰਿਆ' ਸਕਰਮਕ ਕਿਰਿਆ; ਪਰ ਏਹਨਾਂ ਤਿੰਨਾਂ ਅੰਗਾਂ ਦੇ ਮਿਲਣ ਨਾਲ ਹੀ ਗੱਲ ਪੂਰੀ ਹੁੰਦੀ ਹੈ; ਇਸ ਲਈ ਇਸ ਵਾਕ ਦੇ ਏਹ ਤਿੰਨੇ ਹਿੱਸੇ (ਕਰਤਾ, ਕਰਮ ਤੇ ਕਿਰਿਆ) ਤਿੰਨ ਮੁੱਖ ਅੰਗ ਹੋਏ।

ਤੀਜੇ ਵਾਕ ਵਿੱਚ 'ਰਾਜੇ ਨੇ' ਕਰਤਾ ਹੈ, 'ਸਾਨੂੰ' ਤੇ 'ਇਨਾਮ' ਦੋ ਕਰਮ ਹਨ, ਅਤੇ 'ਦਿੱਤਾ' ਦੁਕਰਮਕ ਕਿਰਿਆ ਹੈ; ਇਸ ਲਈ ਇਸ ਵਾਕ ਦੇ ਮੁੱਖ ਅੰਗ ਇਹ ਹੋਏ–ਕਰਤਾ, ਦੋ ਕਰਮ ਤੇ ਕਿਰਿਆ।

ਚੌਥੇ ਵਾਕ ਵਿੱਚ 'ਗੁੜ' ਵਾਕ ਦਾ 'ਵਿਸ਼ਾ' ਜਾਂ ਕਰਤਾ ਹੈ, 'ਮਿੱਠਾ' ਕਰਤ੍ਰੀ-ਪੂਰਕ ਹੈ, ਅਤੇ 'ਹੁੰਦਾ ਹੈ' ਅਪੂਰਣ ਅਕਰਮਕ ਕਿਰਿਆ; ਇਸ ਲਈ ਇਸ ਵਾਕ ਦੇ ਮੁੱਖ ਅੰਗ ਤਿੰਨ ਹੋਏ–ਕਰਤਾ, ਕਰਤ੍ਰੀ-ਪੂਰਕ ਤੇ ਕਿਰਿਆ।

ਪੰਜਵੇਂ ਵਾਕ ਵਿੱਚ 'ਲੋਕਾਂ ਨੇ' ਕਰਤਾ ਹੈ, 'ਪੰਡਿਤ ਜੀ ਨੂੰ' ਕਰਮ ਹੈ, 'ਪਰਧਾਨ' ਕਰਮ-ਪੂਰਕ ਹੈ, ਤੇ 'ਚੁਣ ਲਿਆ' ਅਪੂਰਣ

ਸਕਰਮਕ ਕਿਰਿਆ; ਇਸ ਲਈ ਇਸ ਵਾਕ ਦੇ ਮੁੱਖ ਅੰਗ ਚਾਰ ਹੋਏ—ਕਰਤਾ, ਕਰਮ, ਕਰਮ-ਪੂਰਕ ਤੇ ਕਿਰਿਆ।

ਇਸ ਤੋਂ ਮਲੂਮ ਹੋਇਆ ਕਿ ਕਿਰਿਆ ਦੇ ਸੁਭਾਉ ਅਨੁਸਾਰ 'ਮੁੱਖ ਅੰਗ' ਘੱਟ ਤੋਂ ਘੱਟ 'ਦੋ' ਹੁੰਦੇ ਹਨ :—(1) ਕਰਤਾ; ਤੇ (2) ਕਿਰਿਆ; ਅਤੇ ਵਧ ਤੋਂ ਵੱਧ ਚਾਰ :—(1) ਕਰਤਾ; (2) ਕਰਮ; (3) ਪੂਰਕ; ਤੇ (4) ਕਿਰਿਆ, ਜਿਨ੍ਹਾਂ ਦਾ ਵੇਰਵਾ ਵਾਕ-ਵੰਡ ਦੇ ਢੰਗ ਪੁਰ ਇਸ ਪਰਕਾਰ ਹੈ :—

| ਵਾਕ ਨੰ: | ਕਰਤਾ | ਕਰਮ | ਪੂਰਕ | ਕਿਰਿਆ |
|---|---|---|---|---|
| (1) | ਰਾਮ | ... | ... | ਹੱਸਿਆ। |
| (2) | ਰਾਮ ਨੇ | ਰਾਵਣ ਨੂੰ | ... | ਮਾਰਿਆ। |
| (3) | ਰਾਜੇ ਨੇ | ਸਾਨੂੰ, ਇਨਾਮ | ... | ਦਿੱਤਾ। |
| (4) | ਗੁੜ | ... | ਮਿੱਠਾ | ਹੁੰਦਾ ਹੈ। |
| (5) | ਲੋਕਾਂ ਨੇ | ਪੰਡਿਤ ਜੀ ਨੂੰ | ਪਰਧਾਨ | ਚੁਣ ਲਿਆ। |

ਸੋ ਨਿਯਮ ਇਹ ਹੋਇਆ ਕਿ :—

| ਜੇ ਕਿਰਿਆ ਹੋਵੇ | ਤਾਂ ਮੁੱਖ ਅੰਗ ਹੋਣਗੇ |
|---|---|
| ਅਕਰਮਕ | ਕਰਤਾ ਤੇ ਕਿਰਿਆ। |
| ਸਕਰਮਕ | ਕਰਤਾ, ਕਰਮ ਤੇ ਕਿਰਿਆ। |
| ਦੁਕਰਮਕ | ਕਰਤਾ, ਦੋ ਕਰਮ ਤੇ ਕਿਰਿਆ। |
| ਅਪੂਰਣ ਅਕਰਮਕ | ਕਰਤਾ, ਕਰਤ੍ਰੀ-ਪੂਰਕ ਤੇ ਕਿਰਿਆ। |
| ਅਪੂਰਣ ਸਕਰਮਕ | ਕਰਤਾ, ਕਰਮ-ਪੂਰਕ ਤੇ ਕਿਰਿਆ। |

ਪਰ ਚੇਤੇ ਰੱਖੋ ਕਿ ਏਹਨਾਂ ਮੁੱਖ ਅੰਗਾਂ ਵਿੱਚੋਂ ਕਰਤਾ ਹੀ ਵਾਕ ਦਾ 'ਵਿਸ਼ਾ' ਹੁੰਦਾ ਹੈ, ਤੇ ਬਾਕੀ ਦੇ ਸਾਰੇ ਅੰਗ ਵਰਣਨ ਭਾਗ ਵਿੱਚ ਗਿਣੇ ਜਾਂਦੇ ਹਨ; ਪਰ ਵਰਣਨ ਭਾਗ ਵਿੱਚ ਕਿਰਿਆ ਦਾ ਹੋਣਾ ਇੰਨਾ ਜ਼ਰੂਰੀ ਹੈ ਕਿ ਇਸ ਤੋਂ ਬਿਨਾਂ ਬਾਕੀ ਦੇ ਸਾਰੇ ਅੰਗ ਰਲ ਕੇ ਵੀ ਵਾਕ ਨੂੰ ਪੂਰਾ ਨਹੀਂ ਕਰ ਸਕਦੇ।

# (3) ਮੁੱਖ ਅੰਗਾਂ ਦੇ ਵਿਸਤਾਰ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ :–

(1) ਛੋਟਾ ਮੁੰਡਾ ਹੱਸਿਆ।

(2) ਛੋਟਾ ਮੁੰਡਾ ਖਿੜਖਿੜਾ ਕੇ ਹੱਸਿਆ।

(3) ਅੱਜ ਸਵੇਰੇ ਰਾਮ ਨੇ ਤਾਜ਼ਾ ਦੁੱਧ ਪੀਤਾ।

(4) ਕਲ੍ਹ ਸ਼ਾਮ ਨੇ ਸਾਰਿਆਂ ਬਾਲਾਂ ਨੂੰ ਤਾਜ਼ੇ ਫਲ ਖੁਆਏ।

(5) ਸ਼ਹਿਤ ਬਹੁਤ ਮਿੱਠਾ ਹੁੰਦਾ ਹੈ।

(6) ਹਰੀ ਰਾਮ ਹੁਣ ਕੁਝ ਸਿਆਣਾ ਹੋ ਗਿਆ ਹੈ।

(7) ਪਿੱਛਲੇ ਸਾਲ ਇੱਕ ਅਮੀਰ ਜੱਟ ਨੇ ਇੱਕ ਅਨਾਥ ਮੁੰਡੇ ਨੂੰ ਆਪਣਾ ਪੁਤਰੇਲਾ ਬਣਾ ਲਿਆ।

ਵੇਖੋ! ਪਹਿਲੇ ਵਾਕ ਵਿੱਚ ਕਰਤਾ 'ਮੁੰਡਾ' ਨਾਲ ਇੱਕ ਹੋਰ ਸ਼ਬਦ 'ਛੋਟਾ' ਲੱਗਾ ਹੋਇਆ ਹੈ; ਜੇ ਇਹ ਨਾ ਵੀ ਹੁੰਦਾ, ਤਦ ਵੀ ਵਾਕ (ਮੁੰਡਾ ਹੱਸਿਆ।) ਪੂਰਾ ਸੀ; ਸੋ ਸ਼ਬਦ 'ਛੋਟਾ' ਇਸ ਵਾਕ ਦਾ ਵਾਧੂ ਅੰਗ ਹੈ, 'ਮੁੱਖ ਅੰਗ' ਨਹੀਂ; ਇਸ ਲਈ ਇਹ **ਕਰਤਾ ਦਾ ਵਿਸਤਾਰ** ਅਖਵਾਂਦਾ ਹੈ। ਇਕੁਰ ਹੀ–

ਦੂਜੇ ਵਾਕ ਵਿੱਚ ਸ਼ਬਦ 'ਖਿੜਖਿੜਾ ਕੇ' ਕਿਰਿਆ ਨਾਲ ਸੰਬੰਧ ਰੱਖਣ ਵਾਲਾ ਇੱਕ ਵਾਧੂ ਅੰਗ ਹੈ ਤੇ ਵਿਆਕਰਣ ਵਿੱਚ **ਕਿਰਿਆ ਦਾ ਵਿਸਤਾਰ** ਅਖਵਾਂਦਾ ਹੈ।

ਤੀਜੇ ਵਾਕ ਵਿੱਚ ਸ਼ਬਦ 'ਦੁੱਧ' ਕਰਮ ਹੈ, ਤੇ ਸ਼ਬਦ 'ਤਾਜ਼ਾ' **ਕਰਮ ਦਾ ਵਿਸਤਾਰ** ਹੈ। ਇੱਸੇ ਤਰ੍ਹਾਂ ਚੌਥੇ ਵਾਕ ਵਿੱਚ ਸ਼ਬਦ 'ਸਾਰਿਆਂ' ਗੌਣ ਕਰਮ (ਬਾਲਾਂ ਨੂੰ) ਦਾ ਵਿਸਤਾਰ ਹੈ, ਅਤੇ ਸ਼ਬਦ 'ਤਾਜ਼ੇ' ਮੁੱਖ ਕਰਮ (ਫਲ) ਦਾ ਵਿਸਤਾਰ।

ਪੰਜਵੇਂ, ਛੇਵੇਂ ਤੇ ਸੱਤਵੇਂ ਵਾਕ ਵਿੱਚ ਸ਼ਬਦ 'ਮਿੱਠਾ', 'ਸਿਆਣਾ' ਤੇ 'ਪੁਤਰੇਲਾ' ਪੂਰਕ ਹਨ, ਅਤੇ ਸ਼ਬਦ 'ਬਹੁਤ', 'ਕੁਝ' ਤੇ 'ਆਪਣਾ' ਕ੍ਰਮਵਾਰ **ਪੂਰਕ-ਵਿਸਤਾਰ** ਕਹੇ ਜਾਂਦੇ ਹਨ। ਸੋ **ਇਸ ਵੇਰਵੇ ਲਈ ਅਗਲੇ ਪੰਨੇ ਪੁਰ ਦਿੱਤੀ ਵਾਕ-ਵੰਡ ਵੇਖੋ :–**

| ਵਾਕ ਦਾ ਨੰਬਰ | ਵਿਸ਼ਾ | | ਵਰਣਨ | | | | | |
|---|---|---|---|---|---|---|---|---|
| | ਕਰਤਾ | ਕਰਤਾ ਦਾ ਵਿਸਤਾਰ | ਕਰਮ | ਕਰਮ ਦਾ ਵਿਸਤਾਰ | ਪੂਰਕ | ਪੂਰਕ ਦਾ ਵਿਸਤਾਰ | ਕਿਰਿਆ | ਕਿਰਿਆ ਦਾ ਵਿਸਤਾਰ |
| (1) | ਮੁੰਡਾ | ਛੋਟਾ | ...... | ...... | ...... | ...... | ਹੱਸਿਆ | ...... |
| (2) | ਮੁੰਡਾ | ਛੋਟਾ | ...... | ...... | ...... | ...... | ਹੱਸਿਆ | ਖਿੜਖਿੜਾ ਕੇ |
| (3) | ਰਾਮ ਨੇ | – | ਦੁੱਧ | ਤਾਜ਼ਾ | ...... | ...... | ਪੀਤਾ | ਅੱਜ ਸਵੇਰੇ |
| (4) | ਸ਼ਾਮ ਨੇ | – | ਬਾਲਾਂ ਨੂੰ, ਫਲ | ਸਾਰਿਆਂ ਤਾਜ਼ੇ | ...... | ...... | ਖੁਆਏ | ਕਲ੍ਹ |
| (5) | ਸ਼ਹਿਤ | – | ...... | ...... | ਮਿੱਠਾ | ਬਹੁਤ | ਹੁੰਦਾ ਹੈ | ...... |
| (6) | ਹਰੀ ਰਾਮ | – | ...... | ...... | ਸਿਆਣਾ | ਕੁਝ | ਹੋ ਗਿਆ ਹੈ | ਹੁਣ |
| (7) | ਜੱਟ ਨੇ | ਅਮੀਰ | ਮੁੰਡੇ ਨੂੰ | ਇੱਕ ਅਨਾਥ | ਪੁਤਰੇਲਾ | ਆਪਣਾ | ਬਣਾ ਲਿਆ | ਪਿੱਛਲੇ ਸਾਲ |

# (4) ਵਾਕ-ਅੰਗਾਂ ਦੇ ਰੂਪ

## (1) ਕਰਤਾ

ਕਰਤਾ ਓਂ ਤਾਂ ਨਾਉਂ ਜਾਂ ਨਾਉਂ-ਤੁੱਲ ਹੀ ਹੁੰਦਾ ਹੈ; ਪਰ ਰੂਪ ਕਰਕੇ ਕਈ ਤਰ੍ਹਾਂ ਦਾ ਹੋ ਸਕਦਾ ਹੈ; ਜਿਵੇਂ–

ਨਾਉਂ–'ਘੋੜਾ' ਦੌੜਦਾ ਹੈ। 'ਮੁੰਡੇ ਨੇ' ਚਿੱਠੀ ਲਿਖੀ ਸੀ।
ਪੜਨਾਉਂ–'ਮੈਂ' ਦੌੜਿਆ ਸਾਂ। 'ਤੁਸੀਂ' ਬੈਠੇ ਰਹੋ।
ਵਿਸ਼ੇਸ਼ਣ–'ਲੋਭੀ' ਰੱਜਦੇ ਨਹੀਂ। 'ਉੱਦਮੀ' ਥੱਕਦੇ ਨਹੀਂ।
ਭਾਵਾਰਥ–'ਪੜ੍ਹਨਾ' ਚੰਗਾ ਕੰਮ ਹੈ। 'ਤਰਨਾ' ਚੰਗੀ ਕਸਰਤ ਹੈ।
ਕਿਰਿਆ-ਫਲ–ਤੇਰਾ 'ਪੜ੍ਹਿਆ' ਹੁਣ ਸਫਲ ਹੋਇਆ।
ਵਾਕੰਸ਼–'ਦੁਖੀਆਂ ਦੀ ਸੇਵਾ ਕਰਨੀ' ਚੰਗਾ ਕੰਮ ਹੈ।

## (2) ਕਰਮ

ਕਰਮ ਆਮ ਤੌਰ ਤੇ ਹੇਠਾਂ ਲਿਖੇ ਰੂਪਾਂ ਵਿੱਚ ਹੁੰਦਾ ਹੈ:–

ਨਾਉਂ–ਮਾਂ 'ਮੁੰਡੇ ਨੂੰ' 'ਦੁੱਧ' ਪਿਆਉਂਦੀ ਹੈ।
ਪੜਨਾਉਂ–ਨੌਕਰ 'ਉਹਨੂੰ' ਖਿਡਾਉਂਦਾ ਹੈ।
ਵਿਸ਼ੇਸ਼ਣ–ਉਹ 'ਮੰਗਤਿਆਂ ਨੂੰ' ਬੜਾ ਤੰਗ ਕਰਦਾ ਹੈ।
ਭਾਵਾਰਥ–ਅਸਾਂ ਉਹਨੂੰ 'ਗਾਉਣਾ' ਸਿਖਾਇਆ।
ਕਿਰਿਆ-ਫਲ–ਕੋਈ ਉਸ ਦੇ 'ਲਿਖੇ ਨੂੰ' ਪੜ੍ਹ ਨਹੀਂ ਸਕਦਾ।
ਵਾਕੰਸ਼–ਉਸ ਨੇ 'ਕੰਮ ਕਾਰ ਕਰਨਾ' ਛੱਡ ਦਿੱਤਾ ਹੈ।

## (3) ਕਰਤਾ ਦਾ ਵਿਸਤਾਰ

ਇਹ ਆਮ ਤੌਰ ਤੇ ਹੇਠਾਂ ਲਿਖੇ ਰੂਪਾਂ ਵਿੱਚ ਹੁੰਦਾ ਹੈ:–

ਵਿਸ਼ੇਸ਼ਣ–'ਅਰਬੀ' ਘੋੜਾ ਦੌੜਦਾ ਹੈ। 'ਦੋ' ਮੁੰਡੇ ਖੇਡ ਰਹੇ ਹਨ।
ਸੰਬੰਧਪਦ–'ਉਸ ਦਾ' ਘੋੜਾ ਬਿਮਾਰ ਹੈ। 'ਤੇਰਾ' ਪੁੱਤਰ ਕਿੱਥੇ ਹੈ ?
ਕਾਰਦੰਤਕੀ–'ਵਿਸ਼ੇਸ਼ਣ ਪੜ੍ਹਿਆ' ਮਨੁੱਖ ਸਿਆਣਾ ਹੁੰਦਾ ਹੈ।

ਨਾਉਂ–ਲੰਕਾ ਦਾ ਰਾਜਾ, 'ਰਾਵਣ', ਬੜਾ ਪਾਪੀ ਸੀ।
ਪੜਨਾਉਂ–ਅਸੀਂ 'ਆਪ' ਉਹਨੂੰ ਚਿੱਠੀ ਲਿਖਾਂਗੇ ।
ਵਾਕੰਸ਼-ਰਾਜਾ 'ਆਪਣੀ ਸੈਨਾ ਸਮੇਤ' ਮਾਰਿਆ ਗਿਆ ।

## (4) ਕਰਮ ਦਾ ਵਿਸਤਾਰ

ਵਿਸ਼ੇਸ਼ਣ–ਉਸ ਨੇ 'ਛੋਟੇ' ਮੁੰਡੇ ਨੂੰ ਮਾਰਿਆ ।
ਸੰਬੰਧਪਦ–ਜੋਤੀ ਨੇ 'ਮੋਤੀ ਦੇ' ਪੁੱਤਰ ਨੂੰ ਸ਼ਰਬਤ ਪਿਆਇਆ।
ਬਾਰਦੰਤਕੀਵਿਸ਼ੇਸ਼ਣ–ਅਸਾਂ 'ਰੋਂਦੇ' ਮੁੰਡੇ ਨੂੰ ਹਸਾਇਆ ।
ਨਾਉਂ–ਰਾਮ ਨੇ ਲੰਕਾਂ ਦੇ ਰਾਜੇ, 'ਰਾਵਣ' ਨੂੰ ਮਾਰਿਆ।
ਵਾਕੰਸ਼–ਉਸ ਨੇ 'ਸਾਰੇ ਕੰਧਾਰੀ' ਅਨਾਰ ਵੇਚ ਛੱਡੇ ਹਨ।

## (5) ਪੂਰਕ

ਇਹ ਹੇਠਾਂ ਲਿਖੇ ਤਿੰਨਾਂ ਰੂਪਾਂ ਵਿੱਚ ਆਉਂਦਾ ਹੈ; ਜਿਵੇਂ:–
ਨਾਉਂ–ਅੰਬ ਇੱਕ 'ਫਲ' ਹੈ । ਰਾਵਣ ਇੱਕ 'ਰਾਜਾ' ਸੀ।
ਵਿਸ਼ੇਸ਼ਣ–ਅੰਬ 'ਮਿੱਠਾ' ਹੁੰਦਾ ਹੈ। ਰਾਮ 'ਧਰਮੀ' ਸੀ।
ਸੰਬੰਧਪਦ–ਇਹ ਪੁਸਤਕ 'ਸਰਦਾਰ ਰਾਮ ਸਿੰਘ ਦੀ' ਹੈ।

## (6) ਪੂਰਕ ਦਾ ਵਿਸਤਾਰ

ਵਿਸ਼ੇਸ਼ਣ–ਬੰਬਈ ਬਹੁਤ 'ਸੁਹਣਾ' ਸ਼ਹਿਰ ਹੈ।
ਸੰਬੰਧਪਦ–ਪੰਜਾਬੀ 'ਸਾਡੀ ਆਪਣੀ' ਬੋਲੀ ਹੈ।
ਕਿਰਿਆ-ਵਿਸ਼ੇਸ਼ਣ–ਸਮੁੰਦਰ 'ਬਹੁਤ ਹੀ' ਡੂੰਘਾ ਹੈ।
ਵਾਕੰਸ਼–ਗਊ 'ਬਹੁਤ ਹੀ ਚੰਗਾ ਪਸ਼ੂ' ਹੈ।

## (7) ਕਿਰਿਆ

ਕਿਰਿਆ ਕਦੇ ਸਾਧਾਰਣ ਤੇ ਕਦੇ ਸੰਯੁਕਤ ਹੁੰਦੀ ਹੈ; ਜਿਵੇਂ–
ਸਾਧਾਰਣ–ਉਹ ਚਿੱਠੀ 'ਲਿਖੇਗਾ'। ਤੂੰ 'ਰੋਂਦਾ ਹੈਂ'। ਮੈਂ 'ਹੱਸਦਾ ਹਾਂ' ।
ਸੰਯੁਕਤ–ਭੌਂਦੂ ਹਰ ਵੇਲੇ ਥਾਂ-ਥਾਂ 'ਫਿਰਦਾ ਰਹਿੰਦਾ ਹੈ'।

## (8) ਕਿਰਿਆ ਦਾ ਵਿਸਤਾਰ

ਇਹ ਆਮ ਤੌਰ ਤੇ ਹੇਠਾਂ ਲਿਖੇ ਰੂਪਾਂ ਵਿੱਚ ਹੁੰਦਾ ਹੈ:—
ਕਿਰਿਆ-ਵਿਸ਼ੇਸ਼ਣ—ਉਹ 'ਤੇਜ਼' ਚਲਦਾ ਹੈ। ਤੂੰ 'ਹੌਲੀ' ਚਲਾ
ਪੂਰਬ ਪੂਰਣ ਕਾਰਦੰਤਕ—ਤੁਸੀਂ 'ਦੌੜ ਕੇ' ਜਾਓ।
ਵਰਤਮਾਨ ਕਾਰਦੰਤਕ—ਉਹ 'ਰੋਂਦਾ' ਜਾਵੇਗਾ।
ਕਰਣ ਕਾਰਕ—ਅਸੀਂ 'ਅੱਖਾਂ ਨਾਲ' ਵੇਖਦੇ ਹਾਂ।
ਸੰਪਰਦਾਨ ਕਾਰਕ—ਤੁਸੀਂ 'ਮੁੰਡੇ ਲਈ' ਦੁੱਧ ਲਿਆਓ।
ਅਪਾਦਾਨ ਕਾਰਕ—ਮੁੰਡਾ 'ਕੋਠੇ ਤੋਂ' ਡਿੱਗ ਪਿਆ।
ਅਧਿਕਰਣ ਕਾਰਕ—ਕਾਂ 'ਬਨੇਰੇ ਤੇ' ਬੈਠਾ ਹੈ।
ਵਾਕੰਸ਼—ਉਹ 'ਰੋਟੀ ਖਾ ਕੇ' ਆਵੇਗਾ। 'ਇੱਧਰ ਉੱਧਰ' ਨਾ ਫਿਰੋ।

ਪਛਾਣ—'ਕਿਰਿਆ' ਨਾਲ ਸ਼ਬਦ 'ਕਦੋਂ', 'ਕਿੱਥੇ', 'ਕਿੱਦਾਂ', 'ਕਿਉਂ', 'ਕਿਸ ਨਾਲ', 'ਕਿਸ ਲਈ', 'ਕਿਸ ਤੋਂ' 'ਕਿਸ ਕੋਲੋਂ' 'ਕਿਸ ਵਿੱਚ' ਤੇ 'ਕਿਸ ਉੱਤੇ' ਲਾ ਕੇ ਪ੍ਰਸ਼ਨ ਕਰੋ, ਉੱਤਰ 'ਕਿਰਿਆ ਦਾ ਵਿਸਤਾਰ' ਹੀ ਹੋਵੇਗੀ।

### ਅਭਿਆਸ

ਤਿੰਨ ਤਿੰਨ ਵਾਕ ਅਜੇਹੇ ਦੱਸੋ:—

(1) ਜਿਨ੍ਹਾਂ ਵਿੱਚ ਕੇਵਲ ਕਰਤਾ ਤੇ ਕਿਰਿਆ ਹੀ ਹੋਣ।
(2) ਜਿਨ੍ਹਾਂ ਵਿੱਚ ਕੇਵਲ ਕਰਤਾ, ਕਰਮ ਤੇ ਕਿਰਿਆ ਹੋਣ।
(3) ਜਿਨ੍ਹਾਂ ਵਿਚ ਕਰਤਾ, ਕਿਰਿਆ ਤੇ ਦੋ ਕਰਮ ਹੋਣ।
(4) ਜਿਨ੍ਹਾਂ ਵਿੱਚ ਕਿਰਿਆ 'ਅਪੂਰਣ ਅਕਰਮਕ' ਹੋਵੇ।
(5) ਜਿਨ੍ਹਾਂ ਵਿੱਚ ਕਿਰਿਆ 'ਅਪੂਰਣ ਸਕਰਮਕ' ਹੋਵੇ।
(6) ਜਿਨ੍ਹਾਂ ਵਿੱਚ 'ਮੁੱਖ ਅੰਗਾਂ' ਨਾਲ 'ਵਿਸਤਾਰ' ਵੀ ਹੋਣ।
(7) ਜਿਨ੍ਹਾਂ ਵਿੱਚ ਇਸ ਵਾਕ (ਮੁੰਡੇ ਨੇ ਅੰਬ ਚੂਪੇ।) ਨੂੰ 'ਵਾਕੰਸ਼ਾਂ ਦੁਆ ਵਧਾਇਆ ਗਿਆ ਹੋਵੇ।

# (5) ਸੰਯੁਕਤ ਵਾਕਾਂ ਦੀ ਵਾਕ-ਵੰਡ

ਪਹਿਲਾਂ ਸੰਯੁਕਤ ਵਾਕ ਦੇ 'ਉਪਕਾਵਾਂ' ਨੂੰ ਨਿਖੇੜ ਕੇ ਪੂਰੇ ਰੂਪ ਵਿੱਚ ਲਿਖੋ; ਤੇ ਫਿਰ 'ਯੋਜਕ' ਨੂੰ ਅੱਡਰਾ ਲਿਖ ਕੇ ਉਸ ਦਾ ਪਰਕਾਰ (ਸਮੁੱਚੀ ਜਾਂ ਵਿਕਲਪੀ ਆਦਿ) ਦੱਸੋ। ਇਸ ਤੋਂ ਉਪਰੰਤ ਸਾਧਾਰਣ ਵਾਕਾਂ ਦੀ ਤਰ੍ਹਾਂ ਹਰ ਉਪਵਾਕ ਦੀ ਵਾਕ-ਵੰਡ ਕਰੋ। ਪਰ—

ਦੂਜਾ ਖ਼ਾਨਾ ਉਪਵਾਕਾਂ ਲਈ ਤੇ ਤੀਜਾ 'ਯੋਜਕਾਂ' ਲਈ ਜ਼ਰੂਰ ਬਣਾਓ; ਜੇ ਥਾਂ ਥੋੜੀ ਹੋਵੇ, ਤਾਂ ਇੱਕ ਖ਼ਾਨਾ 'ਕਰਮ ਸਣੇ ਵਿਸਤਾਰ' ਦਾ ਤੇ ਇੱਕ ਹੀ 'ਪੂਰਕ ਸਣੇ ਵਿਸਤਾਰ' ਦਾ ਬਣਾ ਲਓ; ਜਿਹਾ ਕਿ:—

(1) ਵਾਕ—ਰਾਮ ਅਤੇ ਸ਼ਾਮ ਨੇ ਰੋਟੀ ਖਾਧੀ।

(ੳ) ਰਾਮ ਨੇ ਰੋਟੀ ਖਾਧੀ। (ਸਮਾਨ ਉਪਵਾਕ)

(ਅ) ਸ਼ਾਮ ਨੇ ਰੋਟੀ ਖ਼ਾਧੀ। (ਸਮਾਨ ਉਪਵਾਕ)

(ੲ) ਯੋਜਕ—ਅਤੇ (ਸਮੁੱਚੀ)

(੨) ਵਾਕ—ਤੂੰ ਵੱਡਾ ਹੈਂ ਕਿ ਤੇਰਾ ਭਰਾ?

(ੳ) ਕੀ ਤੂੰ ਵੱਡਾ ਹੈਂ? (ਸਮਾਨ ਉਪਵਾਕ)

(ਅ) ਕੀ ਤੇਰਾ ਭਰਾ ਵੱਡਾ ਹੈ? (ਸਮਾਨ ਉਪਵਾਕ)

(ੲ) ਯੋਜਕ—ਕਿ। (ਵਿਕਲਪੀ)

(੩) ਵਾਕ—ਤੋਤਾ ਗੱਲਾਂ ਕਰਦਾ ਹੈ, ਪਰ ਖੋਤਾ ਨਹੀਂ।

(ੳ) ਤੋਤਾ ਗ਼ੱਲਾਂ ਕਰਦਾ ਹੈ। (ਸਮਾਨ ਉਪਵਾਕ)

(ਅ) ਖੋਤਾ ਗੱਲਾਂ ਨਹੀਂ ਕਰਦਾ। (ਸਮਾਨ ਉਪਵਾਕ)

(ੲ) ਯੋਜਕ—ਪਰ। (ਨਿਖੇਧੀ)

(4) ਵਾਕ—ਇਹ ਮੁੰਡਾ ਪਰਸੋਂ ਦਾ ਬਿਮਾਰ ਪਿਆ ਹੈ; ਇਸ ਲਈ ਸਕੂਲੇ ਨਹੀਂ ਜਾ ਸਕਦਾ।

(ੳ) ਇਹ ਮੁੰਡਾ ਪਰਸੋਂ ਦਾ ਬਿਮਾਰ ਪਿਆ ਹੈ। (ਸਮਾਨ ਉਪ:)

(ਅ) ਇਹ ਮੁੰਡਾ ਸਕੂਲੇ ਨਹੀਂ ਜਾ ਸਕਦਾ। (ਸਮਾਨ ਉਪ:)

(ੲ) ਯੋਜਕ—ਇਸ ਲਈ। (ਕਾਰਜਬੋਧਕ

| ਵਾਂਕ ਦਾ ਨੰਬਰ | ਉਪਵਾਕ | ਵਿਸ਼ਾ | | | ਵਰਣਨ | | | |
|---|---|---|---|---|---|---|---|---|
| | | ਯੋਜਕ | ਕਰਤਾ | ਕਰਤਾ ਦਾ ਵਿਸਤਾਰ | ਕਰਮ ਸਣੇ ਵਿਸਤਾਰ | ਪੂਰਕ ਸਣੇ ਵਿਸਤਾਰ | ਕਿਰਿਆ | ਕਿਰਿਆ ਦਾ ਵਿਸਤਾਰ |
| (1) | ਰਾਮ ਨੇ ਰੋਟੀ ਖਾਧੀ ।<br>ਸ਼ਾਮ ਨੇ ਰੋਟੀ ਖਾਧੀ । | ਅਤੇ | ਰਾਮ ਨੇ<br>ਸ਼ਾਮ ਨੇ | ...<br>... | ਰੋਟੀ<br>ਰੋਟੀ | ...<br>... | ਖਾਧੀ<br>ਖਾਧੀ | ...<br>... |
| (2) | ਕੀ ਤੂੰ ਵੱਡਾ ਹੈਂ ?<br>ਕੀ ਤੇਰਾ ਭਰਾ ਵੱਡਾ ਹੈ ? | ਕਿ | ਤੂੰ<br>ਭਰਾ | ...<br>ਤੇਰਾ | ...<br>... | ਵੱਡਾ<br>ਵੱਡਾ | ਹੈ<br>ਹੈਂ | ਕੀ<br>ਕੀ |
| (3) | ਤੋਤਾ ਗੱਲਾਂ ਕਰਦਾ ਹੈ ।<br>ਖੋਤਾ ਗੱਲਾਂ ਨਹੀਂ ਕਰਦਾ । | ਪਰ | ਤੋਤਾ<br>ਖੋਤਾ | ...<br>... | ਗੱਲਾਂ<br>ਗੱਲਾਂ | ...<br>... | ਕਰਦਾ ਹੈ<br>ਕਰਦਾ | ...<br>ਨਹੀਂ |
| (4) | ਇਹ ਮੁੰਡਾ ਪਰਸੋਂ ਦਾ ਬਿਮਾਰ ਪਿਆ ਹੈ ।<br>ਇਹ ਮੁੰਡਾ ਸਕੂਲੇ ਨਹੀਂ ਜਾ ਸਕਦਾ । | ਇਸ ਲਈ | ਮੁੰਡਾ<br>ਮੁੰਡਾ | ਇਹ<br>ਇਹ | ...<br>... | ਬਿਮਾਰ<br>... | ਪਿਆ ਹੈ<br>ਜਾ ਸਕਦਾ | ਪਰਸੋਂ ਦਾ<br>ਸਕੂਲੇ, ਨਹੀਂ |

# (6) ਅਧੀਨ ਉਪਵਾਕਾਂ ਦੇ ਭੇਦ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ:–

(1) ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ।
(2) ਓਹ ਲੋਕ ਛੇਤੀ ਬੁੱਢੇ ਹੋ ਜਾਂਦੇ ਹਨ, ਜੋ ਬਹੁਤੀ ਚਿੰਤਾ ਕਰਦੇ ਹਨ।
(३) ਜਦੋਂ ਉਹ ਚਾਹੇ, ਛੁੱਟੀ ਲੈ ਸਕਦਾ ਹੈ।

ਵੇਖੋ ! ਏਹ ਸਾਰੇ 'ਮਿਸਰਿਤ ਵਾਕ' ਹਨ; ਜੇ ਏਹਨਾਂ ਦੇ 'ਪਰਧਾਨ' ਤੇ 'ਅਧੀਨ' ਉਪਵਾਕਾਂ ਨੂੰ ਅੱਡ-ਅੱਡ ਕਰ ਕੇ ਓਹਨਾਂ ਦਾ ਪਰਸਪਰ 'ਸੰਬੰਧ' ਦੱਸੀਏ, ਤਾਂ ਵੇਰਵਾ ਇਸ ਪਰਕਾਰ ਹੋਵੇਗਾ:–

| ਵਾਕ ਨੰ: | ਪਰਧਾਨ ਉਪਵਾਕ | ਯੋਜਕ ਅਧੀਨ ਉਪਵਾਕ |
|---|---|---|
| (1) | ਸਭ ਜਾਣਦੇ ਹਨ | (ਕਿ) ਪੜ੍ਹਨਾ ਚੰਗਾ ਕੰਮ ਹੈ। |
| (2) | ਓਹ ਲੋਕ ਛੇਤੀ ਬੁੱਢੇ ਹੋ ਜਾਂਦੇ ਹਨ | (ਜੋ) ਬਹੁਤੀ ਚਿੰਤਾ ਕਰਦੇ ਹਨ। |
| (3) | ਉਹ ਛੁੱਟੀ ਲੈ ਸਕਦਾ ਹੈ | (ਜਦੋਂ) ਉਹ ਚਾਹੇ। |

ਹੁਣ ਵੇਖੋ ਕਿ ਪਹਿਲੇ ਵਾਕ ਦਾ ਅਧੀਨ ਉਪਵਾਕ ਅਸਲ ਵਿੱਚ ਪਰਧਾਨ ਉਪਵਾਕ ਦੀ ਕਿਰਿਆ 'ਜਾਣਦੇ ਹਨ' ਦਾ ਕਰਮ ਹੈ, ਪਰ 'ਕਰਮ' ਹਮੇਸ਼ਾ 'ਨਾਉਂ' ਜਾਂ 'ਨਾਉਂ–ਤੁੱਲ' ਹੀ ਹੁੰਦਾ ਹੈ; ਇਸ ਲਈ ਏਹ ਅਧੀਨ ਉਪਵਾਕ (ਪੜ੍ਹਨਾ ਚੰਗਾ ਕੰਮ ਹੈ।) 'ਨਾਉਂ–ਤੁੱਲ' ਹੋਣ ਕਰਕੇ ਨਾਉਂ-ਉਪਵਾਕ ਅਖਵਾਂਦਾ ਹੈ।

ਇੱਸੇ ਤਰ੍ਹਾਂ ਦੂਜੇ ਵਾਕ ਦਾ ਅਧੀਨ ਉਪਵਾਕ ਆਪਣੇ ਪਰਧਾਨ ਉਪਵਾਕ ਦੇ ਨਾਉਂ 'ਲੋਕ' ਦਾ ਵਿਸ਼ੇਸ਼ਣ ਹੈ, ਅਥਵਾ, ਅਸਲ ਵਿੱਚ ਇਹ ਇੱਕ 'ਵਿਸ਼ੇਸ਼ਣੀ ਵਾਕੰਸ਼' (ਚਿੰਤਾ ਕਰਨ ਵਾਲੇ) ਦੇ ਤੁੱਲ ਹੈ ਤੇ ਵਿਸ਼ੇਸ਼ਣ-ਉਪਵਾਕ ਅਖਵਾਂਦਾ ਹੈ। ਅਤੇ–

ਤੀਜੇ ਵਾਕ ਦਾ ਅਧੀਨ ਉਪਵਾਕ (ਜਦੋਂ ਉਹ ਚਾਹੇ) ਆਪਣੇ ਪਰਧਾਨ ਉਪਵਾਕ ਦੀ ਕਿਰਿਆ 'ਤੁਰ ਜਾਏ' ਦਾ ਕਾਲਵਾਚਕ ਕਿਰਿਆ-ਵਿਸ਼ੇਸ਼ਣ ਹੈ; ਇਸ ਲਈ ਏਹਨੂੰ **ਕਿਰਿਆ-ਵਿਸ਼ੇਸ਼ਣੀ ਉਪਵਾਕ** ਕਿਹਾ ਜਾਂਦਾ ਹੈ।

ਸੋ ਸਾਰੇ ਅਧੀਨ 'ਉਪਵਾਕ' ਤਿੰਨ ਪਰਕਾਰ ਦੇ ਹੋਏ:–

(1) ਜਿਹੜਾ ਉਪਵਾਕ ਕਿਸੇ ਹੋਰ ਉਪਵਾਕ ਦੇ ਸੰਬੰਧ ਵਿੱਚ 'ਨਾਉਂ' ਦਾ ਕੰਮ ਦੇਵੇ, ਉਹਨੂੰ **ਨਾਉਂ-ਉਪਵਾਕ** ਆਖਦੇ ਹਨ; ਜਿਹਾ ਕਿ–ਸਭ ਜਾਣਦੇ ਹਨ ਕਿ 'ਪੜ੍ਹਨਾ ਚੰਗਾ ਹੈ'।

(2) ਜਿਹੜਾ ਉਪਵਾਕ ਕਿਸੇ ਹੋਰ ਉਪਵਾਕ ਦੇ ਸੰਬੰਧ ਵਿੱਚ 'ਵਿਸ਼ੇਸ਼ਣ' ਦਾ ਕੰਮ ਦੇਵੇ, ਉਹਨੂੰ **ਵਿਸ਼ੇਸ਼ਣ-ਉਪਵਾਕ** ਆਖਦੇ ਹਨ; ਜਿਹਾ ਕਿ–ਓਹ ਲੋਕ ਛੇਤੀ ਬੁੱਢੇ ਹੋ ਜਾਂਦੇ ਹਨ, 'ਜੋ ਬਹੁਤੀ ਚਿੰਤਾ ਕਰਦੇ ਹਨ'। ਉਹ ਮੁੰਡਾ ਫੇਲ੍ਹ ਹੋ ਗਿਆ ਹੈ, 'ਜਿਸ ਨੇ ਮਿਹਨਤ ਨਹੀਂ ਕੀਤੀ'। ਸ਼ੇਰ ਨੂੰ 'ਜਿਹੜਾ ਸਭਨਾਂ ਥੀਂ ਤਾਢਾ ਹੈ', ਕੌਣ ਡਰਾਏ?

(3) ਜਿਹੜਾ ਉਪਵਾਕ ਕਿਸੇ ਹੋਰ ਉਪਵਾਕ ਦੇ ਸੰਬੰਧ ਵਿੱਚ 'ਕਿਰਿਆ-ਵਿਸ਼ੇਸ਼ਣ' ਦਾ ਕੰਮ ਦੇਵੇ, ਉਹਨੂੰ **ਕਿਰਿਆ-ਵਿਸ਼ੇਸ਼ਣੀ ਉਪਵਾਕ** ਆਖਦੇ ਹਨ; ਜਿਹਾ ਕਿ–'ਜਦੋਂ ਉਹ ਚਾਹੇ', ਛੁੱਟੀ ਲੈ ਸਕਦਾ ਹੈ। 'ਜੇ ਉਹ ਮਿਹਨਤ ਕਰੇਗਾ', ਤਾਂ ਪਾਸ ਹੋ ਜਾਏਗਾ। 'ਭਾਵੇਂ ਉਹ ਗ਼ਰੀਬ ਹੈ', ਫਿਰ ਵੀ ਕਿਸੇ ਤੋਂ ਕੁਝ ਮੰਗਦਾ ਨਹੀਂ।

ਪਰ ਚੇਤੇ ਰੱਖੋ ਕਿ:–

(1) 'ਨਾਉਂ-ਉਪਵਾਕ' ਹਮੇਸ਼ਾਂ ਕਿਸੇ ਕਿਰਿਆ ਦਾ ਕਰਤਾ, ਕਰਮ, ਪੂਰਕ ਜਾਂ ਕਿਸੇ ਸੰਬੰਧਕ ਦਾ ਸੰਬੰਧੀ ਹੀ ਹੁੰਦਾ ਹੈ।

(2) ਵਿਸ਼ੇਸ਼ਣ-ਉਪਵਾਕ ਦੇ ਅਰੰਭ ਵਿਚ ਕੋਈ ਨਾ ਕੋਈ ਸੰਬੰਧਵਾਚਕ ਪੜਨਾਉਂ (ਜੋ, ਜਿਸ, ਜਿਹੜਾ, ਆਦਿ) ਹੀ ਹੁੰਦਾ ਹੈ।

(3) ਕਿਰਿਆ-ਵਿਸ਼ੇਸ਼ਣੀ ਉਪਵਾਕ ਦਾ ਅਰੰਭ ਕਿਸੇ 'ਇੱਕ-ਸ਼ਬਦੀ' ਯੋਜਕ ਤੋਂ ਵੀ ਹੋ ਸਕਦਾ ਹੈ, ਤੇ 'ਦੋ-ਸ਼ਬਦੀ' ਯੋਜਕ ਤੋਂ ਵੀ।

# (7) ਮਿਸਰਿਤ ਵਾਕਾਂ ਦੀ ਵਾਕ-ਵੰਡ

'ਮਿਸਰਿਤ ਵਾਕਾਂ' ਦੀ ਵਾਕ-ਵੰਡ ਕਰਨ ਲਈ ਪਹਿਲਾਂ ਉਹਦੇ ਉਪਵਾਕਾਂ ਨੂੰ ਅੱਡ-ਅੱਡ ਕਰ ਕੇ ਪੂਰੇ ਰੂਪ ਵਿੱਚ ਲਿਖੋ ਤੇ ਫਿਰ ਹਰ ਇੱਕ ਦਾ ਪਰਕਾਰ (ਪਰਧਾਨ ਹੈ ਜਾਂ ਅਧੀਨ) ਦੱਸ ਕੇ ਇਹ ਵੀ ਦੱਸੋ ਕਿ ਅਧੀਨ ਉਪਵਾਕ ਦਾ ਸੰਬੰਧ ਪਰਧਾਨ ਉਪਵਾਕ ਦੇ 'ਕਿਹੜੇ ਸ਼ਬਦ' ਨਾਲ ਹੈ ਤੇ ਕਿਸ ਪਰਕਾਰ ਦਾ।

ਫਿਰ 'ਜੁੜੰਦਾ' ਵੱਖਰਾ ਕਰ ਕੇ ਲਿਖੋ ਤੇ ਇਹ ਵੀ ਦੱਸੋ ਕਿ ਉਹ ਅਸਲ ਵਿੱਚ ਯੋਜਕ ਹੈ, ਪੜਨਾਉਂ ਹੈ, ਜਾਂ ਕਿਰਿਆ-ਵਿਸ਼ੇਸ਼ਣ ਹੈ।

ਇਸ ਤੋਂ ਪਿੱਛੋਂ ਸਾਧਾਰਨ ਵਾਕਾਂ ਦੀ ਤਰ੍ਹਾਂ ਹਰ ਇੱਕ ਉਪਵਾਕ ਦੀ ਵਾਕ-ਵੰਡ ਹੇਠਾਂ ਲਿਖੇ ਨਮੂਨੇ ਵਾਙੂ ਕਰੋ:-

(1) ਵਾਕ—ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ।

(ੳ) ਸਭ ਜਾਣਦੇ ਹਨ। (ਪਰਧਾਨ ਉਪਵਾਕ)
(ਅ) ਪੜਨਾ ਚੰਗਾ ਕੰਮ ਹੈ। (ਅਧੀਨ ਨਾਉਂ-ਉਪਵਾਕ 'ਜਾਣਦੇ ਹਨ' ਦਾ ਕਰਮ ਹੈ)
(ੲ) ਜੁੜੰਦਾ—ਕਿ (ਯੋਜਕ)

(2) ਵਾਕ—ਉਹ ਲੋਕ ਛੇਤੀ ਬੁੱਢੇ ਹੋ ਜਾਂਦੇ ਹਨ, ਜੋ ਬਹੁਤੀ ਚਿੰਤਾ ਕਰਦੇ ਹਨ।

(ੳ) ਓਹ ਲੋਕ ਛੇਤੀ ਬੁੱਢੇ ਹੋ ਜਾਂਦੇ ਹਨ। (ਪਰਧਾਨ ਉਪਵਾਕ)
(ਅ) ਜੋ ਬਹੁਤੀ ਚਿੰਤਾ ਕਰਦੇ ਹਨ। (ਅਧੀਨ, ਵਿਸੇਸਣ-ਉਪਵਾਕ, (ਨਾਉਂ 'ਲੋਕ' ਦਾ ਵਿਸ਼ੇਸ਼ਣ ਹੈ)
(ੲ) ਜੁੜੰਦਾ—ਜੋ (ਪੜਨਾਉਂ)

(3) ਵਾਕ—ਜਦੋਂ ਉਹ ਚਾਹੇ, ਛੁੱਟੀ ਲੈ ਸਕਦਾ ਹੈ।

(ੳ) ਉਹ ਛੁੱਟੀ ਲੈ ਸਕਦਾ ਹੈ। (ਪਰਧਾਨ ਉਪਵਾਕ)
(ਅ) ਜਦੋਂ ਉਹ ਚਾਹੇ। (ਕਿ: ਵਿ: ਉਪਵਾਕ, 'ਲੈ ਸਕਦਾ ਹੈ' ਦਾ ਕਿ: ਵਿ)
(ੲ) ਜੁੜੰਦਾ—ਜਦੋਂ (ਕਿਰਿਆ-ਵਿਸ਼ੇਸ਼ਣ)

| ਉਪਵਾਕ | ਉਪਵਾਕ ਦਾ ਪਰਕਾਰ | ਜੁੜੰਦਾ | ਵਿਸ਼ਾ | | ਵਰਣਨ | | | |
|---|---|---|---|---|---|---|---|---|
| | | | ਕਰਤਾ | ਕਰਤਾ ਦਾ ਵਿਸਤਾਰ | ਕਰਮ ਸਣੇ ਵਿਸਤਾਰ | ਪੂਰਕ ਸਣੇ ਵਿਸਤਾਰ | ਕਿਰਿਆ | ਕਿਰਿਆ ਦਾ ਵਿਸਤਾਰ |
| ਸਭ ਜਾਣਦੇ ਹਨ | ਪਰਧਾਨ | ... | ਸਭ | ... | ਪੜ੍ਹਨਾ ਚੰਗਾ...ਹੈ | ... | ਜਾਣਦੇ ਹਨ | ... |
| ਪੜ੍ਹਨਾ ਚੰਗਾ ਕੰਮ ਹੈ | ਨਾਉਂ ਉਪਵਾਕ | ਕਿ | ਪੜ੍ਹਨਾ | ... | ... | ਚੰਗਾ ਕੰਮ | ਹੈ | ... |
| ਓਹ ਲੋਕ ਛੇਤੀ ਬੁੱਢੇ ਹੋ ਜਾਂਦੇ ਹਨ | ਪਰਧਾਨ | | ਲੋਕ | ਓਹ, ਜੋ... ਚਿੰਤਾ ਕਰਨ | ... | ਬੁੱਢੇ | ਹੋ ਜਾਂਦੇ ਹਨ | ਛੇਤੀ |
| ਜੋ ਬਹੁਤੀ ਚਿੰਤਾ ਕਰਦੇ ਹਨ | ਵਿਸ਼ੇਸ਼ਣ ਉਪਵਾਕ | ਜੋ | ਜੋ | ... | ਬਹੁਤੀ ਚਿੰਤਾ | ... | ਕਰਦੇ ਹਨ | ... |
| ਉਹ ਛੁੱਟੀ ਲੈ ਸਕਦਾ ਹੈ | ਪਰਧਾਨ | | ਉਹ | ... | ਛੁੱਟੀ | ... | ਲੈ ਸਕਦਾ ਹੈ | ਜਦੋਂ ਉਹ ਚਾਹੇ |
| ਜਦੋਂ ਉਹ ਚਾਹੇ | ਕਿ: ਵਿ: ਉਪਵਾਕ | ਜਦੋਂ | ਉਹ | ... | ... | ... | ਚਾਹੇ | ਜਦੋਂ |

## ਅਭਿਆਸ

(1) ਹੇਠਾਂ ਲਿਖੇ ਵਾਕਾਂ ਦੇ ਉਪਵਾਕ ਨਿਖੇੜ ਕੇ ਹਰ ਇਕ ਦਾ ਪਰਕਾਰ ਦੱਸੋ:—

(1) ਰਾਮ ਤੇ ਸ਼ਾਮ ਰੋਜ਼ ਫ਼ੁਟਬਾਲ ਖੇਡਦੇ ਹਨ।
(2) ਮੈਂ ਦਿੱਲੀ ਜਾਵਾਂਗਾ, ਪਰ ਤੈਨੂੰ ਨਾਲ ਨਹੀਂ ਖੜਾਂਗਾ।
(3) ਉਹ ਮੁੰਡਾ ਔਖਾ ਹੀ ਰਹਿੰਦਾ ਹੈ, ਜੋ ਸਭ ਨਾਲ ਲੜਦਾ ਹੈ।
(4) ਜਦੋਂ ਚਾਹੋ, ਆਪਣੀ ਪੋਥੀ ਮੰਗਵਾ ਲੈਣੀ।
(5) ਅਸਾਂ ਸੁਣਿਆ ਹੈ ਕਿ ਸਾਰੇ-ਸਿੱਖ ਕੈਦੀ ਛੱਡੇ ਜਾਣਗੇ।

(2) ਹੇਠਾਂ ਲਿਖੇ ਸਾਧਾਰਣ ਵਾਕਾਂ ਦੀ ਵਾਕ-ਵੰਡ ਕਰੋ:—
ਬੱਦਲ ਗੱਜਦਾ ਹੈ। ਮੋਰ ਨੱਚਦੇ ਹਨ। ਉਸ ਨੂੰ ਠੰਢਾ ਪਾਣੀ ਪਿਆਓ। ਉਹ ਬੜਾ ਵਿੱਦਵਾਨ ਹੈ। ਰਾਜੇ ਨੇ ਇੱਕ ਮੰਗਤੇ ਨੂੰ ਆਪਣਾ ਵਜ਼ੀਰ ਬਣਾ ਲਿਆ ਹੈ। ਕਾਉਂ ਬਨੇਰੇ ਤੇ ਬੈਠਾ ਹੈ। ਅਸੀਂ ਅੱਖਾਂ ਨਾਲ ਵੇਖਦੇ ਹਾਂ।

(3) ਹੇਠਾਂ ਲਿਖੇ ਸੰਯੁਕਤ ਵਾਕਾਂ ਦੀ ਵਾਕ-ਵੰਡ ਕਰੋ:—
ਤੁਸੀਂ ਅੰਗਰੇਜ਼ੀ ਤਾਂ ਵਾਹਵਾ ਜਾਣਦੇ ਹੋ, ਪੰਜਾਬੀ ਵੀ ਪੜ੍ਹੋ। ਫ਼ਕੀਰ ਨਾਲੇ ਮੰਗਦਾ ਹੈ, ਨਾਲੇ ਘੂਰਦਾ ਹੈ। ਇਕੇ ਤੂੰ ਆ, ਇਕੇ ਤੇਰਾ ਭਰਾ ਆਵੇ। ਮੈਂ ਤੈਨੂੰ ਇਨਾਮ ਦਿੱਤਾ ਹੈ, ਨਾ ਕਿ ਜੁਰਮਾਨਾ ਕੀਤਾ ਹੈ। ਧਰਤੀ ਘੁੰਮਦੀ ਹੈ, ਪਰ ਸੂਰਜ ਨਹੀਂ।

(4) ਹੇਠਾਂ ਲਿਖੇ ਮਿਸਰਿਤ ਵਾਕਾਂ ਦੀ ਵਾਕ-ਵੰਡ ਕਰੋ:—
ਦਿਲ ਲਾ ਕੇ ਪੜ੍ਹੋ, ਤਾਂ ਜੁ ਪਾਸ ਹੋ ਜਾਓ। ਅਸੀਂ ਉਸ ਵਿੱਦਿਆਰਥੀ ਨੂੰ, ਜੋ ਪਹਿਲੇ ਨੰਬਰ ਤੇ ਪਾਸ ਹੋਵੇਗਾ, ਦਸ ਰੁਪਈਏ ਇਨਾਮ ਦਿਆਂਗੇ। ਜੇ ਤੁਸੀਂ ਮਿਹਨਤ ਕਰੋਗੇ, ਤਾਂ ਪਾਸ ਹੋ ਜਾਓਗੇ ਤੇ ਇਨਾਮ ਵੀ ਲੈ ਸਕੋਗੇ। ਭਾਈ ਜੀ ਕਥਾ ਕਰ ਰਹੇ ਹਨ ਤੇ ਸੇਵਾਦਾਰ ਸੰਗਤਾਂ ਨੂੰ ਕਹੀ ਜਾਂਦੇ ਹਨ—"ਜੋ ਗੱਲਾਂ ਕਰੇਗਾ, ਸੋ ਤਨਖ਼ਾਹੀਆ ਹੋਵੇਗਾ।"

# ਪੰਦਰ੍ਹਵਾਂ ਅਧਿਆਇ

## ਵਾਕ-ਵਟਾਂਦਰਾ

ਡਾਕੂ ਪੁਲਸ ਤੋਂ ਡਰ ਕੇ ਜੰਗਲ ਵੱਲ ਨੱਸ ਗਏ।

ਵੇਖੋ ! ਇਹ ਵਾਕ 'ਇੱਕੋ ਕਿਰਿਆ ਵਾਲਾ' ਜਾਂ 'ਸਾਧਾਰਣ' ਹੈ; ਪਰ ਜੇ ਇਹ ਦੀ ਥਾਂ ਇਉਂ ਕਹੀਏ ਕਿ:-

ਡਾਕੂ ਪੁਲਸ ਤੋਂ ਡਰ ਗਏ ਤੇ ਜੰਗਲ ਵੱਲ ਨੱਸ ਗਏ । ਤਾਂ ਵਾਕ ਦੇ ਅਰਥਾਂ ਵਿੱਚ ਤਾਂ ਕੋਈ ਫ਼ਰਕ ਨਹੀਂ ਪੈਂਦਾ; ਪਰ ਉਹਦਾ ਵਿਆਕਰਨਿਕ ਰੂਪ ਵਟੀਜ ਕੇ 'ਸਾਧਾਰਨ' ਤੋਂ 'ਸੰਯੁਕਤ' ਹੋ ਜਾਂਦਾ ਹੈ । ਸੋ ਇਸ ਤਰ੍ਹਾਂ ਕਿਸੇ ਵਾਕ ਦਾ ਵਿਆਕਰਨਿਕ ਰੂਪ ਵਟਾ ਦੇਣ ਨੂੰ ਵਾਕ-ਵਟਾਂਦਰਾ ਆਖਦੇ ਹਨ ਤੇ ਲੱਛਣ ਇਉਂ ਕਰਦੇ ਹਨ:-

ਲੱਛਣ–ਕਿਸੇ ਵਾਕ ਦੇ ਅਰਥਾਂ ਵਿੱਚ ਫ਼ਰਕ ਪਾਏ ਬਿਨਾਂ ਉਹਦਾ ਵਿਆਕਰਨਿਕ ਰੂਪ ਬਦਲ ਦੇਣ ਨੂੰ ਵਾਕ-ਵਟਾਂਦਰਾ ਆਖਦੇ ਹਨ; ਜਿਹਾ ਕਿ:-

### (1) ਸਾਧਾਰਣ ਵਾਕਾਂ ਨੂੰ ਸੰਯੁਕਤ ਵਾਕਾਂ ਵਿੱਚ ਬਦਲਣਾ

ਸਾਧਾਰਣ–ਗੰਗਾ ਪਹਾੜੋਂ ਨਿਕਲ ਕੇ ਸਾਗਰ ਵਿੱਚ ਜਾ ਪੈਂਦੀ ਹੈ।
ਸੰਯੁਕਤ–ਗੰਗਾ ਪਹਾੜੋਂ ਨਿਕਲਦੀ ਹੈ ਤੇ ਸਾਗਰ ਵਿੱਚ ਜਾ ਪੈਂਦੀ ਹੈ।
ਸਾਧਾਰਣ–ਤੁਸੀਂ ਕੈਦ ਭੁਗਤਣ ਦੀ ਥਾਂ ਚੱਟੀ ਭਰ ਦਿਓ।
ਸੰਯੁਕਤ–ਤੁਸੀਂ ਚੱਟੀ ਭਰ ਦਿਓ, ਨਹੀਂ ਤਾਂ ਕੈਦ ਭੁਗਤਣੀ ਪਵੇਗੀ।
ਸਾਧਾਰਣ–ਉਹ ਨਿਰਬਲ ਹੁੰਦਾ ਹੋਇਆ ਵੀ ਕਿਸੇ ਤੋਂ ਡਰਦਾ ਨਹੀਂ
ਸੰਯੁਕਤ–ਉਹ ਨਿਰਬਲ ਹੈ, ਤਾਂ ਵੀ ਕਿਸੇ ਤੋਂ ਡਰਦਾ ਨਹੀਂ ॥

(2) ਸੰਯੁਕਤ ਵਾਕਾ ਨੂੰ ਸਾਧਾਰਣ ਵਾਕਾਂ ਵਿੱਚ ਬਦਲਣਾ

ਸੰਯੁਕਤ—ਧੋਬੀ ਨੇ ਕੱਪੜੇ ਧੋਤੇ ਤੇ ਘਰ ਮੁੜ ਆਇਆ ।
ਸਾਧਾਰਣ—ਧੋਬੀ ਕੱਪੜੇ ਧੋ ਕੇ ਘਰ ਮੁੜ ਆਇਆ।
ਸੰਯੁਕਤ—ਉਹ ਲਾਇਕ ਹੈ, ਪਰ ਮਿਹਨਤ ਨਹੀਂ ਕਰਦਾ।
ਸਾਧਾਰਣ-ਉਹ ਲਾਇਕ ਹੁੰਦਾ ਹੋਇਆ ਵੀ ਮਿਹਨਤ ਨਹੀਂ ਕਰਦਾ ।
ਸੰਯੁਕਤ—ਡਾਕੂ ਨੱਸ ਗਏ ਸਨ, ਨਹੀਂ ਤਾਂ ਫੜੇ ਜਾਂਦੇ।
ਸਾਧਾਰਣ-ਡਾਕੂ ਨੱਸ ਜਾਣ ਕਰਕੇ ਫੜੇ ਨਹੀਂ ਗਏ।
ਸੰਯੁਕਤ—ਉਹ ਬਿਮਾਰ ਸੀ, ਇਸ ਲਈ ਸਕੂਲੇ ਨਹੀਂ ਗਿਆ ।
ਸਾਧਾਰਣ—ਉਹ ਬਿਮਾਰ ਹੋਣ ਦੇ ਕਾਰਣ ਸਕੂਲੇ ਨਹੀਂ ਗਿਆ ।

(3) ਸਾਧਾਰਣ ਵਾਕਾਂ ਨੂੰ ਮਿਸਰਿਤ ਵਾਕਾਂ ਵਿੱਚ ਬਦਲਣਾ

ਸਾਧਾਰਣ—ਮੈਂ ਤੈਨੂੰ ਇਨਾਮ ਦੇਣ ਦਾ ਪੱਕਾ ਇਕਰਾਰ ਕਰਦਾ ਹਾਂ।
ਮਿਸਰਿਤ—ਮੈਂ ਪੱਕਾ ਇਕਰਾਰ ਕਰਦਾ ਹਾਂ ਕਿ ਤੈਨੂੰ ਇਨਾਮ ਦਿਆਂਗਾ।
ਸਾਧਾਰਣ—ਤੂੰ ਆਪਣੇ ਪਿਉ ਦਾ ਸਾਰਾ ਕਰਜ਼ਾ ਲਾਹ ਦੇ।
ਮਿਸਰਿਤ—ਤੂੰ ਸਾਰਾ ਕਰਜ਼ਾ, ਜੋ ਤੇਰੇ ਪਿਉ ਨੇ ਦੇਣਾ ਹੈ, ਲਾਹ ਦੇ।
ਸਾਧਾਰਣ—ਤੁਸੀਂ ਮਿਹਨਤ ਨਾ ਕਰਨ ਕਰਕੇ ਫ਼ੇਲ੍ਹ ਹੋ ਗਏ ਹੋ ।
ਮਿਸਰਿਤ—ਜੇ ਤੁਸੀਂ ਮਿਹਨਤ ਕਰਦੇ, ਤਾਂ ਫ਼ੇਲ੍ਹ ਨਾ ਹੁੰਦੇ।
ਸਾਧਾਰਣ—ਕਾਕੇ ਦੇ ਪਾਸ ਹੋਣ ਦੀ ਮੈਨੂੰ ਬੜੀ ਖ਼ੁਸ਼ੀ ਹੈ।
ਮਿਸਰਿਤ—ਮੈਨੂੰ ਬੜੀ ਖੁਸ਼ੀ ਹੈ ਕਿ ਕਾਕਾ ਪਾਸ ਹੋ ਗਿਆ ਹੈ।

(4) ਮਿਸਰਿਤ ਵਾਕਾਂ ਨੂੰ ਸਾਧਾਰਣ ਵਾਕਾਂ ਵਿੱਚ ਬਦਲਣਾ

ਮਿਸਰਿਤਿ—ਸੱਚ ਹੈ ਜੁ ਗੁਰੂ ਬਿਨਾਂ ਗਤ ਨਹੀਂ ਹੁੰਦੀ।
ਸਾਧਾਰਣ—ਗੁਰੂ ਬਿਨਾਂ ਗਤ ਨਾ ਹੋਣ ਦੀ ਗੱਲ ਸੱਚੀ ਹੈ ।
ਮਿਸਰਤ—ਜੋ ਵਿੱਦਿਆ ਪਾਉਣ, ਉਹ ਹਰ ਥਾਂ ਮਾਣ ਪਾਉਂਦੇ ਹਨ।
ਸਾਧਾਰਣ—ਵਿੱਦਵਾਨ ਲੋਕ ਹਰ ਥਾਂ ਮਾਣ ਪਾਉਂਦੇ ਹਨ।
ਮਿਸਰਿਤ—ਜੇ ਜੰਗ ਮੁੱਕ ਗਈ, ਤਾਂ ਲੋਕੀਂ ਬੜੇ ਪਰਸੰਨ ਹੋਣਗੇ।
ਸਾਧਾਰਣ—ਜੰਗ ਮੁੱਕਣ ਪੁਰ ਲੋਕੀਂ ਬੜੇ ਪਰਸੰਨ ਹੋਣਗੇ।

(5) ਸੰਯੁਕਤ ਵਾਕਾਂ ਨੂੰ ਮਿਸਰਿਤ ਵਾਕਾਂ ਵਿੱਚ ਬਦਲਣਾ

ਸੰਯੁਕਤ—ਬਿੱਲੀ ਆਈ ਤੇ ਚੂਹੇ ਨੱਸ ਪਏ।
ਮਿਸਰਿਤ—ਜਦੋਂ ਬਿੱਲੀ ਆਈ, ਤਾਂ ਚੂਹੇ ਨੱਸ ਪਏ।
ਸੰਯੁਕਤ—ਫ਼ੀਸ ਦੇ ਦਿਓ, ਨਹੀਂ ਤਾਂ ਜੁਰਮਾਨਾ ਦੇਣਾ ਪਵੇਗਾ।
ਮਿਸਰਿਤ—ਜੇ ਫ਼ੀਸ ਨਹੀਂ ਦਿਓਗੇ, ਤਾਂ ਜੁਰਮਾਨਾ ਦੇਣਾ ਪਵੇਗਾ।
ਸੰਯੁ:-ਮਾਲੀ ਬਾਗ਼ ਵਿੱਚ ਨਹੀਂ ਸੀ; ਇਸ ਲਈ ਫਲ ਨਹੀਂ ਮਿਲੇ।
ਮਿਸ:—ਫਲ ਇਸ ਲਈ ਨਹੀਂ ਮਿਲੇ ਕਿ ਮਾਲੀ ਬਾਗ਼ ਵਿੱਚ ਨਹੀਂ ਸੀ।
ਸੰਯੁਕਤ—ਤੁਸਾਂ ਇੱਕ ਗੱਲ ਕਹੀ ਸੀ, ਪਰ ਮੈਨੂੰ ਯਾਦ ਨਹੀਂ ਰਹੀ।
ਮਿਸਰਿਤ—ਤੁਸਾਂ ਇੱਕ ਗੱਲ ਕਹੀ ਸੀ, ਜੋ ਮੈਨੂੰ ਯਾਦ ਨਹੀਂ ਰਹੀ।

(6) ਮਿਸਰਿਤ ਵਾਕਾਂ ਨੂੰ ਸੰਯੁਕਤ ਵਾਕਾਂ ਵਿੱਚ ਬਦਲਣਾ

ਮਿਸਰਿਤ—ਭਾਵੇਂ ਉਹ ਲਾਇਕ ਹੈ, ਪਰ ਮਿਹਨਤੀ ਨਹੀਂ।
ਸੰਯੁਕਤ—ਉਹ ਲਾਇਕ ਜ਼ਰੂਰ ਹੈ, ਪਰ ਮਿਹਨਤੀ ਨਹੀਂ
ਮਿਸਰਿਤ—ਜੇ ਤੁਸਾਂ ਸੰਥਾ ਯਾਦ ਨਾ ਕੀਤੀ, ਤਾਂ ਮਾਰ ਪਏਗੀ।
ਸੰਯੁਕਤ—ਸੰਥਾ ਯਾਦ ਕਰੋ, ਨਹੀਂ ਤਾਂ ਮਾਰ ਪਏਗੀ।
ਮਿਸਰਿਤ—ਮੁੰਡਾ ਇਸ ਲਈ ਰੋਂਦਾ ਹੈ ਕਿ ਉਹਨੂੰ ਮਾਰ ਪਈ ਹੈ।
ਸੰਯੁਕਤ—ਮੁੰਡੇ ਨੂੰ ਮਾਰ ਪਈ ਹੈ; ਇਸ ਲਈ ਉਹ ਰੋਂਦਾ ਹੈ।

(7) ਕਰਤ੍ਰੀਵਾਚ ਤੇ ਕਰਮਵਾਚ ਵਾਕਾਂ ਦਾ ਵਟਾਂਦਰਾ

ਕਰਤ੍ਰੀਵਾਚ—ਅਸੀਂ ਉਹਨੂੰ ਚਿੱਠੀ ਲਿਖਾਂਗੇ।
ਕਰਮਵਾਚ—ਸਾਡੀ ਵੱਲੋਂ ਉਹਨੂੰ ਚਿੱਠੀ ਲਿਖੀ ਜਾਏਗੀ!
ਕਰਤ੍ਰੀਵਾਚ—ਚਿੱਠੀ-ਰਸਾਨ ਚਿੱਠੀਆਂ ਵੰਡਦਾ ਹੈ।
ਕਰਮਵਾ:—ਚਿੱਠੀਆਂ ਚਿੱਠੀ-ਰਸਾਨ ਦੁਆਰਾ ਵੰਡੀਆਂ ਜਾਂਦੀਆਂ ਹਨ।
ਕਰਤ੍ਰੀਵਾਚ—ਲੋਕੀਂ ਜਾਲ ਨਾਲ ਬਟੇਰੇ ਫੜਦੇ ਹਨ।
ਕਰਮਵਾਚ—ਬਟੇਰੇ ਜਾਲ ਨਾਲ ਫੜੇ ਜਾਂਦੇ ਹਨ।
ਕਰਤ੍ਰੀਵਾਚ—ਲੋਕਾਂ ਨੇ ਜੱਥੇ ਨੂੰ ਚਾਹ ਪਿਆਈ।
ਕਰਤ੍ਰੀਵਾਚ—ਲੋਕਾਂ ਵੱਲੋਂ ਜੱਥੇ ਨੂੰ ਚਾਹ ਪਿਆਈ ਗਈ।

ਕਰਤ੍ਰੀਵਾਚ—ਪਰਦੇਸੀ ਸਾਨੂੰ ਰੋਜ਼ ਲੁੱਟਦੇ ਹਨ।
ਕਰਮਵਾਚ—ਅਸਾਂ ਪਰਦੇਸੀਆਂ ਦੇ ਹੱਥੋਂ ਰੋਜ਼ ਲੁਟੀਂਦੇ ਹਾਂ।
ਕਰਤ੍ਰੀਵਾਚ—ਤੁਸਾਂ ਹਰ ਰੋਜ਼ ਸਵੇਰੇ ਕਿੱਥੇ ਜਾਂਦੇ ਹੋ?
ਕਰਮਵਾਚ—ਜੀ, ਹਰ ਰੋਜ਼ ਸਵੇਰੇ ਦਫ਼ਤਰ ਜਾਈਦਾ ਹੈ।

## (8) ਪ੍ਰਸ਼ਨਿਕ ਤੇ ਸਰਲ ਵਾਕਾਂ ਦਾ ਵਟਾਂਦਰਾ

(1) ਗਾਂਧੀ ਜੀ ਨੂੰ ਕੌਣ ਨਹੀਂ ਜਾਣਦਾ?
(2) ਗਾਂਧੀ ਜੀ ਨੂੰ ਸਭ ਜਾਣਦੇ ਹਨ।

ਵੇਖੋ! ਪਹਿਲਾ ਵਾਕ ਕੁਝ ਪੁੱਛਣ ਲਈ ਨਹੀਂ, ਸਗੋਂ ਦੂਜੇ ਵਾਕ ਦੇ ਰੂਪ ਵਿੱਚ ਇਹ ਗੱਲ ਨਿਸਚੇ ਕਰਾਉਣ ਲਈ ਬੋਲਿਆ ਗਿਆ ਹੈ ਕਿ 'ਗਾਂਧੀ ਜੀ ਨੂੰ ਸਭ ਜਾਣਦੇ ਹਨ'। ਸੋ ਇਹ ਦੋਵੇਂ ਵਾਕ ਇੱਕੋ ਅਰਥ ਨੂੰ ਪਰਗਟ ਕਰਦੇ ਹਨ ਤੇ ਏਹਨਾਂ ਦਾ ਪਰਸਪਰ ਵਟਾਂਦਰਾ ਹੋ ਸਕਦਾ ਹੈ; ਜਿਹਾ ਕਿ—

ਪ੍ਰਸ਼ਨਿਕ—ਧਨ ਕਿਸ ਨੂੰ ਪਿਆਰਾ ਨਹੀਂ?
ਸਰਲ—ਧਨ ਸਭ ਨੂੰ ਪਿਆਰਾ ਹੈ।
ਪ੍ਰਸ਼ਨਿਕ—ਬੁਰਿਆਂ ਨੂੰ ਕੌਣ ਪਸੰਦ ਕਰਦਾ ਹੈ?
ਸਰਲ—ਬੁਰਿਆਂ ਨੂੰ ਕੋਈ ਵੀ ਪਸੰਦ ਨਹੀਂ ਕਰਦਾ।
ਪ੍ਰਸ਼ਨਿਕ—ਕੌਣ ਕਹਿੰਦਾ ਹੈ ਕਿ ਪੜ੍ਹਨਾ ਚੰਗਾ ਕੰਮ ਨਹੀਂ?
ਸਰਲ—ਸਭ ਕਹਿੰਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ।

## (9) ਹਾਂ-ਵਾਚਕ ਤੇ ਨਾਂਹ-ਵਾਚਕ ਵਾਕਾਂ ਦਾ ਵਟਾਂਦਰਾ

(1) ਕੇਵਲ ਰੱਬ ਹੀ ਪੂਜਣ-ਯੋਗ ਹੈ।
(2) ਰੱਬ ਤੋਂ ਬਿਨਾਂ ਕੋਈ ਵੀ ਪੂਜਣ-ਯੋਗ ਨਹੀਂ।

ਵੇਖੋ! ਪਹਿਲਾ ਵਾਕ 'ਹਾਂ-ਵਾਚਕ' ਤੇ ਦੂਜਾ 'ਨਾਂਹ-ਵਾਚਕ' ਹੈ; ਪਰ ਅਰਥ ਦੁਹਾਂ ਦਾ ਇੱਕ-ਸਮਾਨ ਹੈ; ਇਸ ਲਈ ਇਨ੍ਹਾਂ ਦਾ ਵਟਾਂਦਰਾ ਹੋ ਸਕਦਾ ਹੈ; ਜਿਹਾ ਕਿ—

ਹਾਂ-ਵਾਚਕ—ਹਿਮਾਲਾ ਸਭ ਤੋਂ ਉੱਚਾ ਪਹਾੜ ਹੈ।
ਨਾਂਹ-ਵਾਚਕ—ਕੋਈ ਵੀ ਪਹਾੜ ਹਿਮਾਲਾ ਨਾਲੋਂ ਉੱਚਾ ਨਹੀਂ।
ਹਾਂ-ਵਾਚਕ—ਅਕਬਰ ਪਾਤਸ਼ਾਹ ਅਨਪੜ੍ਹ ਸੀ।
ਨਾਂਹ-ਵਾਚਕ—ਅਕਬਰ ਪਾਤਸ਼ਾਹ ਪੜ੍ਹਿਆ ਹੋਇਆ ਨਹੀਂ ਸੀ।
ਹਾਂ-ਵਾਚਕ—ਦੇਸੀ ਕੱਪੜਾ ਹੰਢਣਸਾਰ ਹੁੰਦਾ ਹੈ।
ਨਾਂਹ-ਵਾਚਕ—ਦੇਸੀ ਕੱਪੜਾ ਛੇਤੀ ਨਹੀਂ ਹੇਢਦਾ।

## (10) ਵਿਸਮੀ ਤੇ ਸਰਲ ਵਾਕਾਂ ਦਾ ਵਟਾਂਦਰਾ

ਇਸ ਵਟਾਂਦਰੇ ਵਿੱਚ ਵਿਸਮਿਕ ਸ਼ਬਦ ਨੂੰ ਕਿਸੇ ਸਰਲ ਸ਼ਬਦ ਜਾਂ ਵਾਕ ਨਾਲ ਬਦਲ ਲਿਆ ਜਾਂਦਾ ਹੈ; ਜਿਹਾ ਕਿ—

ਵਿਸਮੀ—ਹਿੰਦੁਸਤਾਨ ਕੇਡਾ ਉਪਜਾਊ ਦੇਸ ਹੈ!
ਸਰਲ—ਹਿੰਦੁਸਤਾਨ ਬੜਾ ਉਪਜਾਊ ਦੇਸ ਹੈ।
ਵਿਸਮੀ—ਕਾਸ਼ ! ਸਾਡਾ ਦੇਸ ਪੜ੍ਹਿਆ ਹੁੰਦਾ !
ਸਰਲ—ਸਾਡੀ ਖ਼ਾਹਿਸ਼ ਹੈ ਕਿ ਸਾਡਾ ਦੇਸ ਪੜ੍ਹਿਆ ਹੁੰਦਾ।
ਵਿਸਮੀ—ਹਾਇ ! ਸਾਡੀ ਕੁਝ ਪੇਸ਼ ਨਹੀਂ ਜਾਂਦੀ !
ਸਰਲ—ਸਾਨੂੰ ਅਫ਼ਸੋਸ ਹੈ ਕਿ ਸਾਡੀ ਕੁਝ ਪੇਸ਼ ਨਹੀਂ ਜਾਂਦੀ।
ਵਿਸਮੀ—ਵੇਖੋ ! ਦੁੱਖ ਵੇਲੇ ਕੋਈ ਵੀ ਸਾਥੀ ਨਹੀਂ ਬਣਦਾ !
ਸਰਲ—ਹੈਰਾਨੀ ਹੈ ਕਿ ਦੁੱਖ ਵੇਲੇ ਕੋਈ ਵੀ ਸਾਥੀ ਨਹੀਂ ਬਣਦਾ।

—o—

ਸਰਲ—ਸਾਨੂੰ ਖ਼ੁਸ਼ੀ ਹੈ ਕਿ ਭਾਰਤ ਵੀ ਆਜ਼ਾਦ ਹੋ ਗਿਆ ਹੈ।
ਵਿਸਮੀ—ਆਹਾ ! ਸਾਡਾ ਭਾਰਤ ਵੀ ਆਜ਼ਾਦ ਹੋ ਗਿਆ ਹੈ !
ਸਰਲ—ਸਾਨੂੰ ਦੁੱਖ ਹੈ ਕਿ ਤੂੰ ਸਾਡੇ ਨਾਲ ਚੰਗਾ ਵਰਤਾਉ ਨਹੀਂ ਕੀਤਾ।
ਵਿਸਮੀ—ਹਾਇ ਜੇ ! ਤੂੰ ਸਾਡੇ ਨਾਲ ਚੰਗਾ ਵਰਤਾਉ ਕਰਦੋਂ।
ਸਰਲ—ਅਸੀਂ ਚਾਹੁੰਦੇ ਹਾਂ ਕਿ ਸਾਰੇ ਹੀ ਦੇਸ ਸੁਤੰਤਰ ਹੋ ਜਾਣ।
ਵਿਸਮੀ—ਕਾਸ਼ ! ਸਾਰੇ ਹੀ ਦੇਸ ਸੁਤੰਤਰ ਹੋ ਜਾਣ।
ਸਰਲ—ਹੈਰਾਨੀ ਹੈ ਕਿ ਤੁਸੀਂ ਹਾਲੀਂ ਵੀ ਗ਼ੁਲਾਮ ਹੋ।
ਵਿਸਮੀ—ਹੈਂ ! ਤੁਸੀਂ ਹਾਲੀਂ ਵੀ ਗ਼ੁਲਾਮ ਹੋ !

# (2) ਵਾਕ-ਜੋੜ

ਅਰਥਾਂ ਵਿੱਚ ਫ਼ਰਕ ਪਾਏ ਬਿਨਾਂ ਪਰਸਪਰ ਮੇਲ ਰੱਖਣ ਵਾਲੇ ਸਧਾਰਣ ਵਾਕਾਂ ਨੂੰ ਜੋੜ ਕੇ ਇੱਕੋ ਸਾਧਾਰਣ, ਸੰਜੁਕਤ ਜਾਂ ਮਿਸ਼ਰਿਤ ਵਾਕ ਬਣਾਉਣ ਨੂੰ ਵਾਕ-ਜੋੜ ਆਖਦੇ ਹਨ; ਜਿਵੇਂ—

| (ੳ) ਸਾਧਾਰਣ ਵਾਕਾਂ ਤੋਂ | ਸਾਧਾਰਣ ਵਾਕ |
|---|---|
| 1. ਚੋਰ ਨੇ ਕੁੱਤੇ ਨੂੰ ਵੇਖਿਆ। ਚੋਰ ਉਸੇ ਵੇਲੇ ਨੱਸ ਪਿਆ। | ਚੋਰ ਕੁੱਤੇ ਨੂੰ ਵੇਖਦੇ ਸਾਰ ਹੀ ਨੱਸ ਪਿਆ |
| 2. ਸੂਰਜ ਚੜ੍ਹਿਆ। ਉਸੇ ਵੇਲੇ ਉੱਲੂ ਛੁਪ ਗਏ, ਚਾਮਚੜਿੱਕਾਂ ਵੀ ਛੁਪ ਗਈਆਂ। | ਸੂਰਜ ਚੜ੍ਹਦਿਆਂ ਹੀ ਉੱਲੂ ਸਣੇ ਚਾਮਚੜਿੱਕਾਂ ਦੇ ਛੁਪ ਗਏ। |
| 3. ਤਿੰਨ ਭਰਾ ਸਨ। ਇੱਕ ਭਰਾ ਲਾਇਕ ਸੀ। ਦੋ ਭਰਾ ਨਾਲਾਇਕ ਸਨ। | ਤਿੰਨਾਂ ਭਰਾਵਾਂ ਵਿੱਚੋਂ ਕੇਵਲ ਇੱਕ ਹੀ ਲਾਇਕ ਸੀ। |

| (ਅ) ਸਾਧਾਰਣ ਵਾਕਾਂ ਤੋਂ | ਸੰਜੁਕਤ ਵਾਕ |
|---|---|
| 1. ਗਊ ਘਾਹ ਖਾਂਦੀ ਹੈ। ਉਹ ਮਿੱਠਾ-ਮਿੱਠਾ ਦੁੱਧ ਦਿੰਦੀ ਹੈ। | ਗਊ ਘਾਹ ਖਾਂਦੀ ਤੇ ਮਿੱਠਾ-ਮਿੱਠਾ ਦੁੱਧ ਦਿੰਦੀ ਹੈ। |
| 2. ਉਹ ਆਦਮੀ ਸਾਧ ਹੈ। ਉਹ ਠੱਗ ਵੀ ਹੋ ਸਕਦਾ ਹੈ। | ਉਹ ਆਦਮੀ ਸਾਧ ਹੈ ਜਾਂ ਠੱਗ। |
| 3. ਰਾਜੂ ਗ਼ਰੀਬ ਹੈ। ਉਹ ਚੋਰ ਨਹੀਂ। | ਰਾਜੂ ਗ਼ਰੀਬ ਹੈ, ਪਰ ਚੋਰ ਨਹੀਂ। |
| 4. ਉਹ ਕੰਮ ਨਹੀਂ ਕਰਦਾ। ਉਹ ਗ਼ਰੀਬ ਹੈ। | ਉਹ ਕੰਮ ਨਹੀਂ ਕਰਦਾ, ਇਸ ਲਈ ਗ਼ਰੀਬ ਹੈ। |
| 5. ਤੂੰ ਤਰ ਖਾ। ਤੂੰ ਖੀਰਾ ਖਾ। ਤੂੰ ਉੱਤੋਂ ਪਾਣੀ ਨਾ ਪੀ। | ਤੂੰ ਤਰ ਤੇ ਖੀਰਾ ਖਾ ਲੈ, ਪਰ ਉੱਤੋਂ ਪਾਣੀ ਨਾ ਪੀ। |

| (ੲ) ਸਾਧਾਰਣ ਵਾਕਾਂ ਤੋਂ | ਮਿਸ਼ਰਿਤ ਵਾਕ |
|---|---|
| 1. ਲੜਨਾ ਚੰਗਾ ਕੰਮ ਨਹੀਂ। ਇਹ ਗੱਲ ਸਭ ਜਾਣਦੇ ਹਨ। | ਸਭ ਜਾਣਦੇ ਹਨ ਕਿ ਲੜਨਾ ਚੰਗਾ ਕੰਮ ਨਹੀਂ। |
| 2. ਉਸ ਆਦਮੀ ਨੇ ਚੋਰੀ ਕੀਤੀ ਸੀ। ਉਹ ਫੜਿਆ ਗਿਆ ਹੈ। | ਉਹ ਆਦਮੀ, ਜਿਸ ਨੇ ਚੋਰੀ ਕੀਤੀ ਸੀ, ਫੜਿਆ ਗਿਆ ਹੈ। |
| 3. ਰਾਮ ਰੋ ਰਿਹਾ ਹੈ। ਉਹ ਫ਼ੇਲ੍ਹ ਹੋ ਗਿਆ ਹੈ। | ਰਾਮ ਇਸ ਲਈ ਰੋ ਰਿਹਾ ਹੈ ਕਿ ਉਹ ਫ਼ੇਲ੍ਹ ਹੋ ਗਿਆ ਹੈ। |

### ਅਭਿਆਸ

1. ਹੇਠਾਂ ਲਿਖੀ ਹਰ ਟੋਲੀ ਦੇ ਵਾਕਾਂ ਨੂੰ ਜੋੜ ਕੇ ਇੱਕ-ਇੱਕ 'ਸਾਧਾਰਣ ਵਾਕ' ਬਣਾਓ:-

(1) ਰਾਮ ਬਨਾ ਵਿੱਚ ਰਹਿੰਦਾ ਸੀ। ਹਨੂਮਾਨ ਉਹਨੂੰ ਆ ਮਿਲਿਆ। ਸੀ ਹਨੂਮਾਨ ਨੇ ਉਹਦੀ ਬਹੁਤ ਮੱਦਦ ਕੀਤੀ ਸੀ।

(2) ਸ਼ਾਮ ਨੇ ਚਿੱਠੀ ਲਿਖੀ। ਚਿੱਠੀ ਧੂਹ-ਘਸੀਟ ਕੇ ਲਿਖੀ ਹੋਈ ਸੀ। ਮੈਂ ਉਸ ਚਿੱਠੀ ਨੂੰ ਪੜ੍ਹ ਨਹੀਂ ਸਾਂ ਸਕਿਆ।

2. ਹਰ ਇੱਕ ਟੋਲੀ ਦੇ ਵਾਕਾਂ ਨੂੰ ਜੋੜ ਕੇ 'ਸੰਯੁਕਤ ਵਾਕ' ਬਣਾਓ:-

(1) ਬਿੱਲੀ ਆਈ। ਚੂਹੇ ਡਰ ਗਏ। ਓਹ ਖੁੱਡੀਂ ਜਾ ਵੜੇ।

(2) ਪਾਲੂ ਚੋਰ ਹੈ। ਉਹ ਬਹੁਤ ਬੁੱਢਾ ਹੈ। ਉਹ ਡਰਦਾ ਨਹੀਂ।

(3) ਅੱਜ ਤੇਰਾ ਵਜ਼ੀਫ਼ਾ ਆ ਗਿਆ ਹੈ। ਹੁਣ ਤੂੰ ਫ਼ੀਸ ਦੇ ਦੇ।

3. ਹਰ ਟੋਲੀ ਦੇ ਵਾਕਾਂ ਨੂੰ ਜੋੜ ਕੇ 'ਮਿਸ਼ਰਿਤ ਵਾਕ' ਬਣਾਓ:-

(1) ਹਿਟਲਰ ਬੜਾ ਸਿਆਣਾ ਸੀ। ਇਹ ਗੱਲ ਸਭ ਮੰਨਦੇ ਹਨ।

(2) ਤੂੰ ਪਾਸ ਹੋ ਗਿਆ ਹੈਂ। ਮੈਨੂੰ ਇਸ ਗੱਲ ਦੀ ਬੜੀ ਖ਼ੁਸ਼ੀ ਹੈ।

(3) ਅਸਾਂ ਇੱਕ ਪਿੰਡ ਵੇਖਿਆ। ਉਹ ਉੱਜੜਿਆ ਹੋਇਆ ਸੀ।

(4) ਮੈਂ ਇੱਕ ਘੜੀ ਲਈ ਸੀ। ਉਹ ਬੜੀ ਕੀਮਤੀ ਸੀ।

(5) ਉਸ ਨੂੰ ਨੌਕਰੀ ਨਹੀਂ ਮਿਲੀ। ਉਸ ਨੇ ਵੱਢੀ ਨਹੀਂ ਦਿੱਤੀ।

(6) ਤੁਸੀਂ ਮੀਂਹ ਵਿੱਚ ਫਿਰੋਗੇ। ਤੁਹਾਡੇ ਕੱਪੜੇ ਭਿੱਜ ਜਾਣਗੇ।

# (3) ਵਾਕ-ਤੋੜ

ਅਰਥਾਂ ਵਿੱਚ ਫ਼ਰਕ ਪਾਏ ਬਿਨਾਂ ਕਿਸੇ ਇੱਕ ਵਾਕ ਨੂੰ ਤੋੜ ਕੇ ਦੋ ਜਾਂ ਵਧੀਕ 'ਸਾਧਾਰਣ ਵਾਕਾਂ' ਵਿੱਚ ਵੰਡ ਦੇਣ ਨੂੰ ਵਾਕ-ਤੋੜ ਆਖਦੇ ਹਨ, ਜੋ ਅਸਲ ਵਿੱਚ 'ਵਾਕ-ਜੋੜ' ਦਾ ਉਲਟ ਹੈ।

## (ੳ) ਇੱਕ ਸਾਧਾਰਣ ਵਾਕ ਨੂੰ ਤੋੜ ਕੇ

1. [ ਬਾਲਕ-ਸੰਸਾਰ ਨਾਉਂ ਦਾ ਇੱਕ ਮਾਹਵਾਰੀ ਰਸਾਲਾ ਬਾਲਕਾਂ ਦੀ ਉੱਨਤੀ ਲਈ ਅਗਲੇ ਵਰ੍ਹੇ ਅੰਮ੍ਰਿਤਸਰੋਂ ਨਿਕਲੇਗਾ।

[ ਬਾਲਕ-ਸੰਸਾਰ ਇੱਕ ਰਸਾਲੇ ਦਾ ਨਾਉਂ ਹੈ। ਇਹ ਮਹਾਵਾਰੀ ਹੋਵੇਗਾ। ਇਹ ਅਗਲੇ ਵਰ੍ਹੇ ਅੰਮ੍ਰਿਤਸਰੋਂ ਨਿਕਲੇਗਾ। ਇਹ ਬਾਲਕਾਂ ਦੀ ਉੱਨਤੀ ਲਈ ਕੱਢਿਆ ਜਾ ਰਿਹਾ ਹੈ।

## [ਅ] ਇੱਕ ਸੰਜੁਕਤ ਵਾਕ ਨੂੰ ਤੋੜ ਕੇ

2. [ ਸੁਦਾਮਾ ਬੜਾ ਗਰੀਬ ਸੀ, ਪਰ ਉਹ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ, ਸਗੋਂ ਹੱਥੀਂ ਕਾਰ ਕਰ ਕੇ ਹੀ ਰੋਟੀ ਖਾਂਦਾ ਸੀ ।

[ ਸੁਦਾਮਾ ਬੜਾ ਗ਼ਰੀਬ ਸੀ। ਉਹ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ। ਉਹ ਹੱਥੀਂ ਕਾਰ ਕਰ ਕੇ ਹੀ ਰੋਟੀ ਖਾਂਦਾ ਸੀ।

## [ੲ] ਇੱਕ ਮਿਸਰਿਤ ਵਾਕ ਨੂੰ ਤੋੜ ਕੇ

3. [ ਮੈਂ ਤੁਹਾਡੀ ਉਹ ਚਿੱਠੀ, ਜੋ ਹੁਣੇ ਵਲਾਇਤੋਂ ਆਈ ਹੈ, ਸਾਂਭ ਕੇ ਬਕਸੇ ਵਿੱਚ ਰੱਖ ਦਿੱਤੀ ਹੈ।

[ ਤੁਹਾਡੀ ਇੱਕ ਚਿੱਠੀ ਹੁਣੇ ਵਲਾਇਤੋਂ ਆਈ ਹੈ। ਉਹ ਮੈਂ ਸਾਂਭ ਕੇ ਬਕਸ ਵਿੱਚ ਰੱਖ ਦਿੱਤੀ ਹੈ।

4. [ ਜੇ ਉਹ ਮਿਹਨਤ ਕਰਦਾ, ਤਾਂ ਨਾ ਉਹ ਫੇਲ੍ਹ ਹੁੰਦਾ ਤੇ ਨਾ ਉਹਦੀ ਇੰਨੀ ਨਮੋਸ਼ੀ ਹੀ ਹੁੰਦੀ।

[ ਉਸ ਮਿਹਨਤ ਨਹੀਂ ਸੀ ਕੀਤੀ। ਉਹ ਫੇਲ੍ਹ ਹੋ ਗਿਆ ਹੈ। ਉਸ ਦੀ ਨਮੋਸ਼ੀ ਵੀ ਬਹੁਤ ਹੋਈ ਹੈ।

## ਅਭਿਆਸ

ਹੇਠਾਂ ਲਿਖੇ ਹਰ ਇੱਕ ਵਾਕ ਨੂੰ ਤੋੜ ਕੇ ਦੋ ਦੋ ਜਾਂ ਵਧੀਕ 'ਸਾਧਾਰਣ ਵਾਕਾਂ' ਵਿੱਚ ਉਲਟਾਓ:–

(1) ਮੈਂ ਸੱਤ ਵਜੇ ਸੂਰਜ ਡੁੱਬਦੇ ਸਾਰ ਹੀ ਘਰ ਮੁੜ ਆਵਾਂਗਾ।

(2) ਮੈਂ ਕੰਮ ਮੁੱਕ ਜਾਣ ਪਰ ਵਿਹਲਾ ਬਹਿ ਕੇ ਆਪਣਾ ਨੁਕਸਾਨ ਨਹੀਂ ਕਰਨਾ ਚਾਹੁੰਦਾ।

(3) ਉਹ ਜੁਆਨੀ ਵਿੱਚ ਬੜਾ ਤਕੜਾ ਸੀ, ਪਰ ਕਸਰਤ ਨਹੀਂ ਸੀ ਕਰਦਾ; ਇਸ ਲਈ ਹੁਣ ਅਕਸਰ ਬਿਮਾਰ ਰਹਿੰਦਾ ਹੈ।

(4) ਪੱਥਰ ਇੰਨਾ ਭਾਰਾ ਸੀ ਕਿ ਸਾਥੋਂ ਚੁੱਕਿਆ ਨਹੀਂ ਸੀ ਜਾਂਦਾ।

(5) ਕੌਣ ਨਹੀਂ ਜਾਣਦਾ ਕਿ ਧੋਖੇ ਨਾਲ ਵਪਾਰ ਨਹੀਂ ਚਲਦਾ ?

(6) ਤੁਸੀਂ ਉੱਸੇ ਕਮਰੇ ਵਿੱਚ ਬੈਠੋ, ਜਿੱਥੇ ਮੈਂ ਤੁਹਾਨੂੰ ਬਿਠਾ ਆਇਆ ਸਾਂ।

(7) ਜੇ ਮੀਂਹ ਵੇਲ਼ੇ ਸਿਰ ਨਾ ਪੈਂਦਾ, ਤਾਂ ਫ਼ਸਲਾਂ ਸੁੱਕ-ਸੜ ਜਾਂਦੀਆਂ ਤੇ ਗ਼ਰੀਬ ਕਿਰਸਾਣਾਂ ਦਾ ਬੁਰਾ ਹਾਲ ਹੁੰਦਾ।

(8) ਤੁਸੀਂ ਮੇਰੇ ਮਿੱਤਰ ਹੋ; ਪਰ ਮੈਨੂੰ ਅਫ਼ਸੋਸ ਹੈ ਕਿ ਜਿਹੜੀ ਚੀਜ਼ ਤੁਸਾਂ ਮੈਥੋਂ ਮੰਗੀ ਹੈ, ਉਹ ਮੈਂ ਦੇ ਨਹੀਂ ਸਕਦਾ।

(9) ਜੇ ਤੁਸੀਂ ਮਿਹਨਤ ਕਰਦੇ, ਤਾਂ ਪਾਸ ਹੋ ਜਾਂਦੇ।

(10) ਜਦੋਂ ਸ਼ਿਕਾਰੀ ਸ਼ਿਸਤ ਲਾ ਕੇ ਬੰਦੂਕ ਦਾ ਘੋੜਾ ਦਬਾਉਣ ਲੱਗਾ, ਤਾਂ ਕੋਲੋਂ ਦੀ ਖੁੱਡ ਵਿੱਚੋਂ ਇੱਕ ਸੱਪ ਨਿਕਲ ਆਇਆ, ਜਿਸ ਨੇ ਸ਼ਿਕਾਰੀ ਦੇ ਪੈਰ ਤੇ ਅਜੇਹੇ ਜ਼ੋਰ ਨਾਲ ਡੰਗ ਮਾਰਿਆ ਕਿ ਉਹ ਬੇਹੋਸ਼ ਹੋ ਕੇ ਡਿੱਗ ਪਿਆ ਤੇ ਗੋਲੀ ਕਬੂਤਰਾਂ ਤੋਂ ਉੱਕ ਕੇ ਬਾਜ਼ ਨੂੰ ਜਾ ਲੱਗੀ; ਜਿਸ ਕਰਕੇ ਬਾਜ਼ ਹੇਠਾਂ ਡਿੱਗ ਪਿਆ ਤੇ ਕਬੂਤਰ ਬਚ ਕੇ ਉੱਡ ਗਏ।

# ਸੋਲ੍ਹਵਾਂ ਅਧਿਆਇ

## ਸ਼ਬਦ-ਰਚਨਾ

### (1) ਸਮਾਸੀ ਸ਼ਬਦ

ਸਮਾਸ ਦਾ ਅਰਥ ਹੈ–'ਸੰਜੋਗ' ਜਾਂ 'ਚੰਗੀ ਤਰ੍ਹਾਂ ਜੁੜ ਕੇ ਇੱਕ-ਰੂਪ ਹੋ ਜਾਣਾ'। ਸੋ--

ਜਦੋਂ ਕਿਸੇ 'ਵਾਕੰਸ਼' ਜਾਂ 'ਉਪਵਾਕ' ਦੇ ਸ਼ਬਦਾਂ ਦਾ ਆਪਸ ਵਿੱਚ 'ਸਮਾਸ' ਹੁੰਦਾ ਹੈ, ਤਾਂ ਵਿੱਚੋਂ ਸੰਬੰਧਕ, ਯੋਜਕ ਤੇ ਹੋਰ ਕਈ ਸ਼ਬਦ ਅਥਵਾ ਸ਼ਬਦੰਸ਼ ਉੱਡ ਜਾਂਦੇ ਹਨ ਤੇ ਬਾਕੀ ਦਿਆਂ ਸ਼ਬਦਾਂ ਤੋਂ ਇੱਕੋ **ਸਮਾਸੀ ਸ਼ਬਦ** ਬਣ ਜਾਂਦਾ ਹੈ; ਜਿਵੇਂ–

| ਵਾਕੰਸ਼ ਤੇ ਉਪਵਾਕ | ਸਮਾਸੀ ਸ਼ਬਦ |
|---|---|
| ਘੋੜਿਆਂ ਦੀ ਦੌੜ | ਘੁੜਦੌੜ |
| ਮਾਂ ਤੇ ਪਿਉ | ਮਾਪੇ |
| ਦੇਸ ਤੋਂ ਨਿਕਾਲ਼ਾ | ਦੇਸ-ਨਿਕਾਲਾ |
| ਜਨਮ ਤੋਂ ਲੱਗਾ ਹੋਇਆ ਰੋਗ | ਜਨਮ-ਰੋਗ |
| ਮਿੱਠੇ ਹਨ ਬੋਲ ਜਿਸ ਦੇ, ਉਹ | ਮਿੱਠ-ਬੋਲਾ |
| ਕਤਰਦਾ ਹੈ ਜੇਬਾਂ ਜੋ, ਉਹ | ਜੇਬ-ਕਤਰਾ |

ਵੇਖੋ ! ਸਮਾਸੀ ਸ਼ਬਦਾਂ ਦਿਆਂ ਖੰਡਾਂ ਦੇ ਵਿਚਕਾਰੇ ਆਮ ਤੌਰ ਤੇ ਇੱਕ ਨਿੱਕੀ ਜੇਹੀ ਲੀਕ (-) ਹੁੰਦੀ ਹੈ, ਜਿਸ ਨੂੰ ਜੋੜਨੀ ਆਖਦੇ ਹਨ; ਜਿਵੇਂ–'ਦੇਸ-ਨਿਕਾਲਾ' ਤੇ 'ਜੇਬ-ਕਤਰਾ' ਵਿੱਚ; ਪਰ ਕਿਤੇ-ਕਿਤੇ ਇਹ ਲੀਕ (-) ਨਹੀਂ ਵੀ ਹੁੰਦੀ; ਜਿਵੇਂ– 'ਮਾਪੇ' ਤੇ 'ਘੁੜਦੌੜ' ਵਿੱਚ।

ਹੋਰ ਵੇਖੋ ਕਿ ਸਮਾਸੀ ਸ਼ਬਦਾਂ ਦੇ ਖੰਡ ਕਦੇ ਤਾਂ ਇੱਕੋ ਤਰ੍ਹਾਂ ਦੇ ਹੁੰਦੇ ਹਨ ਤੇ ਕਦੇ ਭਿੰਨ-ਭਿੰਨ ਤਰ੍ਹਾਂ ਦੇ; ਜਿਹਾ ਕਿ–

(1) ਨਾਉਂ+ਨਾਉਂ:–ਜਨਮ-ਰੋਗ, ਸੂਰਜ-ਗ੍ਰਹਿਣ, ਗੰਗਾ-ਜਲ, ਹੱਥਕੜੀ, ਜਲਪੌਣ, ਮਾਪੇ, ਲੋਕ-ਰਾਜ, ਰਾਜ-ਪੁੱਤਰ ।

(2) ਨਾਉਂ+ਕਾਰਦੰਤਕ:–ਘੁੜਦੌੜ, ਜੇਬ-ਕਤਰਾ, ਦੇਸ-ਨਿਕਾਲਾ, ਚਿੜੀ-ਮਾਰ, ਫੁੱਲ-ਸੁੰਘਣਾ, ਭੰਗ-ਘੋਟਣਾ, ਕੰਨ-ਪਾਟਾ।

(3) ਵਿਸ਼ੇਸ਼ਣ+ਨਾਉਂ.–ਬਦਨਾਮ, ਖ਼ੂਬਸੂਰਤ, ਲੱਖਪਤੀ, ਦੋ-ਦਿਲਾ, ਦੁਪਹਿਰ, ਪੀਲਾ-ਭੂਕ, ਚਿੱਟਾ-ਦੁੱਧ, ਦੁਆਨੀ, ਚੁਆਨੀ, ਪੰਜ-ਸੇਰੀ, ਚੌਪਈ, ਚੌਪਾਇਆ, ਚੋਖਰ (=ਚੋਖੁਰ), ਆਦਿ।

(4) ਵਿਸ਼ੇਸ਼ਣ+ਵਿਸ਼ੇਸ਼ਣ:–ਚਿੱਟਾ-ਸਫ਼ੈਦ, ਪੀਲਾ-ਜ਼ਰਦ, ਕਾਲਾ–ਸਿਆਹ, ਭਲਾ-ਬੁਰਾ, ਉੱਚਾ-ਨੀਵਾਂ, ਚੰਗਾ-ਮੰਦਾ।

(5) ਕਾਰਦੰਤਕ+ਕਾਰਦੰਤਕ:–ਜਾਣ-ਪਛਾਣ, ਲੈਣ-ਦੇਣ, ਬੋਲ-ਚਾਲ, ਦੇਖ-ਭਾਲ, ਭੁੱਲ-ਚੁੱਕ, ਮਾਰ-ਕੁੱਟ, ਆਵਾ-ਜਾਈ।

(6) ਕਿ: ਵਿਸ਼ੇਸ਼ਣ+ਨਾਉਂ:–ਨਿੱਤਨੇਮ, ਸਦਾਬਹਾਰ (ਬੂਟੇ)।

(7) ਕਿ: ਵਿ: +ਕਿ: ਵਿ:–ਅੱਗੇ-ਪਿੱਛੇ, ਇੱਥੇ-ਉੱਥੇ, ਅੱਜ-ਕੱਲ।

(8) ਕਿ: ਵਿ:+ਕਾਰਦੰਤਕ:–ਪਿਛਲੱਗ, ਅਗਾਊਂ, ਨਖੱਟੂ।

(9) ਪੜਨਾਉਂ+ਨਾਉਂ–ਇੱਧਰ, ਉੱਧਰ, ਜਿੱਧਰ, ਕਿੱਧਰ, ਤਿੱਧਰ ।

## ਅਭਿਆਸ

ਹੇਠਾਂ ਲਿਖੇ ਵਾਕੰਸ਼ਾਂ ਤੇ ਉਪਵਾਕਾਂ ਤੋਂ 'ਸਮਾਸੀ ਸ਼ਬਦ' ਬਣਾਓ ਤੇ ਓਹਨਾਂ ਨੂੰ ਵਾਕਾਂ ਵਿੱਚ ਵਰਤੋ:–

ਸਿਰ ਤੇ ਬੀਤੀ; ਜਗ ਵਿੱਚ ਬੀਤੀ; ਮਾਂ ਤੇ ਪਿਉ; ਘੋੜੇ ਦਾ ਸਵਾਰ; ਚਿੜੀਆਂ ਤੇ ਪੰਛੀਆਂ ਨੂੰ ਮਾਰਨ ਵਾਲਾ; ਜਨਮ ਤੋਂ ਲੱਗਾ ਹੋਇਆ ਰੋਗ; ਮਨ ਨੂੰ ਭਾਵੇ ਜਿਹੜਾ; ਲੰਮੇ ਹਨ ਕੰਨ ਜਿਸ ਦੇ; ਤਿੰਨ ਹਨ ਰੰਗ ਜਿਸ ਦੇ; ਚਾਰ ਹਨ ਮੁੱਖ ਜਿਸ ਦੇ; ਚਿੱਟਾ ਹੈ ਦੁੱਧ ਵਰਗਾ; ਪੀਲਾ ਹੈ ਭੂਕ ਵਰਗਾ; ਸਿੱਧਾ ਹੈ ਤੀਰ ਵਾਂਙੂ; ਲਾਇਕ ਨਹੀਂ ਜੋ; ਕੰਮ ਜ਼ਿਹੜਾ ਕਰੀਏ ਨਿੱਤ; ਲੱਗਾ ਫਿਰੇ ਦੂਜਿਆਂ ਦੇ ਪਿੱਛੇ ਜੋ; ਨਾਮ ਹੈ ਨੇਕ ਜਿਸ ਦਾ; ਕਤਰਦਾ ਹੈ ਜੇਬਾਂ ਜੋ।

## (2) ਉਤਪੰਨ ਸ਼ਬਦ

ਹੇਠਾਂ ਲਿਖੇ ਸ਼ਬਦਾਂ ਨੂੰ ਗਹੁ ਨਾਲ ਪੜ੍ਹੋ:—

ਰੋਗ, ਰੋਗੀ, ਅਰੋਗ, ਅਰੋਗਤਾ।

ਵੇਖੋ! 'ਰੋਗ' ਇੱਕ ਅਜੇਹਾ ਸ਼ਬਦ ਹੈ, ਜੋ ਆਪ ਤਾਂ ਕਿਸੇ ਹੋਰ ਸ਼ਬਦ ਤੋਂ ਬਣਿਆ ਹੋਇਆ ਨਹੀਂ, ਪਰ ਬਾਕੀ ਦੇ ਤਿੰਨੇ ਸ਼ਬਦ (ਰੋਗੀ, ਅਰੋਗ ਤੇ ਅਰੋਗਤਾ) ਇਸ ਦੇ ਅੱਗੇ ਜਾਂ ਪਿੱਛੇ ਜਾਂ ਅੱਗੇ ਤੇ ਪਿੱਛੇ, ਦੁਹੀਂ ਥਾਈਂ, ਕੋਈ ਨਾ ਕੋਈ ਸ਼ਬਦਾਂਸ਼ ਲਾ ਕੇ ਹੀ ਬਣਾਏ ਗਏ ਹਨ; ਇਸ ਲਈ 'ਰੋਗ' ਨੂੰ ਮੂਲ ਸ਼ਬਦ, ਤੇ ਇਜ ਤੋਂ ਬਣੇ ਹੋਏ ਸ਼ਬਦਾਂ ਨੂੰ ਰਚਿਤ ਜਾਂ ਉਤਪੰਨ ਸ਼ਬਦ ਕਿਹਾ ਜਾਂਦਾ ਹੈ। ਸੋ—

ਲੱਛਣ

(1) ਜਿਹੜਾ ਸ਼ਬਦ ਆਪ ਤਾਂ ਕਿਸੇ ਹੋਰ ਸ਼ਬਦ ਤੋਂ ਨਾ ਬਣਿਆ ਹੋਵੇ, ਪਰ ਉਸ ਤੋਂ ਹੋਰ ਸ਼ਬਦ ਬਣਾਏ ਗਏ ਹੋਣ, ਉਹਨੂੰ ਮੂਲ ਸ਼ਬਦ ਆਖਦੇ ਹਨ; ਅਤੇ—

(2) ਜਿਹੜਾ ਸ਼ਬਦ ਕਿਸੇ ਹੋਰ ਸ਼ਬਦ ਦੇ ਅੱਗੇ ਜਾਂ ਪਿੱਛੇ ਜਾਂ ਅੱਗੇ ਤੇ ਪਿੱਛੇ, ਦੁਹੀਂ ਥਾਈਂ, ਕੋਈ 'ਸ਼ਬਦਾਂਸ਼' ਲਾ ਕੇ ਬਣਾਇਆ ਗਿਆ ਹੋਵੇ, ਉਹਨੂੰ ਰਚਿਤ ਜਾਂ ਉਤਪੰਨ ਸ਼ਬਦ ਕਿਹਾ ਜਾਂਦਾ ਹੈ; ਜਿਹਾ ਕਿ—

| ਮੂਲ ਸ਼ਬਦ | ਉਤਪੰਨ ਸ਼ਬਦ |
|---|---|
| ਰੋਗ | ਰੋਗੀ, ਅਰੋਗ, ਅਰੋਗਤਾ। |
| ਬਲ | ਬਲਵਾਨ, ਨਿਰਬਲ, ਨਿਰਬਲਤਾ। |
| ਪੜ੍ਹ | ਪੜ੍ਹਿਆ, ਅਨਪੜ੍ਹ, ਅਨਪੜ੍ਹਤਾ। |
| ਡਰ | ਡਰਾਕਲ, ਨਿਡਰ, ਨਿਡਰਤਾ। |

(3) ਜਿਹੜੇ ਸ਼ਬਦਾਂਸ਼ ਕਿਸੇ ਮੂਲ ਸ਼ਬਦ ਦੇ ਅੱਗੇ ਜਾਂ ਆਦਿ ਵਿੱਚ ਲੱਗਣ, ਓਹਨਾਂ ਨੂੰ ਅਗੇਤਰ ਜਾਂ ਆਦਿ-ਮਾਤ੍ਰਾ ਆਖਦੇ ਹਨ; ਜਿਹਾ ਕਿ—'ਨਿਡਰ' ਵਿੱਚ 'ਨਿ', ਤੇ 'ਨਿਰਬਲ' ਵਿੱਚ 'ਨਿਰ'।

(4) ਜਿਹੜੇ ਸ਼ਬਦੰਸ਼ ਕਿਸੇ ਮੂਲ ਸ਼ਬਦ ਦੇ ਅੰਤ ਵਿੱਚ ਜਾਂ ਪਿੱਛੇ ਲੱਗਦੇ ਹਨ, ਓਹਨਾਂ ਨੂੰ ਅੰਤ-ਮਾਤ੍ਰਾਂ ਜਾਂ ਪਿਛੇਤਰ ਆਖਦੇ ਹਨ; ਜਿਹਾ ਕਿ–'ਬਲਵਾਨ' ਵਿੱਚ 'ਵਾਨ', ਤੇ 'ਅਕਲ' ਵਿੱਚ 'ਅਕਲ'।

## (ੳ] ਅਗੇਤਰ

ਵੇਖੋ ! 'ਅਗੇਤਰ' ਸਦਾ 'ਮੂਲ ਅਰਥ' ਵਿੱਚ ਭਿੰਨਤਾ ਜਾਂ ਵਿਸ਼ਸ਼ਿਤਾ ਹੀ ਉਤਪੰਨ ਕਰਦੇ ਹਨ; ਪਰ ਕਦੇ-ਕਦੇ ਪੁਰਾਣੇ ਤੇ ਬਿਦੇਸ਼ੀ ਸ਼ਬਦਾਂ ਦੇ ਮੁੱਢਲੇ ਦੁੱਤ ਅੱਖਰਾਂ ਨੂੰ ਨਿਖੇੜ ਕੇ ਸੌਖਿਆਂ ਪੜ੍ਹਨ ਲਈ ਵਾਧੂ ਵੀ ਲਾਏ ਜਾਂਦੇ ਹਨ; ਜਿਹਾ ਕਿ–

ਭਿੰਨਤਾ–ਕਾਰ (ਕੰਮ) ਤੋਂ ਅਕਾਰ (ਮੂਰਤੀ), ਪਰਕਾਰ (ਭਾਂਤ), ਉਪਕਾਰ (ਭਲਿਆਈ), ਵਿਕਾਰ (ਬੁਰਿਆਈ ਜਾਂ ਪਾਪ।)

ਵਿਸ਼ੇਸ਼ਤਾ–ਅਕ੍ਰਿਤਘਣ (ਅਤੀ ਕ੍ਰਿਤਘਣ); ਨਿਖ਼ਾਲਸ (ਅਤੀ ਖ਼ਾਲਸ); ਨਿਕੋਰ (ਨਿਰੋਲ ਕੋਰਾ, ਅਸਲੋਂ ਹੀ ਅਣਛੋਹਿਆ); ਨਿਕੱਚ (ਨਿਰਾ ਕੱਚਾ, ਬਹੁਤ ਹੀ ਕੱਚਾ)।

ਵਾਧੂ–ਸ੍ਥਾਨ=ਅਸਥਾਨ, ਸ੍ਨਾਨ=ਇਸ਼ਨਾਨ; ਸ੍ਤੁਤਿ=ਉਸਤਤ; ਸ੍ਟੂਲ=ਅਸਟੂਲ; ਸਕੂਲ;=ਅਸਕੂਲ, ਸ੍ਟੇਸ਼ਨ = ਅਸਟੇਸ਼ਨ। ਹੁਣ ਪੰਜਾਬੀ ਦੇ ਕੁਝਕੁ ਪਰਚਲਤ 'ਅਗੇਤਰ' ਤੇ ਓਹਨਾਂ ਦੁਆਰਾ ਬਣੇ ਹੋਏ ਉਤਪੰਨ ਸ਼ਬਦ ਹੇਠਾਂ ਲਿਖੇ ਜਾਂਦੇ ਹਨ:–

ਉ (ਉੱਪਰੋਂ ਜਾਂ ਉੱਪਰ ਨੂੰ)-ਉਲੰਘਣਾ, ਉਲੱਥਣਾ, ਉਗਲਣਾ, ਉੱਛਲਣਾ, ਉੱਜੜਨਾ।

ਊਨ, ਉਣ (ਘੱਟ)–ਊਂਨੀ, *ਉਨੱਤੀ, ਉਣਾਸੀ, ਉਣਾਨਵੇਂ।

ਉਪ (ਛੋਟਾ, ਚੰਗਾ)–ਉਪਵਾਕ (ਛੋਟਾ ਵਾਕ), ਉਪਕਾਰ (ਚੰਗਾ ਕੰਮ)।

---

*ਸੰਸਕ੍ਰਿਤ ਵਿੱਚ 'ਊਨ' ਤੋਂ ਪਹਿਲਾ ਸ਼ਬਦ 'ਇਕ' ਵੀ ਹੁੰਦਾ ਹੈ; ਜਿਵੇਂ– ਇਕੋਨਤ੍ਰਿੰਸ਼ਤੀ=ਇੱਕ ਘੱਟ ਤੀਹ; ਪਰ ਪੰਜਾਬੀ ਵਿੱਚ 'ਇਕ' ਦਾ ਲੋਪ ਹੋਕੇ 'ਊਂਨੀ', 'ਉਨੱਤੀ' ਤੇ 'ਉਣਤਾਲੀ' ਆਦਿ ਹੀ ਰਹਿ ਗਏ ਹਨ।

ਅ (ਨਹੀਂ) - ਅਰੋਗ, ਅਜੀਤ, ਅਟਲ, ਅਪਵਿੱਤਰ।
ਅਣ, ਅਨ (ਨਹੀਂ)—ਅਣਜਾਣ, ਅਣਗਿਣਤ, ਅਨਪੜ੍ਹ।
ਅਪ (ਬੁਰਾ, ਘਟੀਆ) ਅਪਕਰਮ, ਅਪਜਸ, ਅਪਮਾਨ।
ਸੁ, ਸ (ਚੰਗਾ, ਸਹਿਤ)—ਸੁਪੁੱਤਰ, ਸੁਲੱਖਣਾ, ਸੁਭਾਗਾ, ਸੁਗੰਧ।
ਸਜੀਵ, ਸਬਲ (ਬਲ ਸਹਿਤ ਜਾਂ ਬਲ ਵਾਲਾ)।
ਸੰ (ਚੰਗੀ ਤਰ੍ਹਾਂ), ਸੰਯੋਗ, ਸੰਗੀਤ, ਸੰਮਿਲਿਤ।
ਸ੍ਵੈ (ਅਪਣਾ)—ਸ੍ਵੈਰਾਜ, ਸ੍ਵੈਮਾਨ, ਸ੍ਵੈਦੇਸ਼, ਸ੍ਵੈਵਿਸ਼ਵਾਸ।
ਕੁ, ਕ (ਬੁਰਾ, ਘਟੀਆ) ਕਸੁਹਣਾ, ਕੁਮੱਤ, ਕਪੁੱਤਰ, ਕਰੂਪ।
ਦੁਰ (ਬੁਰਾ, ਖੋਟਾ, ਔਖਾ)—ਦੁਰਗੰਧ, ਦੁਰਜਨ, ਦੁਰਲੱਭ।
ਨਿ (ਨਹੀਂ)—ਨਿਕੰਮਾ, ਨਿਮਾਣਾ, ਨਿਡਰ, ਨਿਗੁਰਾ।
ਨਿ (ਅਤੀ)—ਨਿਖ਼ਾਲਸ, ਨਿਕੋਰ, ਨਿਕੱਚ, ਨਿਵਾਸ।
ਨਿਸ, ਨਿਹ (ਨਹੀਂ, ਬਿਨਾਂ)—ਨਿਸਫਲ, ਨਿਹਫਲ, ਨਿਸਚਲ,
ਨਿਹਚਲ, ਨਿਹਕਲੰਕ, ਨਿਸਕਾਮ (ਨਿਸ਼ਕਾਮ)।
ਨਿਰ (ਨਹੀਂ, ਬਿਨਾ)—ਨਿਰਭਉ, ਨਿਰਵੈਰ, ਨਿਰਬਲ,
ਨਿਰਧਨ, ਨਿਰਜੀਵ, ਨਿਰਮਲ, ਨਿਰਪੱਖ।
ਪਰ (ਪਰਾਇਆ)—ਪਰਦੇਸ, ਪਰਧਨ, ਪਰਨਾਰੀ।
ਪ੍ਰ (ਬਹੁਤਾ)—ਪ੍ਰਬਲ, ਪ੍ਰਫੁੱਲਤ (ਪਰਬਲ, ਪਰਫੁੱਲਤ)।
ਪੜ (ਦੀ ਥਾਂ ਤੇ)—ਪੜਦਾਦਾ, ਪੜਪੋਤਾ, ਪੜਨਾਉਂ।
ਮਨ (ਨਹੀਂ)—ਮਨਖੱਟੂ, ਮਨਤਾਰੂ, ਮਨਚਾਰੂ, ਮਨਾਖਾ।
ਮਹਾ, ਮਹਾਂ (ਵੱਡਾ)—ਮਹਾਤਮਾ, ਮਹਾਬਲੀ, ਮਹਾਂਨੀਚ।
ਲਾ (ਨਹੀਂ)—ਲਾਸਾਨੀ, ਲਾਵਾਰਸ, ਲਾਵਲਦ।
ਵਿ (ਵਿਸ਼ੇਸ਼ ਕਰਕੇ)—ਵਿਗਿਆਨ, ਵਿਨਾਸ਼।
ਬੇ (ਬੁਰਾ, ਬਾਝ, ਬਿਨਾਂ)—ਬੇਸੁਰਾ, ਬੇਡੌਲ. ਬੇਸਮਝ, ਬੇਮੁਖ।
ਵਿ (ਉਲਟਾ ਜਾਂ ਨਹੀਂ)—ਵਿਯੋਗ, ਵਿਅਰਥ, ਵਿਕਾਰ।
ਬਾ (ਸਮੇਤ)—ਬਾਕਾਇਦਾ, ਬਾਰੌਣਕ।
ਸ਼ਾਹ (ਵੱਡਾ)—ਸ਼ਾਹਤੂਤ, ਸ਼ਾਹਰਾਹ, ਸਾਹਬਾਜ਼ (ਵੱਡਾ ਬਾਜ਼)।

## (ਅ) ਪਿਛੇਤਰ

ਪਿਛੇਤਰ ਦੋ ਤਰ੍ਹਾਂ ਦੇ ਹਨ—ਇੱਕ ਓਹ ਜੋ ਧਾਤੂ ਨਾਲ ਲੱਗਦੇ ਹਨ;ਤੇ ਦੂਜੇ ਓਹ ਜੋ ਧਾਤੂ ਤੋਂ ਬਿਨਾਂ ਕਿਸੇ ਹੋਰ ਤਰ੍ਹਾਂ ਦੇ ਸ਼ਬਦ ਨਾਲ ਲੱਗਦੇ ਹਨ। ਸੋ ਇਸ ਰੀਤੀ ਨਾਲ ਭਾਂਤ-ਭਾਂਤ ਦੇ ਅਰਥ ਦੇਣ ਵਾਲੇ ਤਰ੍ਹਾਂ-ਤਰ੍ਹਾਂ ਦੇ ਉਤਪੰਨ ਸ਼ਬਦ ਬਣ ਜਾਂਦੇ ਹਨ; ਜਿਹਾ ਕਿ—

### (੧) ਕਰਤ੍ਰੀਵਾਚਕ ਨਾਉਂ ਤੇ ਵਿਸ਼ੇਸ਼ਣ

ਊ—ਖਾਊ, ਕਮਾਊ, ਲੁਟਾਊ, ਤਾਰੂ, ਮਾਰੂ, ਡਰੂ।
ਆਕਾ--ਲੜਾਕਾ, ਭਿੜਾਕਾ।
ਆਰੀ—ਲਿਖਾਰੀ, ਖਿਡਾਰੀ।
ਐਲ--ਗੁਸੈਲ, ਮਝੈਲ।
ਐਲਾ--ਗੁਸੈਲਾ, ਬਨੈਲਾ।
ਆਕ--ਤਰਾਕ, ਪਿਆਕ।
ਆਕਲ--ਡਰਾਕਲ, ਸ਼ਰਮਾਕਲ।
ਆਲ--ਕਿਰਪਾਲ, ਦਿਆਲ।
ਆਲੂ--ਕਿਰਪਾਲੂ, ਦਿਆਲੂ, ਸ਼ਰਧਾਲੂ।
ਆਰ--ਲੁਹਾਰ, ਸੁਨਿਆਰ, ਚਮਿਆਰ, ਦਾਤਾਰ, ਫੁਹਾਰ।
ਆਰਾ--ਸਚਿਆਰਾ, ਕੂੜਿਆਰਾ।
ਈਅਲ--ਸੜੀਅਲ, ਕੁੜ੍ਹੀਅਲ, ਮਰੀਅਲ।
ਈਆ--ਗਵਈਆ, ਗਡਵਈਆ, ਮੁਲਖਈਆ।
ਈਆ--ਟਹਿਲੀਆ, ਜੜੀਆ, ਛਬੀਲੀਆ, ਆੜ੍ਹਤੀਆ।
ਈਕ--ਭਜਨੀਕ, ਪੂਜਨੀਕ, ਵਸਨੀਕ।
ਈਲਾ--ਸ਼ਰਮੀਲਾ, ਜ਼ਹਿਰੀਲਾ, ਰੰਗੀਲਾ, ਹਠੀਲਾ।
ਈਨ--ਰੰਗੀਨ, ਨਮਕੀਨ, ਮਲੀਨ, ਕੁਲੀਨ।

ੲੇਰਾ—ਲੁਟੇਰਾ, ਪਥੇਰਾ।
ਸਾਰ—ਮਿਲਣਸਾਰ, ਹੰਢਣਸਾਰ।
ਹਾਰ—ਕਰਨਹਾਰ, ਮਰਨਹਾਰ, ਸਿਰਜਨਹਾਰ, ਹੋਣਹਾਰ।
ਹਾਰਾ—ਲਿਖਣਹਾਰਾ, ਪੜ੍ਹਨਹਾਰਾ, ਲਕੜਹਾਰਾ।
ਹਾਰੀ—ਟੂਣੇਹਾਰੀ, ਖੇਖੜਹਾਰੀ।
ਕ—ਲੇਖਕ, ਪੂਜਕ, ਪਾਠਕ, ਯਾਚਕ, ਕਥਕ, ਪਰਚਾਰਕ।
ਕਾਰ—ਸਲਾਹਕਾਰ, ਟੀਕਾਕਾਰ, ਚਿੱਤਰਕਾਰ।
ਖ਼ੋਰ—ਹਰਾਮਖ਼ੋਰ, ਚੁਗਲਖ਼ੋਰ।
ਖ਼ੋਰਾ—ਵਢੀਖ਼ੋਰਾ, ਮਾਸਖ਼ੋਰਾ।
ਗਾਰ—ਮੱਦਦਗਾਰ, ਗੁਨਾਹਗਾਰ, ਪਰਹੇਜ਼ਗਾਰ।
ਗੀਰ—ਦਿਲਗੀਰ, ਮਾਹੀਗੀਰ, ਆਲਮਗੀਰ।
ਗਰ—ਜਾਦੂਗਰ, ਕਾਰੀਗਰ, ਸੌਦਾਗਰ।
ਚੀ—ਬੰਦੂਕਚੀ, ਤੋਪਚੀ, ਮਸ਼ਾਲਚੀ, ਖ਼ਜ਼ਾਨਚੀ।
ਣ, ਨ—ਢਕਣ, ਧੋਬਣ, ਝਾੜਨ ਪਹਾੜਨ, ਪੂਜਾਰਨ।
ਤਾ—ਕਰਤਾ, ਹਰਤਾ. ਵਕਤਾ, ਸ੍ਰੋਤਾ, ਮੰਗਤਾ।
ਦਾਰ—ਸੇਵਾਦਾਰ, ਚੋਬਦਾਰ, ਨੰਬਰਦਾਰ, ਜੱਥੇਦਾਰ, ਪਹਿਰੇਦਾਰ।
ਦੂ—ਰੋਂਦੂ, ਭੌਂਦੂ।
ਧਰ—ਕਲਗੀਧਰ, ਮੁਰਲੀਧਰ।
ਬਾਜ਼—ਧੋਖੇਬਾਜ਼, ਜੂਏਬਾਜ਼, ਦਗੇਬਾਜ਼।
ਬਾਨ--ਮਿਹਰਬਾਨ, ਗਾੜੀਬਾਨ, ਬਾਗ਼ਬਾਨ।
ਮਾਨ--ਬੁੱਧੀਮਾਨ, ਸ਼ਕਤੀਮਾਨ।
ਮੰਦ--ਅਕਲਮੰਦ, ਦੌਲਤਮੰਦ।
ਲ--ਜ਼ਿੱਦਲ, ਦੁੱਧਲ, ਕਿਰਪਾਲ, ਦਿਆਲ।
ਲਾ--ਫੁਰਤੀਲਾ, ਲਾਡਲਾ, ਮੁੱਢਲਾ, ਹੇਠਲਾ, ਉੱਪਰਲਾ।
ਲੂ--ਕਿਰਪਾਲੂ, ਦਿਆਲੂ, ਸ਼ਰਧਾਲੂ।
ਵਾ--ਬੁਲਾਵਾ (ਬੁਲਾਉਣ ਵਾਲਾ), ਖਿਡਾਵਾ।

ਵੀ—ਬੁਲਾਵੀ, ਖਿਡਾਵੀ, ਧਾੜਦੀ, ਤਪੱਸਵੀ।
ਵਾਨ—ਉਠਵਾਨ, ਧਨਵਾਨ, ਬਲਵਾਨ. ਵਿੱਦਵਾਨ, ਗੁਣਵਾਨ।
ਵਾਲ—ਦਿੱਲੀਵਾਲ, ਸਾਂਝੀਵਾਲ, ਮਹੀਂਵਾਲ।
ਵਾਲਾ--ਦੁੱਧਵਾਲਾ, ਟਾਂਗੇਵਾਲਾ, ਖਾਣਵਾਲਾ, ਪੀਣਵਾਲਾ।
ਵਾਲੀ—ਖਾਣਵਾਲੀ, ਪੀਣਵਾਲੀ, ਘਰਵਾਲੀ, ਬੁਰਕੇਵਾਲੀ।
ਵਰ—ਜਾਨਵਰ, ਨਾਮਵਰ, ਜ਼ੋਰਾਵਰ, ਤਾਕਤਵਰ।
ਵੰਤ, ਵੰਤੀ--ਧਨਵੰਤ, ਕੁਲਵੰਤ, ਸਤਵੰਤੀ, ਗੁਣਵੰਤੀ।
ਵੰਦ--ਲੋੜਵੰਦ, ਅਕਲਵੰਦ।

## (2) ਭਾਵਵਾਚਕ ਨਾਉਂ

ਉਟ--ਸਜਾਉਟ, ਮਿਲਾਉਟ, ਬਣਾਉਟ ਰੁਕਾਉਟ।
ਆ—ਝਗੜਾ, ਰਗੜਾ।
ਆਈ--ਲਿਖਾਈ, ਪੜ੍ਹਾਈ, ਲੜਾਈ, ਭਲਿਆਈ, ਬੁਰਿਆਈ।
ਆਉ--ਬਚਾਉ, ਦਬਾਉ, ਵਰਤਾਉ (ਨਾਉਂ ਹਨ)।
ਆਂਦਰਾ--ਵਟਾਂਦਰਾ, ਮੁਹਾਂਦਰਾ,
ਅੱਤਣ--ਕੁੜੱਤਣ, ਕਲੱਤਣ, ਪਿੱਲਤਣ।
ਆਵਟ--ਸਜਾਵਟ, ਰੁਕਾਵਤ, ਬਣਾਵਟ, ਥਕਾਵਟ।
ਈ--ਲੰਬਾਈ, ਚੌੜਾਈ, ਸਫਾਈ, ਦੋਸਤੀ, ਦੁਸ਼ਮਣੀ।
ਸ--ਮਿਠਾਸ, ਖਟਾਸ, ਪਿਆਸ।
ਕ--ਉਠਕ, ਬੈਠਕ, ਵੱਟਕ।
ਗੀ--ਨਾਰਾਜ਼ਗੀ; ਬੰਦਗੀ, ਸ਼ਰਮਿੰਦਗੀ।
ਚਾਰੀ--ਲੋਕਾਚਾਰੀ, ਪ੍ਰਾਹੁਣਾਚਾਰੀ, ਕੁੜਮਾਚਾਰੀ।
ਣੀ--ਰਹਿਣੀ, ਬਹਿਣੀ, ਕਹਿਣੀ,।
ਤ--ਰੰਗਤ, ਸੰਗਤ, ਘਾੜਤ।
ਤਾ--ਅਰੋਗਤਾ, ਸੁੰਦਰਤਾ, ਮੂਰਖਤਾ, ਅਨਪੜ੍ਹਤਾ।
ਤਾਈ--ਸੁੰਦਰਤਾਈ, ਮੂਰਖਤਾਈ, ਸੂਰਮਤਾਈ।

ਤੀ—ਗਿਣਤੀ, ਮਿਣਤੀ, ਉਣਤੀ, ਬੁਣਤੀ।
ਪ—ਸਿਆਣਪ, ਸੁਹਣੱਪ।
ਪਾ—ਬੁਢੇਪਾ, ਰੰਡੇਪਾ।
ਪੁਣਾ—ਮੂਰਖਪੁਣਾ, ਲੁੱਚਪੁਣਾ, ਢੀਠਪੁਣਾ,
ਪਣ—ਛੁਟੱਪਣ, ਵਡੱਪਣ, ਸੁਹੱਪਣ, ਬਾਲਪਣ, ਬਾਂਕਪਣ।
ਪਨ—ਕਾਲਾਪਨ, ਭੋਲਾਪਨ।
ਵਾ—ਦਿਖਾਵਾ, ਬੁਲਾਵਾ, ਚੜ੍ਹਾਵਾ।

ਨੋਟ—ਕਈ 'ਭਾਵਵਾਚਕ ਨਾਉਂ' ਧਾਤੂ ਦੀ ਵਿੱਚਲੀ ਤਬਦੀਲੀ ਨਾਲ ਹੀ ਬਣ ਜਾਂਦੇ ਹਨ; ਜਿਵੇਂ—ਚਾਲ, ਨਾਚ, ਕਾਰ, ਮਾਰ, ਰੋਕ, ਟੋਕ, ਤੋਰ, ਛੋਟ, ਚੋਣ, ਮੇਲ, ਭੇੜ (ਚਲ, ਨੱਚ, ਕਰ, ਆਦਿ ਤੋਂ)।

## (3) ਕਰਣਵਾਚਕ ਨਾਉਂ

ਣਾ, ਨਾ-ਵੇਲਣਾ, ਘੋਟਣਾ, ਛਾਣਨਾ, ਸਿ ਰਨਾ।
ਣੀ, ਨੀ—ਫੂਕਣੀ, ਪੋਣੀ, ਛਾਣਨੀ, ਕਾੜ੍ਹਨੀ।
ਣ, ਨ—ਢੱਕਣ, ਲਿਖਣ, (ਕਾਨੀ), ਝਾੜਨ।

ਨੋਟ—ਟੁੱਕ ਤੋਂ ਟੋਕਾ; ਝਾੜ ਤੋਂ ਝਾੜੂ; ਤੇ ਸੀਉਂ ਤੋਂ ਸੂਈ; ਵੀ ਕਰਣਵਾਚਕ ਨਾਉਂ ਹਨ।

## (4) ਵਿਸ਼ੇਸ਼ਣ

ਾ—ਭੁੱਖਾ, ਪਿਆਸਾ, ਮੈਲਾ, ਠੰਢਾ, ਸੱਚਾ, ਝੂਠਾ, ਲੂਣਾ।
ੀ—ਰੋਗੀ, ਸੋਗੀ, ਦੁਖੀ, ਸੁਖੀ, ਲੋਭੀ, ਦਾਨੀ, ਧਰਮੀ, ਪਾਪੀ, ਬੰਗਾਲੀ, ਪੰਜਾਬੀ, ਲਾਹੌਰੀ, ਪਿਸ਼ੌਰੀ, ਕਾਬਲੀ।
ਕਾ—ਗੋਕਾ, ਨਾਨਕਾ, ਦਾਦਕਾ, ਪੇਕਾ।
ਵਾਂ—ਚੋਣਵਾਂ, ਮਾਂਗਵਾਂ, ਜੁੜਵਾਂ, ਮਿਲਵਾਂ, ਰਾਖਵਾਂ।
ਿ ਤ—ਰਚਿਤ, ਕਥਿਤ, ਲਿਖਿਤ, ਪਰਚਲਿਤ, ਮਿਲਿਤ।
ਿ ਕ—ਧਾਰਮਿਕ, ਇਤਿਹਾਸਿਕ, ਮਾਸਿਕ, ਵਾਰਸਿਕ।

ਆ–ਦੋਧੀਆ, ਜੋਗੀਆ, ਮੋਤੀਆ (ਰੰਗ)।
ਆਨੀ–ਜਿਸਮਾਨੀ, ਰੂਹਾਨੀ, ਨੂਰਾਨੀ।
ਕ–ਸਰੀਰਕ, ਸੰਸਾਰਕ, ਵਪਾਰਕ।
ਲ–ਜ਼ਿੱਦਲ, ਢਿੱਢਲ, ਮੁੱਛਲ, ਦੁੱਧਲ।
ਲਾ--ਮੁੱਢਲਾ, ਅੰਤਲਾ, ਪਿੱਛਲਾ, ਉੱਪਰਲਾ, ਹੇਠਲਾ।
ੀ ਲਾ–ਚਮਕੀਲਾ, ਰੰਗੀਲਾ, ਨੁਕੀਲਾ, (ਨੋਕਦਾਰ)।
ਵੀ–ਦੁਨਿਆਵੀ, ਸੁਫ਼ਰਾਵੀ।

## (5) ਫੁਟਕਲ ਪਿਛੇਤਰ

ਊਂਗੜਾ–ਬਚੂੰਗੜਾ, ਬਿਲੂੰਗੜਾ।
ਆਣ–ਭਗਤੂ-ਆਣ (ਭਗਤੂ ਦਾ ਪੁੱਤਰ), ਫੇਰੂ-ਆਣ (ਬਾਬੇ ਫੇਰੂ ਦੇ ਪੁੱਤਰ, ਭਾਈ ਲਹਿਣਾ ਜੀ)।
ਅਹਿਰਾ–ਇਕਹਿਰਾ, ਸੁਨਹਿਰਾ, ਕਛਹਿਰਾ।
ਏਰੇ–ਅਗੇਰੇ, ਪਿਛੇਰੇ, ਪਰੇਰੇ।
ਏਲ–ਨਕੇਲ, ਗੁਲੇਲ।
ਏਟਾ–ਜਟੇਟਾ, ਖਤਰੇਟਾ, ਰੰਘਰੇਟਾ।
ਏਲੀ–ਨਵੇਲੀ, ਇਕੇਲੀ, ਸਹੇਲੀ।
ਈਚਾ–ਬਗ਼ੀਚਾ, ਦਰੀਚਾ (ਬਾਰੀ)।
ਆਲਾ–ਵਿੱਦਿਆਲਾ, ਪੁਸਤਕਾਲਾ, ਹਿਮਾਲਾ।
ਸਾਲਾ, ਸ਼ਾਲਾ–ਧਰਮਸਾਲਾ, ਪਾਠਸ਼ਾਲਾ, ਗਊਸ਼ਾਲਾ।
ਸਾਲ–ਟਕਸਾਲ, ਧਰਮਸਾਲ।
ਸਤਾਨ, ਸਥਾਨ–ਹਿੰਦੁਸਤਾਨ, ਪਾਕਿਸਤਾਨ, ਦੇਵਸਥਾਨ, ਰਾਜਸਥਾਨ।
ਖ਼ਾਨਾ–ਡਾਕਖ਼ਾਨਾ, ਜੇਲ੍ਹਖਾਨਾ, ਦਵਾਖ਼ਾਨਾ, ਕਾਰਖ਼ਾਨਾ, ਛਾਪਾਖ਼ਾਨਾ, ਯਤੀਮਖ਼ਾਨਾ।
ਦਾਨ--ਕਲਮਦਾਨ, ਫੁਲ਼ਦਾਨ, ਅਤਰਦਾਨ।
ਦਾਨੀ, ਦਾਣੀ--ਲੂਣਦਾਨੀ, ਮੱਛਰਦਾਨੀ, ਚਾਹਦਾਨੀ, ਸੁਰਮੇਦਾਣੀ।

## ਅਭਿਆਸ

1. ਹੇਠਾਂ ਲਿਖੇ 'ਅਗੇਤਰ' ਲਾ ਕੇ ਉਤਪੰਨ ਸ਼ਬਦ ਬਣਾਓ:–
ਉ, ਅ, ਇ, ਸੁ, ਸ੍ਵੈ, ਕੁ, ਨਿ, ਨਿਰ, ਨਿਸ, ਨਿਹ, ਦੁਰ, ਪਰ, ਪ੍ਰ, ਬੇ, ਬਾ, ਮਹਾ, ਮਹਾਂ, ਲਾ, ਵਿ, ਸ਼ਾਹ।
2. ਕਿਸੇ 'ਧਾਤੂ' ਨਾਲ ਹੇਠਾਂ ਲਿਖੇ 'ਪਿਛੇਤਰ' ਲਾ ਕੇ ਉਤਪੰਨ ਸ਼ਬਦ ਬਣਾਓ:–
ਹ ਰ, ਸਾਰ, ਹਾਰਾ, ਏਰਾ, ਦਾ, ਤਾ, ਰਾ, ਥਾ, ਨਾ, ਣ, ਉਂਦਾ, ਆਂਦਾ, ਾਂ ਦਾ, ੇ, ਗਾ, ਗੀਆ, ਗੇ, ਓ, ਊ।
3. ਧਾਤੂ ਤੋਂ ਬਿਨਾਂ ਹੋਰ ਤਰ੍ਹਾਂ ਦੇ ਸ਼ਬਦਾਂ ਨਾਲ ਹੇਠਾਂ ਲਿਖੇ 'ਪਿਛੇਤਰ' ਲਾ ਕੇ ਉਤਪੰਨ ਸ਼ਬਦ ਬਣਾਓ:–
ਵਾਲ, ਵਾਲਾ, ਲ, ਲਾ, ਈਲਾ, ਐਲ਼, ਵਾਨ, ਬਾਨ, ਗਰ, ਗਾਰ, ਦਾਰ, ਈ, ੀ, ਤਾ, ਪਣ, ਪੁਣਾ, ਅੱਤਣ, ਕ, ਤ, ਸ, ਣ, ਊ, ਏਟਾ, ਸਾਲ, ਸਾਲਾ, ਸ਼ਾਲਾ।
4. ਹੇਠਾਂ ਲਿਖੇ 'ਧਾਤੂਆਂ ਨਾਲ ਢੁੱਕਵੇਂ 'ਪਿਛੇਤਰ' ਲਾ ਕੇ ਇੱਕ-ਇੱਕ ਤੋਂ ਤਿੰਨ-ਤਿੰਨ ਉਤਪੰਨਸ਼ਬਦ ਬਣਾਓ:–
ਡਰ, ਕਰ, ਲੁੱਟ, ਸਮਝ, ਲੜ, ਚੜ੍ਹ, ਪੱਥ, ਘੋਟ।
5. ਹੇਠਾਂ ਲਿਖੇ ਨਾਵਾਂ ਤੇ ਵਿਸ਼ੇਸ਼ਣਾਂ ਨਾਲ ਢੁੱਕਵੇਂ 'ਪਿਛੇਤਰ' ਲਾ ਕੇ ਇੱਕ-ਇੱਕ ਤੋਂ ਤਿੰਨ-ਤਿੰਨ ਉਤਪੰਨ ਸ਼ਬਦ ਬਣਾਓ:–
ਦੁੱਧ, ਪਾਣੀ, ਮਿੱਟੀ, ਹਵਾ, ਸੋਨਾ, ਰੁੱਪਾ, ਲੋਹਾ, ਰੰਗ, ਸਾਨੀ, ਦੇਸ਼, ਦੋਸ਼, ਪਹਾੜ, ਮੂਰਖ, ਸਿਆਣਾ, ਜ਼ਿੱਦ।
6. ਹੇਠਾਂ ਲਿਖੇ 'ਮੂਲ ਸ਼ਬਦ' ਨਾਲ ਅਗੇਤਰ, ਪਿਛੇਤਰ ਜਾਂ ਦੋਵੇਂ ਲਾ ਕੇ ਇੱਕ-ਇੱਕ ਤੋਂ ਤਿੰਨ-ਤਿੰਨ ਉਤਪੰਨ ਸ਼ਬਦ ਬਣਾਓ:–
ਰੋਗ, ਡਰ, ਪੜ੍ਹ, ਬਲ ਦੇਸ਼।
7. ਵਿੱਚਲੀ ਤਬਦੀਲੀ ਨਾਲ ਹੇਠਾਂ ਲਿਖੇ ਸ਼ਬਦਾਂ ਤੋਂ ਉਤਪੰਨ ਸ਼ਬਦ ਬਣਾਓ:–
ਹੁਕਮ, ਜ਼ੁਲਮ, ਕਤਲ, ਘੱਟ, ਵਧ, ਸੜ, ਬਣ, ਮਰ।

# ਸਤਾਰ੍ਹਵਾਂ ਅਧਿਆਇ

## ਵਿਸਰਾਮ ਚਿੰਨ੍ਹ

ਲਿਖਤ ਵਿੱਚ ਜਿਨ੍ਹਾਂ ਛੋਟੇ-ਛੋਟੇ ਚਿੰਨ੍ਹਾਂ ਦੁਆਰਾ ਵਾਕਾਂ, ਉਪਵਾਕਾਂ, ਵਾਕੰਸ਼ਾਂ ਤੇ ਸ਼ਬਦਾਂ ਨੂੰ ਇੱਕ ਦੂਜੇ ਤੋਂ ਲਿਖੇੜਿਆ ਜਾਂਦਾ ਹੈ, ਉਨ੍ਹਾਂ ਨੂੰ ਵਿਸਰਾਮ ਚਿੰਨ੍ਹ ਆਖਦੇ ਹਨ" ਸੋ-

### (1) ਡੰਡੀ ਪ੍ਰਸ਼ਨ-ਚਿੰਨ੍ਹ ਤੇ ਵਿਸਮੀ ਚਿੰਨ੍ਹ

ਹੇਠਾਂ ਲਿਖੇ ਵਾਕਾਂ ਨੂੰ ਗਹੁ ਨਾਲ ਪੜ੍ਹੋ :-

(1) ਤੇਰਾ ਕੀ ਨਾਂ ਹੈ ? ਤੂੰ ਕਿੱਥੇ ਰਹਿੰਦਾ ਹੈਂ ?

(2) ਮੇਰਾ ਨਾਂ ਰਾਮ ਸਿੰਘ ਹੈ। ਮੈਂ ਦਿੱਲੀ ਰਹਿੰਦਾ ਹਾਂ।

(3) ਊਈ ! ਮੈਨੂੰ ਸੂਈ ਚੁੱਭ ਗਈ ! ਹੈਂ ਹੈਂ ! ਉਹ ਮਰ ਗਿਆ!

ਵੇਖੋ ! ਉੱਪਰਲੇ ਸਾਰੇ ਵਾਕ ਸਾਧਾਰਣ' ਹਨ, ਜਿਨ੍ਹਾਂ ਵਿੱਚੋਂ ਪਹਿਲੀ ਪਾਲ ਦੇ ਦੋਵੇਂ ਵਾਕ 'ਪੁੱਛਣ ਦੇ', ਦੂਜੀ ਪਾਲ ਦੇ 'ਦੱਸਣ ਦੇ' ਅਤੇ ਤੀਜੀ ਪਾਲ ਦੇ 'ਵਿਸਮੀ ਭਾਵ ਦੇ' ਹਨ; ਇੱਸੇ ਲਈ ਪਹਿਲਿਆਂ ਦੇ ਅੰਤ ਵਿੱਚ 'ਪ੍ਰਸ਼ਨ-ਚਿੰਨ੍ਹ' (?), ਦੂਜਿਆਂ ਦੇ ਅੰਤ ਵਿੱਚ 'ਡੰਡੀ' (।), ਅਤੇ ਤੀਜਿਆਂ ਦੇ ਅੰਤ ਵਿੱਚ 'ਵਿਸਮੀ ਚਿੰਨ੍ਹ' (!) ਹੈ । ਸੋ-

ਨੇਮ (1) ਹਰ ਪੁੱਛਣ ਦੇ 'ਸਾਧਾਰਣ ਵਾਕ' ਦੇ ਅੰਤ ਵਿੱਚ 'ਪ੍ਰਸ਼ਨ-ਚਿੰਨ੍ਹ' (?) ਹੁੰਦਾ ਹੈ, ਜਿਹਾ ਕਿ-ਤੇਰਾ ਕੀ ਨਾਂ ਹੈ ?

ਨੇਮ (2) ਹਰ ਦੱਸਣ ਦੇ 'ਸਾਧਾਰਣ ਵਾਕ' ਦੇ ਅੰਤ ਵਿੱਚ 'ਡੰਡੀ' (।) ਹੁੰਦੀ ਹੈ; ਜਿਹਾ ਕਿ-ਮੇਰਾ ਨਾਂ ਰਾਮ ਸਿੰਘ ਹੈ।

ਨੇਮ (3) ਹਰ 'ਵਿਸਮੀ ਸ਼ਬਦ' ਤੇ 'ਵਿਸਮੀ ਭਾਵ ਦੇ ਸਾਧਾਰਣ ਵਾਕ' ਦੇ ਅੰਤ ਵਿੱਚ 'ਵਿਸਮੀ ਚਿੰਨ੍ਹ' (!) ਹੀ ਹੁੰਦਾ ਹੈ; ਜਿਹਾ ਕਿ-ਊਈ ! ਮੈਨੂੰ ਸੂਈ ਚੁੱਭ ਗਈ ! ਹੈਂ ਹੈਂ ! ਉਹ ਮਰ ਗਿਆ !

ਨੇਮ (4) ਆਮ ਸੰਯੁਕਤ ਤੇ ਮਿਸਰਿਤ ਵਾਕਾਂ ਦੇ ਉਪਰੰਤ ਡੰਡੀ (।) ਹੀ ਹੁੰਦੀ ਹੈ; ਜਿਹਾ ਕਿ–ਰਾਮ ਤੇ ਸ਼ਾਮ ਨੇ ਰੋਟੀ ਖਾਧੀ। ਤੋਤਾ ਗੱਲਾਂ ਕਰਦਾ ਹੈ, ਪਰ ਖੋਤਾ ਨਹੀਂ। ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ। ਜੇ ਤੂੰ ਮਿਹਨਤ ਕਰੇਂਗਾ, ਤਾਂ ਪਾਸ ਹੋ ਜਾਏਂਗਾ।

ਨੇਮ (5) ਜਦੋਂ ਕੋਈ ਪ੍ਰਸ਼ਨ-ਵਾਕ ਕਿਸੇ ਮਿਸਰਿਤ ਵਾਕ ਦਾ ਅਧੀਨ ਉਪਵਾਕ ਹੋ ਜਾਵੇ, ਤਾਂ ਉਹਦੇ ਅੰਤ ਵਿੱਚ 'ਪ੍ਰਸ਼ਨ-ਚਿਨ੍ਹ' (?) ਨਹੀਂ ਹੁੰਦਾ, ਸਗੋਂ ਸਾਰੇ ਮਿਸਰਿਤ ਵਾਕ ਦੇ ਅੰਤ ਵਿੱਚ 'ਡੰਡੀ' (।) ਹੀ ਹੁੰਦੀ ਹੈ; ਜਿਹਾ ਕਿ–ਮੈਨੂੰ ਕੁਝ ਪਤਾ ਨਹੀਂ ਕਿ ਤੁਸੀਂ ਕਿੱਥੇ ਰਹਿੰਦੇ ਹੋ, ਕੋਈ ਨਹੀਂ ਜਾਣਦਾ ਜੁ ਤੂੰ ਕਿਹੜਾ ਕੰਮ ਕਰਦਾ ਹੈਂ।

ਨੇਮ (6) ਜੇ ਸਾਰਾ ਸੰਯੁਕਤ ਜਾਂ ਮਿਸਰਿਤ ਵਾਕ ਪ੍ਰਸ਼ਨ ਹੀ ਹੋਵੇ, ਤਾਂ ਉਹਦੇ ਅੰਤ ਵਿੱਚ 'ਪ੍ਰਸ਼ਨ-ਚਿੰਨ੍ਹ' ਜ਼ਰੂਰ ਹੋਵੇਗਾ; ਜਿਹਾ ਕਿ–ਕੀ ਤੂੰ ਵੇਲੇ ਦਾ ਪਾਬੰਦ ਰਹੇਂਗਾ ਤੇ ਕੰਮ ਵੀ ਚੰਗਾ ਕਰੇਂਗਾ ? ਤੁਹਾਨੂੰ ਕੁਝ ਪਤਾ ਹੈ ਕਿ ਤਾਰਾ ਚੰਦ ਕਿੱਥੇ ਰਹਿੰਦਾ ਹੈ ?

ਨੇਮ (7) ਵਿਸਮੀ ਭਾਵ ਨੂੰ ਵਧਾ ਕੇ ਦੱਸਣ ਲਈ 'ਵਿਸਮੀ ਚਿੰਨ੍ਹ (!) ਨੂੰ ਦੋ ਵਾਰੀ ਜਾਂ ਤਿੰਨ ਵਾਰੀ ਵੀ ਲਿਖ ਦਿੰਦੇ ਹਨ; ਜਿਵੇਂ–ਸ਼ੋਕ ! ਸ਼ੋਕ !! ਮਹਾਂ ਸ਼ੋਕ !!!

ਨੇਮ (8) ਸੰਬੋਧਨੀ ਰੂਪ ਦੇ ਨਾਵਾਂ ਅੱਗੇ ਆਮ ਤੌਰ ਪੁਰ ਵਿਸਮੀ ਚਿੰਨ੍ਹ (!) ਹੀ ਬਣਾਇਆ ਜਾਂਦਾ ਹੈ; ਜਿਵੇਂ–ਹੇ ਕਰਤਾਰ ! ਓਏ ਮੁੰਡਿਆ ! ਨੀ ਕੁੜੀਏ ! ਵੇ ਬੁੱਢੂ !

## (2) ਕਾਮਾ, ਡੈਸ਼ ਤੇ ਪੁੱਠੇ ਕਾਮੇ

ਹੇਠਾਂ ਲਿਖਿਆਂ ਵਾਕਾਂ ਨੂੰ ਗਹੁ ਨਾਲ ਪੜ੍ਹੋ :–

(1) ਜੇ ਤੂੰ ਮਿਹਨਤ ਕਰੇਂਗਾ, ਤਾਂ ਪਾਸ ਹੋ ਜਾਏਂਗਾ।

(2) ਮਾਂ ਨੇ ਆਖਿਆ–"ਪੁੱਤ ! ਛੇਤੀ ਆ ਤੇ ਰੋਟੀ ਖਾ ਲੈ।"

(3) ਅਸਾਂ ਸੁਣਿਆ ਹੈ ਕਿ ਭੂਪਤ ਡਾਕੂ ਫੜਿਆ ਗਿਆ ਹੈ।

ਵੇਖੋ ! ਏਹਨਾਂ 'ਮਿਸਰਿਤ ਵਾਕਾਂ' ਦੇ ਅੰਤ ਵਿੱਚ ਭਾਵੇਂ 'ਡੰਡੀਆਂ' (।) ਹੀ ਹਨ, ਪਰ ਏਹਨਾਂ ਦੇ ਪਹਿਲਿਆਂ ਉਪਵਾਕਾਂ ਦੇ ਅੰਤ ਵਿੱਚ ਡੰਡੀਆਂ ਨਹੀਂ; ਸਗੋਂ–

ਪਹਿਲੇ ਵਾਕ ਦੇ ਪਹਿਲੇ ਉਪਵਾਕ ਦੇ ਅੰਤ ਵਿੱਚ ਇੱਕ 'ਮਰੋੜੀ' ( , ) ਜੇਹੀ ਹੈ, ਜਿਸ ਨੂੰ 'ਕਾਮਾ' ਆਖਦੇ ਹਨ। ਅਤੇ–

ਦੂਜੇ ਵਾਕ ਵਿੱਚ 'ਪਹਿਲੇ ਉਪਵਾਕ' ਦੇ ਅੰਤ ਵਿੱਚ ਇੱਕ ਲੀਕ (–) ਜੇਹੀ ਹੈ; ਜਿਸ ਨੂੰ 'ਡੈਸ਼' ਆਖਦੇ ਹਨ । ਇਸ ਤੋਂ ਛੁੱਟ–

'ਦੂਜੇ ਉਪਵਾਕ' ਨੂੰ ਦੂਹਰੇ ਕਾਮਿਆਂ ਨਾਲ ਘੇਰਿਆ ਹੋਇਆ ਹੈ, ਜੋ 'ਪੁੱਠੇ ਕਾਮੇ' ਅਖਵਾਂਦੇ ਹਨ; ਪਰ ਏਹਨਾਂ ਕਾਮਿਆਂ ਦੁਆਰਾ 'ਘੇਰੇ ਹੋਏ ਸ਼ਬਦ' ਇਨ-ਬਿਨ ਓਹੀਓ ਹਨ, ਜੋ ਮਾਂ ਦੇ ਮੂੰਹੋਂ ਨਿਕਲੇ ਹਨ ।

ਹੁਣ ਤੀਜੇ ਵਾਕ ਨੂੰ ਵੇਖੋ ਕਿ ਇਸ ਦੇ ਦੁਹਾਂ ਉਪਵਾਕਾਂ ਦੇ ਵਿਚਾਲੇ ਕੋਈ ਚਿੰਨ੍ਹ ਨਹੀਂ, ਸਗੋਂ ਯੋਜਕ 'ਕਿ' ਹੈ ਤੇ ਇਸ ਤੋਂ ਅਰੰਭ ਹੋਣ ਵਾਲਾ ਦੂਜਾ ਉਪਵਾਕ ਅਸਲ ਵਿੱਚ 'ਨਾਉਂ ਉਪਵਾਕ' ਹੈ। ਸੋ–

ਨੇਮ (9) 'ਮਿਸਰਿਤ ਵਾਕ' ਦੇ 'ਉਪਵਾਕਾਂ ਨੂੰ ਕਦੇ 'ਕਾਮੇ' ( , ) ਨਾਲ, ਤੇ ਕਦੇ 'ਡੈਸ਼' (–) ਨਾਲ ਨਿਖੇੜਿਆ ਜਾਂਦਾ ਹੈ; ਪਰ ਜਦੋਂ 'ਨਾਉਂ-ਉਪਵਾਕ' ਦੇ ਪਹਿਲਾਂ ਕੋਈ 'ਅਧੀਨ ਯੋਜਕ' (ਕਿ, ਜੁ, ਜਾਂ ਪਈ) ਹੋਵੇ, ਤਾਂ ਉਪਵਾਕ ਨੂੰ ਨਿਖੇੜਨ ਵਾਲਾ ਕੋਈ ਵੀ ਚਿੰਨ੍ਹ ਨਹੀਂ ਵਰਤਿਆ ਜਾਂਦਾ; ਜਿਹਾ ਕਿ–ਜੇ ਤੂੰ ਮਿਹਨਤ ਕਰੇਂਗਾ, ਤਾਂ ਪਾਸ ਹੋ ਜਾਏਂਗਾ । ਮਾਂ ਨੇ ਆਖਿਆ–'ਪੁੱਤ ! ਵਿਹਲਾ ਨਾ ਬਹੁ ਤੇ ਕੰਮ ਕਰ ।" ਅਸਾਂ ਸੁਣਿਆ ਹੈ ਕਿ ਭੁਪਤ ਡਾਕੂ ਫੜਿਆ ਗਿਆ ਹੈ।

ਨੇਮ (10) ਜਦੋਂ ਮਿਸਰਿਤ ਵਾਕ ਦੇ ਨਾਉਂ-ਉਪਵਾਕ ਵਾਲੇ 'ਯੋਜਕ' (ਕਿ, ਜੁ, ਪਈ) ਦਾ ਲੋਪ ਕੀਤਾ ਜਾਵੇ, ਤਾਂ 'ਯੋਜਕ' ਦੀ ਥਾਂ 'ਕਾਮਾ' ( , ) ਜ਼ਰੂਰ ਲਿਖਿਆ ਜਾਂਦਾ ਹੈ । ਪਰ–

ਜਦੋਂ ਨਾਂਉਂ-ਉਪਵਾਕ ਨੂੰ 'ਪਰਧਾਨ ਉਪਵਾਕ' ਤੋਂ ਪਹਿਲਾਂ ਰੱਖਿਆ ਜਾਵੇ, ਤਾਂ ਕਾਮਾ (,) ਵੀ ਹੁੰਦਾ ਹੈ ਤੇ ਨਾਲੇ 'ਨਾਂਉਂ-ਉਪਵਾਕ' ਨੂੰ ਇਕਹਿਰੇ ਪੁਠੇ ਕਾਮਿਆਂ ਨਾਲ ਘੇਰਿਆ ਵੀ ਜਾਂਦਾ ਹੈ; ਜਿਹਾ ਕਿ—ਸਭ ਜਾਣਦੇ ਹਨ, ਪੜ੍ਹਨਾ ਚੰਗਾ ਕੰਮ ਹੈ।

'ਪੜ੍ਹਨਾ ਚੰਗਾ ਕੰਮ ਹੈ', ਇਹਨੂੰ ਸਭ ਜਾਣਦੇ ਹਨ।

ਨੇਮ (11) ਇੱਕੋ ਤਰ੍ਹਾਂ ਦੇ ਸ਼ਬਦਾਂ, ਵਾਕੰਸ਼ਾਂ ਤੇ ਵਾਕਾਂ ਨਾਲੋਂ ਜਦੋਂ 'ਯੋਜਕ' ਦਾ ਲੋਪ ਕੀਤਾ ਜਾਵੇ, ਤਾਂ 'ਯੋਜਕ' ਦੀ ਥਾਂ 'ਕਾਮਾ' (,) ਜ਼ਰੂਰ ਹੁੰਦਾ ਹੈ; ਜਿਹਾ ਕਿ—

(ੳ) ਰਾਮ, ਸ਼ਾਮ, ਜੋਤੀ ਤੇ ਮੋਤੀ ਦਿੱਲੀ ਹੀ ਰਹਿੰਦੇ ਹਨ।

(ਅ) ਜੱਥਾ ਨਿੱਤਨੇਮ ਕਰਕੇ, ਪਰਸ਼ਾਦ ਛਕ ਕੇ, ਚੰਗੀ ਤਰ੍ਹਾਂ ਤਿਆਰ ਹੋ ਕੇ ਤੇ ਅਰਦਾਸਾ ਸੋਧ ਕੇ ਮੋਰਚੇ ਵੱਲ ਤੁਰ ਪਿਆ।

(ੲ) ਸਭ ਗੁਰੂ-ਪੀਰ ਇਹੋ ਕਹਿੰਦੇ ਹਨ ਕਿ ਪਿਆਰ ਵਿੱਚ ਵੱਸੋ, ਧੱਕੇ-ਧੋੜੇ ਨਾ ਕਰੋ, ਕਿਸੇ ਦਾ ਹੱਕ ਨਾ ਮਾਰੋ ਤੇ ਸਾਊ ਬਣ ਕੇ ਰਹੋ।

ਨੇਮ (12) ਅਨੁਕ੍ਰਮੀ* ਸ਼ਬਦਾਂ ਤੇ ਵਾਕੰਸ਼ਾਂ ਦੇ ਦੋਹਾਂ ਪਾਸੀਂ ਇੱਕ ਇੱਕ 'ਕਾਮਾ' (,) ਜ਼ਰੂਰ ਹੁੰਦਾ ਹੈ; ਜਿਹਾ ਕਿ—ਭਾਈ ਨੰਦ ਲਾਲ ਜੀ, ਗੋਇਗਾ, ਪਰਸਿੱਧ ਗੁਰ-ਸਿੱਖ ਤੇ ਕਵੀ ਹੋ ਗੁਜ਼ਰੇ ਹਨ। ਮਾਸਟਰ ਤਾਰਾ ਸਿੰਘ, ਸਿੱਖਾਂ ਦਾ ਮਸ਼ਹੂਰ ਲੀਡਰ, ਹੁਣ ਚਲਾਣਾ ਕਰ ਗਿਆ ਹੈ।

ਨੇਮ (13) ਕਿਤੇ-ਕਿਤੇ ਸੰਬੋਧਨੀ ਰੂਪ ਦੇ ਨਾਵਾਂ ਅੱਗੇ ਵੀ ਵਿਸਮੀ ਚਿੰਨ੍ਹ (!) ਦੀ ਥਾਂ 'ਕਾਮਾ' (,) ਹੀ ਹੁੰਦਾ ਹੈ; ਜਿਹਾ ਕਿ—ਆ ਵੀਰ, ਖੀਰ ਖਾ। ਚਾਚਾ ਜੀ, ਆ ਕੇ ਆਪਣੀ ਰਕਮ ਲੈ ਜਾਓ।

ਨੇਮ [14) ਸਮੁੱਚੀ ਯੋਜਕਾਂ (ਅਤੇ, ਤੇ, ਅਰ) ਦੁਆਰਾ ਜੁੜੇ ਹੋਏ ਵਾਕਾਂ ਨੂੰ ਆਮ ਤੌਰ ਪੁਰ ਕਿਸੇ ਵੀ ਚਿੰਨ੍ਹ ਨਾਲ ਨਿਖੇੜਿਆ

---

*ਅਨੁਕ੍ਰਮੀ ਉਹ ਸ਼ਬਦ ਜਾਂ ਵਾਕੰਸ਼ ਹੁੰਦਾ ਹੈ, ਜੋ ਕਿਸੇ ਹੋਰ ਸ਼ਬਦ ਦੇ ਮਗਰ ਆ ਕੇ ਉਹਦੀ ਵਿਆਖਿਆ ਜਾਂ ਸਪਸ਼ਟਤਾ ਪਰਗਟ ਕਰਦਾ ਕਰੇ; ਜਿਹਾ ਕਿ—'ਗੋਇਆ' ਅਨੁਕ੍ਰਮੀ ਹੈ 'ਭਾਈ ਨੰਦ ਲਾਲ ਜੀ' ਦਾ।

ਨਹੀਂ ਜਾਂਦਾ; ਜਿਵੇਂ—ਰਾਮ ਤੇ ਸ਼ਾਮ ਨੇ ਰੋਟੀ ਖਾਧੀ। ਰਾਮ ਨੇ ਰੋਟੀ ਖਾਧੀ ਅਤੇ ਸ਼ਾਮ ਨੇ ਵੀ। ਪਰ—

ਜਦੋਂ ਸਮਾਨ ਉਪਵਾਕ ਲਮੇਰੇ ਹੋਣ, ਤਾਂ ਪਹਿਲੇ ਉਪਵਾਕ ਦੇ ਅੰਤ ਵਿੱਚ 'ਕਾਮਾ' (,) ਲਿਖ ਦਿੰਦੇ ਹਨ, ਜੋ ਨਾਮ-ਮਾਤ੍ਰ 'ਠਹ੍ਰਾਉ' ਨੂੰ ਪਰਗਟ ਕਰਦਾ ਹੈ; ਜਿਹਾ ਕਿ—ਰਾਜੇ ਦੀ ਬਿਮਾਰੀ ਤੇ ਕਮਜ਼ੋਰੀ ਦਿਨੋ ਦਿਨ ਵਧਦੀ ਗਈ, ਅਤੇ ਸਭ ਹਕੀਮ ਤੇ ਡਾਕਟਰ ਨਿਰਾਸ ਹੋ ਕੇ ਜਵਾਬ ਦੇ ਗਏ।

ਨੇਮ (15) ਸਗੋਂ, ਪਰ, ਇਸ ਲਈ, ਤਾਹੀਓਂ, ਨਾ ਕਿ, ਫਿਰ ਵੀ, ਆਦਿਕ ਯੋਜਕਾਂ ਨਾਲ ਜੁੜੇ ਹੋਏ ਛੁਟੇਰੇ ਉਪਵਾਕਾਂ ਨੂੰ 'ਕਾਮੇ' ( , ) ਦੁਆਰਾ ਹੀ ਨਿਖੇੜਿਆ ਜਾਂਦਾ ਹੈ; ਜਿਹਾ ਕਿ—ਮੇਰਾ ਘਰ ਦੂਰ ਨਹੀਂ, ਸਗੋਂ ਨੇੜੇ ਹੈ। ਤੋਤਾ ਗੱਲਾਂ ਕਰਦਾ ਹੈ, ਪਰ ਖੋਤਾ ਨਹੀਂ। ਮੁੰਡਾ ਫ਼ੇਲ੍ਹ ਹੋ ਗਿਆ ਹੈ, ਇਸ ਲਈ ਉਹ ਉਦਾਸ ਦਿੱਸਦਾ ਹੈ। ਤੇਰਾ ਕੰਮ ਹੋ ਗਿਆ ਹੈ, ਤਾਹੀਓਂ ਤੂੰ ਆਉਂਦਾ ਨਹੀਂ। ਮੈਂ ਤੈਨੂੰ ਇਨਾਮ ਦਿੱਤਾ ਹੈ, ਨਾ ਕਿ ਜੁਰਮਾਨਾ ਕੀਤਾ ਹੈ।

ਨੇਮ (16) ਕਿਸੇ ਦੀ ਕਹੀ ਹੋਈ ਜਾਂ ਲਿਖੀ ਹੋਈ ਗੱਲ ਨੂੰ **ਇਨ-ਬਿਨ ਦੱਸਣਾ ਹੋਵੇ, ਤਾਂ ਉਹਨੂੰ ਦੂਹਰੇ ਪੁੱਠੇ ਕਾਮਿਆਂ** ("  ") ਵਿੱਚ ਘੇਰ ਦਿਓ ਅਤੇ ਉਸ ਤੋਂ ਪਹਿਲਾਂ 'ਡੈਸ਼' (–) ਜਾਂ 'ਕਾਮਾ' ( , ) ਵੀ ਜ਼ਰੂਰ ਲਿਖੋ; ਜਿਹਾ ਕਿ—ਮਾਂ ਨੇ ਆਖਿਆ–"ਪੁੱਤਰ ! ਕੰਮ ਕਰ ਤੇ ਵਿਹਲਾ ਨਾ ਬਹੁ।" ਰਾਮ ਨੇ ਸ਼ਾਮ ਨੂੰ ਕਿਹਾ, "ਭਾਈ ! ਮਿਹਨਤ ਕਰ, ਤਾਂ ਜੁ ਪਾਸ ਹੋ ਜਾਵੇਂ।"

ਪਰ ਜੇ ਉਸ ਮੁੱਖ ਗੱਲ ਵਿੱਚ ਕਿਸੇ ਹੋਰ ਗੱਲ ਨੂੰ **ਜਿਉਂ ਦਾ ਤਿਉਂ** ਦੱਸਣਾ ਹੋਵੇ, ਤਾਂ ਉਸ ਦੂਜੀ ਗੱਲ ਨੂੰ **ਇਕਹਿਰੇ ਪੁੱਠੇ 'ਕਾਮਿਆਂ** ਵਿੱਚ ਰੱਖਿਆ ਜਾਂਦਾ ਹੈ; ਜਿਹਾ ਕਿ—ਮਾਂ ਨੇ ਆਖਿਆ—'ਪੁੱਤ ! ਮੈਨੂੰ ਤੇਰੇ ਮਾਮਾ ਜੀ ਨੇ ਆਖਿਆ ਹੈ, 'ਕਾਕਾ ਹੁਣ ਵੱਡਾ ਹੋ ਗਿਆ ਹੈ, ਇਹਨੂੰ ਕਿਸੇ ਸਕੂਲ ਜਾਂ ਪਾਠਸ਼ਾਲਾ ਵਿੱਚ ਪੜ੍ਹਨੇ ਪਾ ਦਿਓ'।"

ਨੇਮ (17) ਕਿਸੇ ਖ਼ਾਸ ਸ਼ਬਦ ਜਾਂ ਵਾਕੰਸ਼ ਨੂੰ ਨਿਖੇੜ ਕੇ ਦੱਸਣਾ ਹੋਵੇ, ਤਾਂ ਵੀ ਉਹਨੂੰ 'ਇਕਹਿਰੇ ਪੁੱਠੇ ਕਾਮਿਆਂ' ਨਾਲ ਘੇਰ ਦਿੰਦੇ ਹਨ; ਜਿਹਾ ਕਿ–ਹਰ ਵਾਕ ਵਿੱਚ 'ਕਰਤਾ' ਤੇ 'ਕਿਰਿਆ' ਦਾ ਹੋਣਾ ਅੱਤ ਜ਼ਰੂਰੀ ਹੈ।

ਨੇਮ (18) ਡੈਸ਼ (–) ਦੀ ਵਰਤੋਂ ਹੇਠਾਂ ਲਿਖੀਆਂ ਥਾਵਾਂ ਤੇ ਵੀ ਹੁੰਦੀ ਹੈ:–

(1) ਉਦਾਹਰਣ ਦੇਣ ਲੱਗਿਆਂ ਸ਼ਬਦ 'ਯਥਾ', 'ਜਿਵੇਂ' ਤੇ 'ਜਿਹਾ ਕਿ' ਦੇ ਅੱਘੇ; ਜਿਹਾ ਕਿ–

(2) 'ਅਨੁਕ੍ਰਮੀ ਵਾਕੰਸ਼ਾਂ ਦੇ ਦੋਹੀਂ ਪਾਸੀਂ'; ਜਿਹਾ ਕਿ–ਕੰਵਰ ਨੌਨਿਹਾਲ ਸਿੰਘ–ਮਹਾਰਾਜਾ ਰਣਜੀਤ ਸਿੰਘ ਦੇ ਪੋਤ੍ਰੇ ਤੇ ਮਹਾਰਾਜਾ ਖੜਕ ਸਿੰਘ ਦੇ ਪੁੱਤਰ–ਦੀ ਸ਼ਾਦੀ ਬੜੀ ਧੂਮਧਾਮ ਨਾਲ ਹੋਈ।

(3) ਆਮ ਪੁਸਤਕਾਂ ਵਿੱਚ ਅਰਥ ਦੱਸਣ ਲੱਗਿਆਂ 'ਮੂਲ ਸ਼ਬਦ' ਦੇ ਅੱਗੇ; ਜਿਹਾ ਕਿ–

ਕਸ਼ਟ–ਦੁੱਖ, ਪੀੜ, ਤਕਲੀਫ। ਕਠਿਨ–ਔਖਾ।

ਪਰ 'ਕੋਸ਼ਾਂ' ਵਿੱਚ ਮੂਲ ਸ਼ਬਦਾਂ ਦੇ ਅੱਗੇ 'ਡੈਸ਼' (–) ਦੀ ਵਰਤੋਂ ਘੱਟ ਹੀ ਹੁੰਦੀ ਹੈ। ਨਮੂਨੇ ਲਈ ਵੇਖੋ:–

(ੳ) ਤੁਰਸ਼, ਵਿ:–ਖੱਟਾ। (ਪੰਜਾਬੀ ਸਬਦ–ਭੰਡਾਰ)

(ਅ) ਕਿਰਸਾਣ, ਸੰਗਯਾ–ਜੋ ਜ਼ਮੀਨ ਵਾਹੇ (ਮਹਾਨ ਕੋਸ਼)

(ੲ) ਕਾਇਆ [ਸ਼ਿ: । ਸੰਸਕ੍ਰਿਤ, ਕਾਯ । ਪ੍ਰਾਕ੍ਰਿਤ, ਕਾਅ]–ਸਰੀਰ, ਦੇਹ। (ਸ੍ਰੀ ਗੁਰੂ ਗ੍ਰੰਥ ਕੋਸ਼)

## (3) ਅੱਠ ਹੋਰ ਚਿੰਨ੍ਹ

| | | | |
|---|---|---|---|
| ਬਿੰਦੀ ਵਾਲਾ ਕਾਮਾ | ; | ਜੋੜਨੀ | - |
| ਬਿੰਦੀ | . | ਛੁੱਟ-ਮਰੋੜੀ ਜਾਂ ਉੱਚਾ ਕਾਮਾ | ' |
| ਦੁਬਿੰਦੀ | : | ਬ੍ਰੈਕਟਾਂ | ( ) [ ] |
| ਬੁਬਿੰਦੀ-ਡੈਸ਼ | :– | ਉਪਰੋਕਤੀ | ,, |

ਨੇਮ (19) ਬਿੰਦੀ ਵਾਲਾ ਕਾਮਾ ( ; ) ਵਾਸਤਵ ਵਿੱਚ ਕਾਮੇ ( , ) ਨਾਲੋਂ ਵਧੀਕ ਤੇ ਡੰਡੀ ( । ) ਨਾਲੋਂ 'ਅੱਧੇ ਠਹਿਰਾਉ' ਨੂੰ ਪਰਗਟ ਕਰਦਾ ਹੈ; ਇਸ ਲਈ ਇਸ ਦੀ ਵਰਤੋਂ ਹੇਠਾਂ ਲਿਖੀਆਂ ਥਾਵਾਂ ਤੇ ਹੁੰਦੀ ਹੈ :-

(1) ਉਨ੍ਹਾਂ ਵਾਕਾਂ ਦੇ ਵਿਚਾਲੇ, ਜੋ ਆਪਣੇ ਆਪ ਵਿੱਚ ਹਰ ਤਰ੍ਹਾਂ ਪੂਰੇ ਹੋਣ, ਪਰ ਉਨ੍ਹਾਂ ਵਿੱਚ ਥੋੜ੍ਹਾ ਜੇਹਾ ਪਰਸਪਰ ਸੰਬੰਧ ਵੀ ਹੋਵੇ; ਜਿਹਾ ਕਿ—ਦੇਸ ਦੀ ਹਾਲਤ ਵੇਖੋ ਕਿ ਖਾਣ-ਪੀਣ ਦੀਆਂ ਚੀਜ਼ਾਂ ਅੱਤ ਮਹਿੰਗੀਆਂ ਹਨ; ਖਰਾ ਦੁੱਧ-ਘਿਉ ਮਿਲਦਾ ਹੀ ਨਹੀਂ; ਲੋਕਾਂ ਦੇ ਸਰੀਰ ਕਮਜ਼ੋਰ ਹੋ ਚੁੱਕੇ ਹਨ; ਕੰਮ-ਕਾਰ ਕੋਈ ਲੱਭਦਾ ਨਹੀਂ; ਫ਼ੈਸ਼ਨ ਵਧ ਗਏ ਹਨ; ਤੇ ਲੋਕੀਂ ਭੁੱਖੇ ਮਰ ਰਹੇ ਹਨ।

(2) ਸਮਾਨ ਉਪਵਾਕ ਲਮੇਰੇ ਹੋਣ, ਤਾਂ ਓਹਨਾਂ ਦੇ ਵਿਚਾਲੇ; ਜਿਹਾ ਕਿ—ਵੀਰ ਜੀ ! ਤੁਸੀਂ ਹੁਣ ਜਾ ਸਕਦੇ ਹੋ; ਪਰ ਮੇਰਾ ਇੱਕ ਸੁਨੇਹਾ ਲੈਂਦੇ ਜਾਣਾ।

(3) ਕਾਰਣਵਾਚਕ ਤੇ ਕਾਰਜਬੋਧਕ ਵਾਕਾਂ ਤੋਂ ਪਹਿਲਾਂ; ਜਿਹਾ ਕਿ— ਚੀਜ਼ਾਂ ਹੁਣ ਸਸਤੀਆਂ ਨਹੀਂ ਹੋ ਸਕਦੀਆਂ; ਕਿਉਂਕਿ ਟੈਕਸ ਦਿਨੋ ਦਿਨ ਵਧਦੇ ਜਾ ਰਹੇ ਹਨ। (ਕਾਰਣ ਤੋਂ ਪਹਿਲਾਂ) ਤੁਸੀਂ ਫ਼ੀਸ ਦੇ ਦਿਓ; ਨਹੀਂ ਤਾਂ ਜੁਰਮਾਨਾ ਭਰਨਾ ਪਵੇਗਾ। (ਕਾਰਜ ਤੋਂ ਪਹਿਲਾਂ)

(4) ਉਦਾਹਰਣ ਦੇਣ ਲੱਗਿਆਂ ਸ਼ਬਦ 'ਯਥਾ', 'ਜਿਵੇਂ' ਤੇ 'ਜਿਹਾ ਕਿ' ਤੋਂ ਪਹਿਲਾਂ; ਜਿਹਾ ਕਿ—

ਨੇਮ (20) ਬਿੰਦੀ ( . ) ਦੀ ਵਰਤੋਂ ਅੰਗਰੇਜ਼ੀ ਦੇ ਢੰਗ ਪੁਰ ਡੰਡੀ ( । ) ਦੀ ਥਾਂ ਵੀ ਹੁੰਦੀ ਹੈ; ਜਿਹਾ ਕਿ—ਕਿਰਸਾਣ, ਕਿਸ ਥਾਂ ਤੋਂ ਕਿਰਸਾਣ, ਜੋ ਜ਼ਮੀਨ ਵਾਹੁੰਦਾ ਹੈ. (ਮਹਾਨ ਕੋਸ਼); ਅਤੇ 'ਅੰਕਾਂ' ਤੇ 'ਇਮਤਿਹਾਨਾਂ-ਖ਼ਿਤਾਬਾਂ' ਦੇ ਮੁੱਢਲੇ ਅੱਖਰਾਂ ਨਾਲ ਵੀ; ਜਿਵੇਂ—1. 2. 3.; ਬੀ. ਏ., ਐਮ. ਏ.; ਸ. ਸ. (ਸਰਦਾਰ ਸਾਹਿਬ), ਸ. ਬ. (ਸਰਦਾਰ ਬਹਾਦਰ), ਰ. ਬ. (ਰਾਇ ਬਹਾਦਰ)।

ਨੇਮ (21) ਦੁਬਿੰਦੀ ਤੇ ਦੁਬਿੰਦੀ-ਡੈਸ਼ ਦੀ ਵਰਤੋਂ ਹੇਠਾਂ ਲਿਖੀਆ ਥਾਵਾਂ ਤੇ ਹੁੰਦੀ ਹੈ:-

(1) ਸ਼ਬਦਾਂ ਦੇ 'ਸੰਖੇਪ' ਦੁਬਿੰਦੀ ( : ) ਨਾਲ ਹੀ ਬਣਾਏ ਜਾਂਦੇ ਹਨ; ਜਿਹਾ ਕਿ-ਖ਼ਾਲਸਾ ਕਾਲਜ=ਖ਼ਾ: ਕਾ:; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ=ਸ਼੍ਰੋ: ਗੁ: ਪ੍ਰ: ਕ:; ਇਸਤ੍ਰੀ ਲਿੰਗ=ਇ: ਲਿ: ।

(2) ਉਸ ਮੁੱਖ ਵਾਕ ਦੇ ਅੰਤ ਵਿੱਚ ਵੀ ਦੁਬਿੰਦੀ ( : ) ਹੀ ਲਿਖਦੇ ਹਨ, ਜਿਸ ਦੀ ਵਿਆਖਿਆ ਵਜੋਂ ਹੋਰ ਵਾਕ ਅੱਗੇ ਲਿਖੇ ਗਏ ਹੋਣ; ਜਿਹਾ ਕਿ-ਉੱਤਮ ਸਿੰਘ ਨੇ ਬੜੀ ਉੱਨਤੀ ਕੀਤੀ ਹੈ: ਮੁਰੱਬੇ ਲੈ ਲਏ ਹਨ; ਕੋਠੀਆਂ ਤੇ ਬੰਗਲੇ ਬਣ ਗਏ ਹਨ; ਵਪਾਰ ਵਾਹਵਾ ਚਲਿਆ ਹੋਇਆ ਹੈ; ਤੇ ਐਤਕੀ ਉਹ ਨਗਰ-ਸਭਾ ਦਾ ਮੈਂਬਰ ਵੀ ਚੁਣਿਆ ਗਿਆ ਹੈ ।

(3) ਕਿਸੇ ਗੱਲ ਦਾ ਵੇਰਵਾ ਦੱਸਣ ਤੋਂ ਪਹਿਲਾਂ ਬਹੁਤਾ ਕਰਕੇ 'ਦੁਬਿੰਦੀ-ਡੈਸ਼' (:-) ਹੀ ਵਰਤੀ ਜਾਂਦੀ ਹੈ; ਪਰ ਕਦੇ ਕਦੇ ਨਿਰੀ ਡੈਸ਼ (–) ਹੀ ਲਿਖ ਦਿੰਦੇ ਹਨ; ਜਿਹਾ ਕਿ-ਹੁਣ ਪਾਲੂ ਦੀ ਕਥਾ ਸੁਣੋ:-ਨਾ ਉਹ ਕੰਮ ਕਰਦਾ ਹੈ, ਨਾ ਭਰਾਵਾਂ ਨਾਲ ਮਿਲ ਕੇ ਰਹਿੰਦਾ ਹੈ, ਨਾ ਜੂਆ ਖੇਡਣੋਂ ਹਟਦਾ ਹੈ ਤੇ ਨਾ ਚੋਰੀ ਕਰਨੋਂ ਹੀ ਟਲਦਾ ਹੈ । ਹਰ ਵਾਕ ਦੇ ਦੋ ਵੱਡੇ ਭਾਗ ਹੁੰਦੇ ਹਨ-ਇੱਕ 'ਵਿਸ਼ਾ'; ਤੇ ਦੂਜਾ 'ਵਰਣਨ'।

ਨੇਮ (22) ਬ੍ਰੈਕਟਾਂ ਦੀ ਵਰਤੋਂ ਇਸ ਤਰ੍ਹਾਂ ਹੁੰਦੀ ਹੈ :-

(1) ਪਰਕਰਣਾਂ ਤੇ ਸਿਰਲੇਖਾਂ ਦੇ 'ਅੰਕਾਂ' ਤੇ 'ਅੱਖਰਾਂ' ਦੇ ਦੁਵੱਲੀਂ; ਜਿਹਾ ਕਿ-( 1 ) ( 2 ) ( 3 ); (ੳ) (ਅ) (ੲ) ।

(2) ਅਰਥਾਂ ਨੂੰ ਸਪਸ਼ਟ ਕਰਨ ਵਾਲੇ ਸ਼ਬਦਾਂ ਦੇ ਦੁਵੱਲੀਂ; ਜਿਹਾ ਕਿ-ਜੱਥਾ ਕਈ ਦਿਨ ਬਦਾਮਾਂ (ਭੁੰਨੇ ਹੋਏ ਛੋਲਿਆਂ) ਤੇ ਹੀ ਗੁਜ਼ਾਰਾ ਕਰਦਾ ਰਿਹਾ ।

(3) ਕਿਸੇ ਹੋ ਰਹੀ ਗੱਲ ਵਿੱਚ ਕੋਈ ਹੋਰ ਗੱਲ ਕਹਿਣੀ ਪਵੇ, ਤਾਂ ਉਸ ਦੇ ਦੁਵੱਲੀਂ; ਜਿਹਾ ਕਿ–ਸਰਦਾਰ ਜੀ! (ਬੁਰਾ ਨਾ ਮਨਾਉਣਾ) ਤੁਸੀਂ ਤਾਂ ਕਦੇ ਵੀ ਕਿਸੇ ਤੇ ਤਰਤ ਨਹੀਂ ਖਾਂਦੇ।

(4) ਡਰਾਮਿਆਂ ਤੇ ਉਲਥਿਆਂ ਵਿੱਚ ਆਪਣੀ ਵੱਲੋਂ ਪਾਏ ਹੋਏ ਸ਼ਬਦਾਂ ਦੇ ਦੁਵੱਲੀਂ; ਜਿਹਾ ਕਿ–

ਉਸਤਾਦ (ਮੂਰਤ ਵੱਲ ਸੈਨਤ ਕਰ ਕੇ)–ਇਹ ਕੀ ਹੈ ?

ਮੁੰਡੇ (ਸੋਚੇ ਬਿਨਾਂ ਕਾਹਲੀ ਨਾਲ)–ਜੀ, ਇਹ ਬੋਤਲ ਹੈ।

"ਬਹੁਤਾ ਕਰਮੁ ਲਿਖਿਆ ਨ ਜਾਇ ॥" ਦਾ ਉਲਥਾ ਹੈ:– (ਵਾਹਿਗੁਰੂ ਦ) ਬਖ਼ਸ਼ਸ (ਇੰਨੀ) ਜ਼ਿਆਦਾ ਹੈ ਕਿ ਉਹਦਾ (ਵਰਣਨ-ਵਿਸਥਾਰ) ਲਿਖ ਕੇ ਨਹਾਂ ਦੱਸਿਆ ਜਾ ਸਕਦਾ।

ਨੇਮ (23) ਜੋੜਨੀ ( - ) ਦੀ ਵਰਤੋਂ ਇਸ ਤਰ੍ਹਾਂ ਹੁੰਦੀ ਹੈ:–

(1) ਸਮਾਸੀ ਸ਼ਬਦਾਂ ਦੇ ਖੰਡ ਨਿਖੇੜਨ ਲਈ; ਜਿਹਾ ਕਿ–ਦੇਸ-ਨਿਕਾਲਾ, ਜਨਮ-ਰੋਗ, ਜੇਬ-ਕਤਰਾ, ਠਿਮੀ-ਮਾਰ।

(2) ਜੋ ਕਿਸੇ ਸ਼ਬਦ ਦਾ ਇੱਕ ਹਿੱਸਾ ਪਹਿਲੀ ਪਾਲ ਦੇ ਅੰਤ ਵਿੱਚ, ਤੇ ਦੂਜਾ ਦੂਜੀ ਪਾਲ ਦੇ ਅਰੰਭ ਵਿੱਚ ਲਿਖਣਾ ਪਵੇ, ਤਾਂ ਪਹਿਲੇ ਹਿੱਸੇ ਦੇ ਅੱਗੇ ਜੋੜਨੀ (-) ਜ਼ਰੂਰ ਲਿਖੀ ਜਾਂਦੀ ਹੈ; ਜਿਹਾ ਕਿ–ਗੁਜਰਾਤ=ਗੁਜ-ਰਾਤ, ਨਿਰਦੋਸ਼=ਨਿਰ-ਦੋਸ਼; ਕੁਰਸੀ=ਕੁਰ-ਸੀ।

ਨੇਮ (24) ਕਿਸੇ ਸ਼ਬਦ ਦੇ ਛੱਡੇ ਹੋਏ ਅੱਖਰ ਦੀ ਥ ਹਮੇਸ਼ਾ 'ਛੁੱਟ ਮਰੋੜੀ' ਜਾਂ 'ਉੱਚਾ ਕਾਮਾ' (') ਹੀ ਵਰਤਦੇ ਹਨ; ਜਿਹਾ ਕਿ–'ਚੋਂ=ਵਿੱਚੋਂ; 'ਕੱਠ=ਇਕੱਠ; 'ਜੇਹਾ=ਅਜੇਹਾ।

ਨੇਮ (25) ਉਪਰੋਕਤੀ (,,) ਦੀ ਵਰਤੋਂ ਕਿਸੇ ਸ਼ਬਦ ਦੇ ਹੇਠਾਂ ਇਹ ਦੱਸਣ ਲਈ ਕੀਤੀ ਜਾਂਦੀ ਹੈ ਕਿ ਜੋ ਕੁਝ ਉੱਪਰ ਲਿਖਿਆ ਹੋਇਆ ਹੈ, ਓਹੋ ਕੁਝ ਇੱਥੇ ਵੀ ਸਮਝਣਾ; ਜਿਵੇਂ–

ਨਵੀਨ ਪੰਜਾਬੀ ਵਿਆਕਰਣ ਭਾਗ ੧.<br>
,, ,, ,, ਭਾਗ ੨.<br>
,, ,, ,, ਭਾਗ ੩.

# ਅਠਾਰ੍ਹਵਾਂ ਅਧਿਆਇ

## (1) ਮੁਹਾਵਰਾ

ਦੋ ਜਾਂ ਵਧੀਕ ਸ਼ਬਦਾਂ ਦਾ ਜਿਹੜਾ ਵਚਨ ਜਾਂ ਵਾਕੰਸ਼ ਆਪਣੇ ਅਸਲੀ ਅਰਥਾਂ ਵਿੱਚ ਨਹੀਂ, ਸਗੋਂ ਹੋਰ ਹੀ ਅਰਥਾਂ ਵਿੱਚ ਵਰਤਿਆ ਜਾਏ, ਉਹਨੂੰ ਮੁਹਾਵਰਾ ਆਖਦੇ ਹਨ; ਜਿਹਾ ਕਿ—

'ਹੱਥ' ਆਪਣੇ ਅਸਲੀ ਅਰਥਾਂ ਵਿੱਚ ਸਰੀਰ ਦੇ ਇੱਕ ਅੰਗ ਦਾ ਨਾਉਂ ਹੈ, ਅਤੇ 'ਧੋਣਾ' ਦਾ ਅਰਥ ਹੈ—'ਪਾਣੀ ਨਾਲ ਸਾਫ਼ ਕਰਨਾ'। ਪਰ ਜੇ ਕਿਹਾ ਜਾਏ—''ਹੁਮਾਯੂੰ ਇੰਨਾ ਬਿਮਾਰ ਹੋ ਗਿਆ ਕਿ ਸਾਰੇ ਉਹਦੀ ਜ਼ਿੰਦਗੀ ਤੋਂ ਹੱਥ ਧੋ ਬੈਠੇ।'' ਤਾਂ ਇੱਥੇ 'ਹੱਥ ਧੋ ਬੈਠੇ' ਦੇ ਅਰਥ 'ਪਾਣੀ ਨਾਲ ਸਾਫ਼ ਕੀਤੇ ਜਾਂ ਧੋਤੇ' ਨਹੀਂ, ਸਗੋਂ ਹੋਰ ਹੀ ਹਨ; ਇਸ ਲਈ ਇੱਥੇ 'ਹੱਥ ਧੋ ਬੈਠੇ' ਮੁਹਾਵਰਾ ਹੈ ਤੇ ਇਸ ਦੇ ਅਰਥ ਹਨ—'ਨਿਰਾਸ ਹੋ ਗਏ, ਨਾ-ਉਮੈਦ ਹੋ ਗਏ'।

## (2) ਅਖਾਣ

ਲੋਕਾਂ ਦੇ ਮੂੰਹ ਚੜ੍ਹੀ ਹੋਈ ਅਜੇਹੀ ਗੱਲ ਨੂੰ ਅਖਾਣ ਜਾਂ ਅਖਾਉਤ ਆਖਦੇ ਹਨ, ਜੋ ਕਿਸੇ ਪਰਤਾਈ ਹੋਈ ਸਚਿਆਈ ਨੂੰ ਪਰਗਟ ਕਰੇ; ਜਿਵੇਂ—

ਇਸ ਮਾਇਆ ਦੇ ਤਿੰਨ ਨਾਮ।
ਪਰਸੂ, ਪਰਸਾ, ਪਰਸਰਾਮ।

ਇਹ ਇੱਕ ਅਖਾਣ ਜਾਂ ਅਖਾਉਤ ਹੈ; ਕਿਉਂਕਿ ਇਹ ਇਸ ਪਰਤਾਈ ਹੋਈ ਸਚਿਆਈ ਨੂੰ ਪਰਗਟ ਕਰਦਾ ਹੈ ਕਿ 'ਮਾਇਆ' ਦੇ ਘੁੱਟ-ਵਧ ਹੋਣ ਨਾਲ ਲੋਕੀਂ ਉੱਸੇ ਆਦਮੀ ਦਾ ਨਾਉਂ ਸੱਦਣ-ਬੁਲਾਉਣ ਵਿੱਚ ਕਾਫ਼ੀ ਫ਼ਰਕ ਪਾ ਲੈਂਦੇ ਹਨ:—ਥੋੜ੍ਹੀ ਹੋਵੇ ਤਾਂ 'ਪਰਸੂ'; ਕੁਝ ਵਧੀਕ ਹੋਵੇ ਤਾਂ 'ਪਰਸਾ'; ਅਤੇ ਬਹੁਤ ਵਧੀਕ ਹੋਵੇ, ਤਾਂ 'ਪਰਸਰਾਮ' ਜਾਂ 'ਸੇਠ ਪਰਸਰਾਮ', ਆਦਿਕ

## (3) ਮੁਹਾਵਰੇ ਦੀ ਖ਼ਾਸ ਠੁੱਕ

ਮੁਹਾਵਰੇ ਦੀ ਖ਼ਾਸ ਠੁਕ ਇਹ ਹੈ ਕਿ ਉਹਦੀ 'ਕਿਰਿਆ' ਨੂੰ ਬਦਲਿਆ ਨਹੀਂ ਜਾ ਸਕਦਾ; ਜਿਵੇਂ ਮੁਹਾਵਰਾ ਹੈ 'ਕੰਨ ਖਾਣਾ' ਤਾਂ ਇਹਦੀ ਥਾਂ 'ਕੰਨ ਹੜੱਪ ਕਰ ਜਾਣਾ' ਨਹੀਂ ਕਹਿ ਸਕਦੇ।

ਪਰ ਜਦੋਂ ਮੁਹਾਵਰੇ ਨੂੰ ਵਾਕ ਵਿੱਚ ਵਰਤਿਆ ਜਾਏ, ਤਾਂ ਉਸ ਦੀ ਕਿਰਿਆ ਦਾ ਰੂਪਾਂਤਰ 'ਲਿੰਗ', 'ਵਚਨ', 'ਪੁਰਖ' ਤੇ 'ਕਾਲ' ਕਰਕੇ ਹੋ ਸਕਦਾ ਹੈ; ਜਿਵੇਂ ਵਾਕ ਹਨ-"ਉਹ ਗੱਲਾਂ ਕਰ ਕਰ ਕੇ 'ਕੰਨ ਖਾ ਗਈ' ਜਾਂ 'ਕੰਨ ਖਾ ਗਿਆ।' ਰਾਮੂੰ ਬੜਾ ਗਲਾਧੜ ਹੈ, ਉਹ ਗੱਲਾਂ ਕਰ ਕਰ ਕੇ 'ਕੰਨ ਖਾ ਜਾਂਦਾ ਹੈ।'

## (4) ਅਖਾਣ ਦੀ ਖ਼ਾਸ ਠੁੱਕ

ਅਖਾਣ ਦੀ ਖ਼ਾਸ ਠੁਕ ਇਹ ਹੈ ਕਿ ਉਸ ਦੇ ਸਾਰੇ ਸ਼ਬਦ ਜਿਉਂ ਦੇ ਤਿਉਂ ਰੱਖਣੇ ਪੈਂਦੇ ਹਨ, ਭਾਵ ਨਾ ਓਹਨਾਂ ਵਿੱਚ ਵਾਧਾ-ਘਾਟਾ ਹੋ ਸਕਦਾ ਹੈ ਤੇ ਨਾ ਓਹਨਾਂ ਦਾ 'ਲਿੰਗ', 'ਵਚਨ' ਤੇ 'ਕਾਰਕ' ਆਦਿ ਦੇ ਕਾਰਣ ਰੂਪਾਂਤਰ ਹੀ ਹੁੰਦਾ ਹੈ; ਜਿਵੇਂ-ਚੌਧਰੀ ਸਾਹਿਬ ਦੀ ਕੀ ਗੱਲ ਏ, ਹਰ ਥਾਂ ਆਪੇ ਜਾ ਲੱਤ ਅੜਾਉਂਦੇ ਹਨ ਤੇ ਲੋਕੀਂ ਆਖਦੇ ਹਨ-"ਉਹ ਕਿਹੜੀ ਗੱਲੀ, ਜਿੱਥੇ ਭਾਗੋ ਨਹੀਂ ਖਲੀ"।

## (5) ਕਿਰਿਆ-ਸੰਜੋਗ

'ਕਿਰਿਆ-ਸੰਜੋਗ' ਦਾ ਭਾਵ ਇਹ ਹੈ ਕਿ ਖ਼ਾਸ ਖ਼ਾਸ 'ਨਾਵਾਂ' ਨਾਲ ਖ਼ਾਸ ਖ਼ਾਸ 'ਕਿਰਿਆ' ਦਾ ਅਜੇਹਾ ਪੱਕਾ ਸੰਜੋਗ ਹੁੰਦਾ ਹੈ ਕਿ ਜੇ ਉਸ ਖ਼ਾਸ ਕਿਰਿਆ ਦੀ ਥਾਂ ਕੋਈ ਹੋਰ ਕਿਰਿਆ ਵਰਤੀ ਜਾਏ, ਤਾਂ ਉਹ ਰਸ ਨਹੀਂ ਰਹਿੰਦਾ ਤੇ ਕਈ ਵਾਰੀ ਗੱਲ ਵੀ ਬੇਠੁੱਕੀ ਹੋ ਜਾਂਦੀ ਹੈ; ਜਿਵੇਂ-'ਅੱਗ' ਨਾਲ 'ਬਾਲਣਾ', 'ਦੀਵੇ' ਨਾਲ 'ਜਗਾਉਣਾ' ਤੇ 'ਚਾਨਣ' ਨਾਲ 'ਕਰਨਾ' ਦਾ ਖ਼ਾਸ ਤੇ ਪੱਕਾ ਸੰਜੋਗ ਹੈ; ਇੱਸੇ ਲਈ-

ਸ਼ੁੱਧ–ਉਸ ਨੇ ਅੱਗ ਬਾਲੀ, ਦੀਵਾ ਜਗਾਇਆ ਤੇ ਚਾਨਣ ਕੀਤਾ
ਅਸ਼ੁੱਧ–ਉਸ ਨੇ ਅੱਗ ਜਗਾਈ, ਦੀਵਾ ਕੀਤਾ ਤੇ ਚਾਨਣ ਬਾਲਿਆ।

ਕਿਰਿਆ–ਸੰਜੋਗ ਦੇ ਹੋਰ ਉਦਾਹਰਣ ਇਸ ਪਰਕਾਰ ਹਨ:–

(1) ਰੋਟੀ ਖਾਣੀ।
ਪਰਸ਼ਾਦ ਛਕਣਾ।
(2) ਉਸਤਤ ਕਰਨੀ।
ਊਜ ਲਾਉਣੀ।
(3) ਕਪਾਹ ਵੇਲਣੀ।
ਗੰਨਾ ਪੀੜਨਾ।
ਰਹੁ ਕੱਢਣੀ।
ਸਰਦਾਈ ਘੋਟਣੀ।
(4) ਦਹੀਂ ਜਮਾਉਣਾ।
ਲੱਸੀ ਰਿੜਕਣੀ।
ਮੱਖਣ ਕੱਢਣਾ।
(5) ਖੋਆ ਮਾਰਨਾ।
ਬਰਫ਼ੀ ਬਣਾਉਣੀ।
ਜਲੇਬੀਆਂ ਤਲਣੀਆਂ।
(6) ਹਲ ਵਾਹੁਣਾ।
ਸੁਹਾਗਾ ਫੇਰਨਾ।
ਪਾਣੀ ਲਾਉਣਾ।
ਗੋਡੀ ਕਰਨੀ।
(7) ਚੱਕੀ ਪੀਹਣੀ।
ਮਸ਼ੀਨ ਚਲਾਉਣੀ।
(8) ਸਵਾਰ ਹੋਣਾ।
ਸਵਾਰੀ ਕਰਨੀ।
(9) ਪੱਗ ਬੰਨ੍ਹਣੀ।
ਦਸਤਾਰ ਸਜਾਉਣੀ।
(10) ਸ਼ਾਮਤ ਆਉਣੀ।
ਬਿਪਤਾ ਪੈਣੀ।
(11) ਕਸਰਤ ਕਰਨੀ।
ਡੰਡ ਕੱਢਣੇ।
ਛਾਲ ਮਾਰਨੀ।
ਮੁੰਗਲੀ ਫੇਰਨੀ।
(12) ਨੁਕਤਾਚੀਨੀ ਕਰਨੀ।
ਐਬ ਕੱਢਣੇ।
ਨੁਕਸ ਛਾਂਟਣੇ।
(13) ਗਲਾ ਘੁੱਟਣਾ।
ਫਾਹ ਦੇਣਾ
ਫਾਂਸੀ ਲਾਉਣੀ।
(14) ਕੰਧ ਉਸਾਰਨੀ।
ਛੱਤ ਪਾਉਣੀ।
ਫ਼ਰਸ਼ ਲਾਉਣਾ।
ਪਲਸਤਰ ਕਰਨਾ।
(15) ਕਿੱਲਾ ਘੜਨਾ।
ਮੰਜਾ ਠੋਕਣਾ।
(16) ਅਰਦਾਸ ਕਰਨੀ।
ਅਰਦਾਸਾ ਸੋਧਣਾ।

## (6) ਬਹੁ-ਅਰਥਕ ਸ਼ਬਦ

'ਬਹੁ-ਅਰਥਕ ਸ਼ਬਦ' ਉਹ ਹੁੰਦਾ ਹੈ, ਜਿਸ ਦੇ ਮੂਲ ਅਰਥ ਇੱਕ ਥੀਂ ਵਧੀਕ ਹੋਣ (ਨਾ ਕਿ ਮੁਹਾਵਰੇ ਵਿੱਚ ਆ ਕੇ ਕਈ-ਕਈ ਅਰਥ ਦਿੰਦਾ ਹੋਵੇ; ਜਿਹਾ ਕਿ—'ਘੜੀ' ਇੱਕ 'ਬਹੁ-ਅਰਥਕ ਸ਼ਬਦ' ਹੈ; ਕਿਉਂਕਿ ਇਸ ਦੇ ਮੂਲ ਅਰਥ' (ਛੋਟਾ ਘੜਾ, ਵੇਲਾ ਦੱਸਣ ਵਾਲਾ ਯੰਤ੍ਰ, ਤੇ ਸੱਠਾਂ ਪਲਾਂ ਦਾ ਸਮਾਂ, ਆਦਿ) ਕਈ ਹਨ। ਪਰ—

'ਘੜਾ' ਤੇ 'ਕੰਘਾ' ਮੂਲੋਂ ਹੀ 'ਇੱਕ-ਅਰਥੇ' ਸ਼ਬਦ ਹਨ, 'ਬਹੁ-ਅਰਥਕ' ਨਹੀਂ। ਹਾਲਾਂ ਕਿ ਮੁਹਾਵਰੇ ਵਿੱਚ ਆ ਕੇ ਏਹਨਾਂ ਦੇ ਹੋਰ ਵੀ ਕਈ ਅਰਥ ਨਿਕਲ ਆਉਂਦੇ ਹਨ; ਜਿਵੇਂ—"ਚਿੱਕਣਾ ਘੜਾ'=ਢੀਠ ਆਦਮੀ; 'ਕੰਘਾ ਹੋਣਾ'=ਬਹੁਤ ਬੜਾ ਨੁਕਸਾਨ ਹੋਣਾ, ਨਾਸ ਹੋ ਜਾਣਾ; 'ਕੰਘੀ ਮਾਰਨੀ' (ਮਨ ਵਿੱਚ)—ਸੋਚਣਾ, ਵਿਚਾਰ ਕਰਨਾ।

ਹੁਣ ਕੁਝ ਕੁ ਬਹੁ-ਅਰਥਕ ਸ਼ਬਦ ਵਾਕਾਂ ਵਿੱਚ ਵਰਤ ਕੇ ਦੱਸੇ ਜਾਂਦੇ ਹਨ, ਜੋ ਬੜੇ ਲਾਭ-ਦਾਇਕ ਹਨ:—

ਉਤਰ—ਘੋੜੇ ਤੋਂ ਉਤਰ ਪਉ। ਬੱਚੇ ਦੀ ਜਰਾਬ ਉਤਰ ਗਈ ਹੈ। ਮੇਰਾ ਮੋਢਾ ਉਤਰ ਗਿਆ ਹੈ। ਉਸ ਦੀ ਅੱਖ ਵਿੱਚ ਮੋਤੀਆ-ਬਿੰਦ ਉਤਰ ਆਇਆ ਹੈ। ਜੰਞ ਬਾਹਰ ਬਾਗ਼ ਵਿਚ ਉਤਰੀ ਹੋਈ ਹੈ। ਹੜ੍ਹ ਹੁਣ ਉਤਰ ਗਿਆ ਹੈ। ਰਿੱਛ ਪਹਾੜ ਤੋਂ ਉਤਰ ਆਇਆ ਹੈ। ਤੂੰ ਤਲਵਾਰ ਲੈ ਕੇ ਮਦਾਨ ਵਿਚ ਉਤਰ ਪਉ। ਮਜੂਰ ਦਾ ਚਿਹਰਾ ਉਤਰਿਆ ਹੋਇਆ ਹੈ। ਰਾਜੇ ਦਾ ਗੁੱਸਾ ਹਾਲੀਂ ਨਹੀਂ ਉਤਰਿਆ। ਰਾਜੇ ਤੋਂ ਉਤਰ ਕੇ ਮਹਾ-ਮੰਤਰੀ ਹੀ ਸਭ ਤੋਂ ਵੱਡਾ ਅਧਿਕਾਰੀ ਹੈ।

ਉੱਤਰ—ਉੱਤਰ ਵੱਲ ਮੂੰਹ ਕਰ। ਹੁਣ ਮੇਰੀ ਗੱਲ ਦਾ ਉੱਤਰ ਦੇ।

ਉੱਚਾ—ਪਹਾੜ ਉੱਚਾ ਹੈ। ਤੂੰ ਉੱਚਾ ਨਾ ਬੋਲ। ਤੂੰ ਨਾਈ ਤੋਂ ਉੱਚਾ (ਮੋਚਣਾ) ਲੈ ਆ। ਸੂਰਜ ਉੱਚਾ ਚੜ੍ਹ ਆਇਆ ਹੈ। ਉਹ ਜ਼ਾਤ ਕਰਕੇ ਉੱਚਾ ਹੈ, ਗੁਣਾਂ ਕਰਕੇ ਨਹੀਂ।

ਉੱਠ–ਰਾਜੇ ਦੇ ਆਉਣ ਪੁਰ ਲੋਕੀਂ ਉੱਠੇ ਤਾਂ ਸਹੀ, ਪਰ ਦਿਲੋਂ ਹੋ ਕੇ ਨਹੀਂ। ਨਿੱਤ ਅੰਮ੍ਰਿਤ ਵੇਲੇ ਉੱਠੋ। ਕੌਮਾਂ ਏਕੇ ਨਾਲ ਹੀ ਉੱਠਦੀਆਂ ਹਨ। ਮੁੰਡਾ ਸਕੂਲੋਂ ਉੱਠ ਆਇਆ ਹੈ। ਬਾਲ ਬਿਜਲੀ ਦੀ ਕੜਕ ਸੁਣ ਕੇ ਤੱਭਕ ਉੱਠਿਆ।

ਉਲਟੀ–ਮੈਨੂੰ ਪਹਾੜ ਚੜ੍ਹਦਿਆਂ ਉਲਟੀ (ਕੈਅ) ਆ ਗਈ। ਤੂੰ ਹਰ ਗੱਲ ਉਲਟੀ (ਪੁੱਠੀ) ਹੀ ਕਰਦਾ ਹੈਂ। ਜੱਟੀ ਉਲਟੀ ਜੱਟ ਨੂੰ ਮਾਰਨ ਪਈ।

ਅੱਕ–ਅੱਕ ਦਾ ਦੁੱਧ ਬੜਾ ਵਿਹੁਲਾ ਹੁੰਦਾ ਹੈ। ਮੈਂ ਤੁਹਾਡੀਆਂ ਗਲਾਂ ਸੁਣ ਸੁਣ ਕੇ ਅੱਕ ਗਿਆ ਹਾਂ।

ਅੰਗ–ਸਰੀਰ ਦੇ ਸਾਰੇ ਅੰਗ ਸਾਫ਼ ਰੱਖੋ। ਉਹ ਦੇ ਸਾਰੇ ਅੰਗ-ਸਾਕ ਬੜੇ ਚੰਗੇ ਹਨ। ਲਾਗੀਆਂ ਨੇ ਆਪੋ ਆਪਣੇ ਅੰਗ (ਲਾਗ) ਲੈ ਲਏ ਹਨ। ਪੰਜ ਦਾ ਅੰਗ (੫) ਪੱਪੇ ਨਾਲ ਮਿਲਦਾ ਜੁਲਦਾ ਹੈ।

ਅੱਗੇ–ਤੂੰ ਦੌੜ ਕੇ ਅੱਗੇ ਲੰਘ ਜਾ। ਅੱਗੇ ਬੜਾ ਸੁਕਾਲ ਹੁੰਦਾ ਸੀ। ਜਿਹੜਾ ਅੱਖਰ ਕਿਸੇ ਸ਼ਬਦ ਦੇ ਅੱਗੇ ਲਗੇ, ਸੋ ਅਗੇਤਰ ਹੁੰਦਾ ਹੈ।

ਆਨਾ– ਖੋਟਾ ਆਨਾ ਕੋਈ ਨਹੀਂ ਲੈਂਦਾ। ਡਾਕਟਰ ਨੇ ਉਹਦੀ ਸੱਜੀ ਅੱਖ ਦਾ ਆਨਾ ਕੱਢ ਦਿੱਤਾ।

ਅੰਬ– ਅੰਬ ਬੜਾ ਚੰਗਾ ਫਲ ਹੈ। ਕੋਇਲ ਅੰਬ ਤੇ ਬੈਠੀ ਹੈ। ਹੁਣ ਤਾਂ ਖਲੋ ਖਲੋ ਕੇ ਮੇਰੇ ਪੈਰ ਵੀ ਅੰਬ ਗਏ ਹਨ।

ਸਰ– ਉਸ ਸਰ (ਤਲਾ) ਦਾ ਪਾਣੀ ਬਹੁਤਾ ਸਾਫ਼ ਨਹੀਂ। ਅਕਬਰ ਨੇ ਚਿਤੌੜ ਦਾ ਕਿਲਾ ਸਰ ਕਰ ਲਿਆ ਸੀ। ਤਾਸ਼ ਖੇਡੀਏ, ਤਾਂ ਸਰ ਆ ਹੀ ਜਾਂਦੀ ਹੈ। ਸਰਕੜੇ ਦੀ ਸਰ ਨੂੰ ਅੱਗ ਛੇਤੀ ਲੱਗਦੀ ਹੈ। ਮਜੀਠੇ ਸਰਦਾਰ ਨੂੰ 'ਸਰ' ਦਾ ਖ਼ਿਤਾਬ ਮਿਲਿਆ ਹੋਇਆ ਸੀ।

ਸਿੱਟਾ–ਬਾਜਰੇ ਦਾ ਸਿੱਟਾ ਮੋਟਾ ਹੁੰਦਾ ਹੈ। ਬੁਰੇ ਕੰਮਾਂ ਦਾ ਸਿੱਟਾ ਬੁਰਾ ਹੀ ਹੁੰਦਾ ਹੈ। ਉਹਨੂੰ ਸਿੱਟੇ ਦੇ ਵਪਾਰ ਵਿੱਚ ਬੜਾ ਘਾਟਾ ਪਿਆ।

ਸੂਈ–ਸੂਈ ਵਿੱਚ ਧਾਗਾ ਪਾ। ਸਾਡੀ ਗਾਂ ਅਜੇ ਨਹੀਂ ਸੂਈ। ਘੜੀ ਦੀ ਵੱਡੀ ਸੂਈ ਛੋਟੀ ਸੂਈ ਨਾਲੋਂ ਤੇਜ਼ ਚਲਦੀ ਹੈ।

## (4) ਇੱਕੋ ਸ਼ਬਦ ਭਿੰਨ-ਭਿੰਨ ਸ਼ਬਦ-ਭੇਦਾਂ ਵਿੱਚ

'ਵਰਤੋਂ ਅਨੁਸਾਰ' ਇੱਕੋ ਸ਼ਬਦ ਵੱਖ ਵੱਖ ਸ਼ਬਦ-ਭੇਦਾਂ ਦਾ, ਉਨ੍ਹਾਂ ਦੇ ਵੱਖ ਵੱਖ ਪਰਕਾਰਾਂ ਦਾ ਅਥਵਾ ਵੱਖ ਵੱਖ ਲਿੰਗ, ਵਚਨ, ਕਾਰਕ ਤੇ ਕਾਲ ਦਾ ਹੋ ਸਕਦਾ ਹੈ; ਜਿਹਾ ਕਿ:—

ਧੋਤੀ—ਧੋਬੀ ਨੇ ਚਾਦਰ ਚੰਗੀ ਨਹੀਂ ਧੋਤੀ। (ਕਿਰਿਆ)
ਹਿੰਦੂ ਲੋਕ ਤੇੜ ਧੋਤੀ ਬੰਨ੍ਹਦੇ ਹਨ। (ਨਾਂਉਂ)
ਧੋਤੀ ਦਾਲ ਅਣਧੋਤੀ ਨਾਲੋਂ ਮਹਿੰਗੀ ਹੁੰਦੀ ਹੈ। (ਵਿਸ਼ੇਸ਼ਣ)
ਪੜ੍ਹਿਆ—ਉਸ ਨੇ ਹੁਣ ਤੀਕ ਕੁਝ ਨਹੀਂ ਪੜ੍ਹਿਆ। (ਕਿਰਿਆ)
ਪੜ੍ਹਿਆ ਮਨੁੱਖ ਸਿਆਣਾ ਹੁੰਦਾ ਹੈ। (ਵਿਸ਼ੇਸ਼ਣ)
ਭਾਈ! ਤੇਰਾ ਪੜ੍ਹਿਆ (ਪੜ੍ਹਨਾ) ਸਫਲ ਹੋਇਆ। (ਨਾਂਉਂ)
ਤੇ—ਰਾਮ ਤੇ ਸ਼ਾਮ ਤਾਸ਼ ਖੇਡ ਰਹੇ ਹਨ। (ਯੋਜਕ)
ਕੋਠੇ ਤੇ ਨਾ ਕੁੱਦੋ। (ਸੰਬੰਧਕ)
ਖਸਮ ਵਿਸਾਰਹਿ ਤੇ ਕਮਜਾਤਿ। (ਪੜਨਾਂਉਂ)
ਜੋ—ਓਹੀਓ ਮਾਰ ਖਾਂਦਾ, ਜੋ ਡਾਢੇ ਨੂੰ ਗਾਲ੍ਹ ਕੱਢੇ। (ਪੜਨਾਂਉਂ)
ਜੋ ਗੱਲ ਮਾਲਕ ਨੂੰ ਚੰਗੀ ਲੱਗੇ, ਓਹੀ ਕਰੋ। (ਵਿਸ਼ੇਸ਼ਣ)
ਤੈਨੂੰ 'ਜੋ' ਦੀ ਵਰਤੋਂ ਨਹੀਂ ਆਉਂਦੀ। (ਨਾਂਉਂ)
ਉਹ—ਰਾਮ ਬੀਮਾਰ ਹੈ, ਉਹ ਸਕੂਲੇ ਨਹੀਂ ਗਿਆ। (ਪੁਰਖਵਾ:ਪੜ:)
ਉਹ ਬਹੁਤ ਤਕੜਾ ਹੈ। (ਨਿਸਚੇਵਾਚਕ ਪੜਨਾਂਉਂ)
ਉਹ ਮੁੰਡਾ ਬਹੁਤ ਤਕੜਾ ਹੈ। (ਨਿਸਚੇਵਾਚਕ ਵਿਸ਼ੇਸ਼ਣ)
ਹਾਰ— ਸੋਨੇ ਦਾ ਹਾਰ ਕੀਮਤੀ ਹੁੰਦਾ ਹੈ। (ਨਾਂਉਂ, ਪਲਿੰਗ)
ਜੂਏ ਦੀ ਹਾਰ ਬੁਰੀ। (ਨਾਂਉਂ, ਇ: ਲਿੰਗ)
ਇੱਕ—ਇੱਕ ਹੱਸਦੇ ਨੇਂ, ਇੱਕ ਰੋਂਦੇ ਨੇਂ। (ਪੜਨਾਂਉਂ, ਬਹੁਵਚਨ)
ਇੱਕ ਆਇਆ, ਦੂਜਾ ਨੱਸ ਪਿਆ। (ਪੜਨਾਂਉਂ, ਇੱਕਵਚਨ)
ਇੱਕ ਮੁੰਡਾ ਬੈਠਾ ਹੈ, ਦੂਜਾ ਖੜਾ ਹੈ। (ਵਿਸ਼ੇਸ਼ਣ, ਇੱਕਵਚਨ)

—o—

# ਉਨੀਹਵਾਂ ਅਧਿਆਇ

## (1) ਕਹਾਣੀ-ਰਚਨਾ

ਪਿਆਰੇ ਅਧਿਆਪਕੋ ! ਸੱਤਵੀਂ-ਅੱਠਵੀਂ ਜਮਾਤ ਲਈ ਕਹਾਣੀ-ਰਚਨਾ ਦਾ ਤੀਜਾ ਪੜਾਅ ਸ਼ੁਰੂ ਹੁੰਦਾ ਹੈ, ਜਿਸ ਦੀ ਠੀਕ ਤੇ ਸੁਚੱਜੀ ਵਿਉਂਤ ਇਸ ਤਰ੍ਹਾਂ ਹੈ ਕਿ :–

ਪਹਿਲਾਂ ਸਾਰੀ ਕਹਾਣੀ ਆਪ ਸੁਣਾਓ, ਫਿਰ ਇੱਕ-ਦੋ ਵਿੱਦਿਆਰਥੀਆਂ ਕੋਲੋਂ ਸੁਣੋ, ਅਤੇ ਅੰਤ ਵਿੱਚ ਖ਼ਾਸ ਖ਼ਾਸ ਪ੍ਰਸ਼ਨ ਪੁੱਛ ਕੇ ਉਨ੍ਹਾਂ ਦੇ ਉੱਤਰ ਵੀ ਲਵੋ, ਤਾਂ ਜੁ ਕਹਾਣੀ ਦਾ ਸੰਪੂਰਣ ਭਾਵ ਵਿੱਦਿਆਰਥੀਆਂ-ਦਿਲਾਂ ਵਿੱਚ ਚੰਗੀ ਤਰ੍ਹਾਂ ਬੈਠ ਜਾਵੇ।

ਪਰ ਕਹਾਣੀ ਦੇ ਸੰਕੇਤ ਜਾਂ ਇਸ਼ਾਰੇ ਆਪ ਨਾ ਦੱਸੋ; ਸਗੋਂ ਵਿੱਦਿਆਰਥੀਆਂ ਨੂੰ ਕਹੋ ਕਿ ਪਹਿਲਾਂ ਸੁਣੀ ਹੋਈ ਕਹਾਣੀ ਦੇ ਸੰਕੇਤ ਨਿਯਤ ਕਰ ਲੈਣ ਤੇ ਫਿਰ ਆਪੋ ਆਪਣੇ ਸੰਕੇਤਾਂ ਅਨੁਸਾਰ ਸਾਰੀ ਕਹਾਣੀ ਕਾਪੀਆਂ ਪੁਰ ਲਿਖਣ।

ਜਦ ਸਾਰੇ ਵਿੱਦਿਆਰਥੀ ਕਹਾਣੀ ਲਿਖ ਚੁੱਕਣ, ਤਾਂ ਕਾਪੀਆਂ ਇਕੱਠੀਆਂ ਕਰ ਲਓ ਤੇ ਇੱਕ-ਇੱਕ ਕਾਪੀ ਨੂੰ ਗਹੁ ਨਾਲ ਪੜ੍ਹ ਕੇ ਸ਼ਬਦ-ਜੋੜਾਂ, ਵਿਸਰਾਮ-ਚਿੰਨ੍ਹਾਂ ਤੇ ਵਾਕ-ਰਚਨਾ ਆਦਿ ਦੀਆਂ ਭੁੱਲਾਂ ਲਾਲ ਸਿਆਹੀ ਜਾਂ ਪੈਨਸਲ ਨਾਲ ਸੋਧ ਦਿਓ।

ਇਸ ਤੋਂ ਮਗਰੋਂ ਸਾਂਝੀਆਂ ਭੁੱਲਾਂ ਵੱਲ ਸਾਰੀ ਜਮਾਤ ਦਾ ਉੱਚੇਚਾ ਧਿਆਨ ਦਿਵਾਓ ਤੇ ਸ਼ਬਦ-ਜੋੜਾਂ ਅਥਵਾ ਵਿਸਰਾਮ-ਚਿੰਨ੍ਹਾਂ ਦੇ ਕਿਸੇ ਖ਼ਾਸ ਨੇਮ ਦੀ ਚੰਗੀ ਤਰ੍ਹਾਂ ਵਿਆਖਿਆ ਕਰੋ, ਤਾਂ ਜੁ ਵਿੱਦਿਆਰਥੀ ਅੱਗੋਂ ਲਈ ਸੁਚੇਤ ਹੋ ਕੇ ਸਾਵਧਾਨ ਰਹਿਣ।

(ਨਮੂਨੇ ਦੀਆਂ ਕਹਾਣੀਆਂ ਅਗਲੇ ਪੰਨਿਆਂ ਪੁਰ ਵੇਖੋ)

# (I) ਝੂਠ ਬੋਲ ਕੇ ਜਾਨ ਗੁਆਈ

ਰਾਜੂ ਇੱਕ ਗੱਦੀ ਮੁੰਡਾ ਸੀ। ਉਹ ਹਰ ਰੋਜ਼ ਆਪਣੇ ਬਾਪ ਨਾਲ ਇੱਕ ਜੰਗਲ ਵਿੱਚ ਭੇਡਾਂ ਚਾਰਨ ਜਾਇਆ ਕਰਦਾ ਸੀ।

ਇੱਕ ਦਿਨ ਉਸ ਦਾ ਬਾਪ ਕਿਤੇ ਅੱਗੇ ਲੰਘ ਗਿਆ ਜਾਂ ਪਿੱਛੇ ਰਹਿ ਗਿਆ, ਤਾਂ ਰਾਜੂ ਨੇ ਚੀਕਾਂ ਮਾਰ ਮਾਰ ਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਕਿ ਪਿਤਾ ਜੀ ! ਛੇਤੀ ਆਓ, ਛੇਤੀ ! ਬਘਿਆੜ ਆ ਗਿਆ ! ਬਘਿਆੜ ਆ ਗਿਆ !!

ਬਾਪ ਉਸ ਦਾ ਚੀਕ-ਚਿਹਾੜਾ ਸੁਣ ਕੇ ਦੌੜਦਾ-ਦੌੜਦਾ ਉਸ ਦੇ ਕੋਲ ਆ ਪੁੱਜਾ, ਤਾਂ ਮੁੰਡਾ ਹੱਸਣ ਲੱਗ ਪਿਆ ਤੇ ਕਹਿਣ ਲੱਗਾ—"ਮੈਂ ਐਵੇਂ ਡਰ ਗਿਆ ਸਾਂ, ਬਘਿਆੜ ਬਘਿਆੜ ਕੋਈ ਨਹੀਂ ਸੀ ਆਇਆ।"

ਇੱਕ ਦਿਨ ਫਿਰ ਬਾਪ ਕਿਤੇ ਉਰੇ-ਪੁਰੇ ਹੋ ਗਿਆ, ਤਾਂ ਮੁੰਡੇ ਨੇ ਉੱਸੇ ਤਰ੍ਹਾਂ ਚੀਕਣਾ-ਚਿੱਲਾਉਣਾ ਸ਼ੁਰੂ ਕਰ ਦਿੱਤਾ ਕਿ ਪਿਤਾ ਜੀ ! ਬਚਾਇਓ ! ਬਚਾਇਓ ! ਬਘਿਆੜ ਆ ਗਿਆ ਹੈ ! ਬਘਿਆੜ ਆ ਗਿਆ ਹੈ !!

ਬਾਪ ਫਿਰ ਉੱਸੇ ਤਰ੍ਹਾਂ ਦੌੜਦਾ ਆਇਆ; ਪਰ ਮੁੰਡੇ ਕੋਲ ਪਹੁੰਚਿਆ, ਤਾਂ ਉਹ ਫਿਰ ਖਿੜ ਖਿੜਾ ਕੇ ਹੱਸਣ ਲੱਗ ਪਿਆ ਤੇ ਕਹਿਣ ਲੱਗਾ—"ਪਿਤਾ ਜੀ ! ਬਘਿਆੜ ਮੇਰੇ ਵੱਲ ਆ ਹੀ ਰਿਹਾ ਸੀ ਕਿ ਮੈਂ ਸੋਟੀ ਚੁੱਕ ਲਈ ਤੇ ਸੋਟੀ ਵੇਖਦਿਆਂ ਹੀ ਉਹ ਨੱਸ ਗਿਆ।"

ਬਾਪ ਉਸ ਦੀ ਸ਼ਰਾਰਤ ਨੂੰ ਸਮਝ ਗਿਆ ਤੇ ਉਸ ਨੇ ਬੜੇ ਪਿਆਰ ਨਾਲ ਮੁੰਡੇ ਨੂੰ ਸਮਝਾਇਆ—"ਪੁੱਤਰ ! ਝੂਠ ਬੋਲਣਾ ਤੇ ਮਾਪਿਆਂ ਨਾਲ ਮਖ਼ੌਲ ਕਰਨਾ ਚੰਗਾ ਨਹੀਂ ਹੁੰਦਾ। ਤੂੰ ਇਸ ਭੈੜੇ ਸੁਭਾਅ ਨੂੰ ਛੱਡ ਦੇ; ਨਹੀਂ ਤਾਂ ਖਤਾ ਖਾਏਂਗਾ।" ਪਰ ਮੁੰਡਾ ਸੀ ਬੜਾ ਢੀਠ, ਉਸ ਪੁਰ ਬਾਪ ਦੀ ਸਿੱਖਿਆ ਦਾ ਕੋਈ ਅਸਰ

ਹੀ ਨਾ ਹੋਇਆ।

ਪਰ ਕਰਨੀ ਪ੍ਰਮੇਸ਼ਰ ਦੀ! ਇੱਕ ਦਿਨ ਸੱਚੀ ਮੁੱਚੀ ਇੱਕ ਬਘਿਆੜ ਉੱਥੇ ਆ ਨਿਕਲਿਆ, ਤਾਂ ਮੁੰਡੇ ਨੇ ਇੰਨੇ ਜ਼ੋਰ ਦੀਆਂ ਚੀਕਾਂ ਮਾਰੀਆਂ ਕਿ ਸਾਰਾ ਜੰਗਲ ਗੂੰਜ ਉੱਠਿਆ। ਇੱਧਰ ਮਸਾਂ ਹੀ ਮੁੰਡੇ ਦੇ ਮੂੰਹੋਂ 'ਪਿਤਾ ਜੀ' ਨਿਕਲਿਆ ਸੀ ਕਿ ਬਘਿਆੜ ਨੇ ਆਉਂਦਿਆਂ ਹੀ ਉਹਨੂੰ ਫੜ ਲਿਆ ਤੇ ਮਾਰ ਕੇ ਖਾਣਾ ਸ਼ੁਰੂ ਕਰ ਦਿੱਤਾ।

ਜਦ ਮੁੰਡੇ ਦੀ ਅਵਾਜ਼ ਆਉਣੀ ਤੁਰੰਤ ਬੰਦ ਹੋ ਗਈ, ਤਾਂ ਬਾਪ ਨੇ ਸੋਚਿਆ—"ਜਾ ਕੇ ਵੇਖਾਂ ਤਾਂ ਸਹੀ, ਮੁੰਡਾ ਕਿਉਂ ਚੁੱਪ ਹੋ ਗਿਆ ਹੈ?" ਇਹ ਸੋਚ ਕੇ ਉਹ ਆਪਣੀ ਥਾਂ ਤੋਂ ਉੱਠ ਖਲੋਤਾ ਤੇ ਜਦ ਮੁੰਡੇ ਦੇ ਲਾਗੇ ਪਹੁੰਚਿਆ, ਤਾਂ ਕੀ ਵੇਖਦਾ ਹੈ ਕਿ ਬਘਿਆੜ ਨੇ ਮੁੰਡੇ ਨੂੰ ਮਾਰ ਸੁੱਟਿਆ ਹੈ ਤੇ ਉਹਦੇ ਸਰੀਰ ਨੂੰ ਪਾੜ-ਪਾੜ ਕੇ ਖਾ ਰਿਹਾ ਹੈ।

ਇਹ ਵੇਖਦਿਆਂ ਹੀ ਉਹ ਰੋਣ-ਪਿੱਟਣ ਲੱਗ ਪਿਆ ਤੇ ਛਾਤੀ ਵਿੱਚ ਮੁੱਕੇ ਮਾਰ ਮਾਰ ਕੇ ਬੇਹੋਸ਼ ਹੋ ਗਿਆ। ਜਦ ਕਾਫੀ ਦੇਰ ਮਗਰੋਂ ਉਹਨੂੰ ਹੋਸ਼ ਆਈ, ਤਾਂ ਕੀਰਨੇ ਪਾਉਂਦਾ ਹੋਇਆ ਘਰ ਨੂੰ ਮੁੜ ਪਿਆ ਤੇ ਘਰ ਆ ਕੇ ਧਾਹ ਮਾਰੀ :--

ਪੁੱਤਾ ! ਝੂਠ ਨ ਬੋਲਦੋਂ, ਕਾਹਨੂੰ ਜਾਂਦੀ ਜਾਨ !
ਮੈਨੂੰ ਜੀਉਂਦਾ ਮਾਰਿਓ ਈ, ਕਰ ਗਿਓਂ ਘਰ ਵੈਰਾਨ !

—o--

## 2. ਇੱਕ ਪਠਾਣ ਤੇ ਘੜੀਸਾਜ਼

ਇੱਕ ਪਠਾਣ ਦੀ ਘੜੀ ਚਲਦੀ-ਚਲਦੀ ਖਲੋ ਗਈ, ਤਾਂ ਉਹ ਬਜ਼ਾਰ ਵੱਲ ਤੁਰ ਪਿਆ ਤੇ ਆਪਣੀ ਘੜੀ ਇੱਕ ਘੜੀਸਾਜ਼ ਨੂੰ ਜਾ ਵਿਖਾਈ। ਘੜੀਸਾਜ਼ ਨੇ ਘੜੀ ਚੰਗੀ ਤਰ੍ਹਾਂ ਵੇਖ ਕੇ ਆਖਿਆ—"ਇਸ ਦਾ ਇੱਕ ਪੁਰਜ਼ਾ ਟੁੱਟਿਆ ਹੋਇਆ ਹੈ, ਜੇ ਨਵਾਂ ਪਾਇਆ ਜਾਏ, ਤਾਂ ਬਿਲਕੁਲ ਠੀਕ ਹੋ ਸਕਦੀ ਹੈ।"

ਪਠਾਣ ਨੇ ਆਖਿਆ—"ਮੈਨੂੰ ਕੀ ਪਤਾ ਹੈ, ਤੂੰ ਜਾਣ ਤੇ ਤੇਰਾ ਕੰਮ; ਜਿਵੇਂ ਬਣਦੀ ਹੈ, ਬਣਾ ਦੇ, ਪਰ ਬਣਾਈਂ ਚੰਗੀ।"

ਤਾਂ ਘੜੀਸਾਜ਼ ਨੇ ਆਖਿਆ—"ਖ਼ਾਨ! ਕੋਈ ਫ਼ਿਕਰ ਨਾ ਕਰ, ਘੜੀ ਅਜੇਹੀ ਬਣਾ ਦਿਆਂਗਾ ਕਿ ਤੂੰ ਯਾਦ ਰੱਖੇਂਗਾ; ਪਰ ਮਜੂਰੀ ਵੀ ਚੰਗੀ ਲਵਾਂਗਾ।"

ਪਠਾਣ ਬੋਲਿਆ—"ਤੂੰ ਮਜੂਰੀ ਦਾ ਫ਼ਿਕਰ ਨਾ ਕਰ, ਜਿੰਨੀ ਮੰਗੇਂਗਾ, ਦੇ ਦਿਆਂਗਾ; ਪਰ ਬਣਾਈਂ ਚੰਗੀ।"

ਘੜੀ ਬਣ ਗਈ, ਤਾਂ ਘੜੀਸਾਜ਼ ਨੇ ਬਣਵਾਈ ਮੰਗੀ। ਪਰ ਪਠਾਣ ਦਿੰਦਾ ਸੀ ਇੱਕ ਰੁਪਈਆ ਤੇ ਘੜੀਸਾਜ਼ ਮੰਗਦਾ ਸੀ ਚਾਰ ਰੁਪਈਏ। ਗੱਲ ਵਧ ਗਈ, ਤਾਂ ਪਠਾਣ ਨੇ ਆਖਿਆ—"ਚਾਰ ਰੁਪਈਆਂ ਦੀ ਤਾਂ ਮੇਰੀ ਘੜੀ ਵੀ ਨਹੀਂ; ਮੈਂ ਤੈਨੂੰ ਚਾਰ ਰੁਪਈਏ ਬਣਵਾਈ ਕਿਵੇਂ ਦੇ ਦਿਆਂ?"

ਤਾਂ ਘੜੀਸਾਜ਼ ਨੇ ਆਖਿਆ—"ਜੇ ਗੱਲ ਏਹੋ ਹੈ, ਤਾਂ ਈਮਾਨ ਨਾਲ ਕਹੁ, ਜਿੰਨੇ ਤੋਂ ਘੜੀ ਲਈ ਊ, ਉਸ ਦਾ ਅੱਧ ਬਣਵਾਈ ਦੇ ਦੇ।" ਤਾਂ ਪਠਾਣ ਨੇ ਆਖਿਆ—"ਮਨਜ਼ੂਰ।"

ਹੁਣ ਘੜੀਸਾਜ਼ ਨੇ ਪੁੱਛਿਆ—"ਦੱਸ, ਤੂੰ ਇਹ ਘੜੀ ਕਿੰਨੇ ਤੋਂ ਲਈ ਸੀ ਤੇ ਹੁਣ ਦੇਣਾ ਕੀ ਚਾਹੁੰਦਾ ਹੈਂ?" ਤਾਂ ਪਠਾਣ ਨੇ ਆਖਿਆ—"ਜੇ ਗੱਲ ਈਮਾਨ ਤੇ ਆ ਪਈ ਹੈ, ਤਾਂ ਮੁੱਲ ਨਾ

ਪੁੱਛ, ਤੇ ਆਪਣਾ ਅੱਧ ਨਿੱਗ ਲੈ ਲੈ; ਮੈਂ ਝੂਠ ਨਹੀਂ ਬੋਲਾਂਗਾ ਤੇ ਸਾਰੀ ਗੱਲ ਸੱਚੋ ਸੱਚ ਕਹਿ ਦਿਆਂਗਾ।"

ਤਾਂ ਘੜੀਸਾਜ਼ ਨੇ ਆਖਿਆ—"ਚੰਗਾ, ਤੂੰ ਜਾਣ ਤੇ ਤੇਰਾ ਈਮਾਨ। ਮੇਰੀ ਬਣਵਾਈ ਤਾਂ ਚਾਰੇ ਰੁਪਈਏ ਬਣਦੀ ਹੈ, ਪਰ ਹੁਣ ਤੂੰ ਜੋ ਦਏਂਗਾ, ਲੈ ਲਵਾਂਗਾ ਤੇ ਤਕਰਾਰ ਨਹੀਂ ਕਰਾਂਗਾ।"

ਪਠਾਣ ਬੋਲਿਆ—"ਰਤਾ ਥੜ੍ਹੇ ਤੋਂ ਹੇਠਾਂ ਆ ਜਾ ਤੇ ਮੇਰੀ ਗੱਲ ਸੁਣ ਕੇ ਆਪਣਾ ਅੱਧ ਲੈ ਲੇ।"

ਇਹ ਸੁਣ ਕੇ ਘੜੀਸਾਜ਼ ਥੜ੍ਹੇ ਤੋਂ ਹੇਠਾਂ ਉਤਰ ਆਇਆ, ਤਾਂ ਪਠਾਣ ਨੇ ਕੱਸ ਕੇ ਦੋ ਚਪੇੜਾਂ ਉਸ ਦੇ ਮੂੰਹ ਤੇ ਲਾਈਆਂ ਤੇ ਆਖਿਆ—"ਈਮਾਨ ਨਾਲ ਮੈਂ ਇਹ ਘੜੀ ਇੱਕ ਬਾਬੂ ਨੂੰ ਚਾਰ ਚਪੇੜਾਂ ਲਾ ਕੇ ਖੋਹੀ ਸੀ; ਇਸ ਲਈ ਚਹੁੰ ਚਪੇੜਾਂ ਦਾ ਅੱਧ ਤੈਨੂੰ ਦੇ ਦਿੱਤਾ ਹੈ ਤੇ ਹੁਣ ਹਿਸਾਬ ਚੁੱਕਦਾ ਹੋਇਆ।"

ਇਹ ਕਹਿ ਕੇ ਪਠਾਣ ਤੁਰਦਾ ਹੋਇਆ ਤੇ ਘੜੀਸਾਜ਼ ਉੱਥੇ ਹੀ ਮੂੰਹ ਮਲਦਾ ਰਹਿ ਗਿਆ ! ਸੱਚ ਹੈ:—

"ਡਾਢੇ ਨਾਲ ਭਿਆਲੀ, ਉਹ ਮੰਗੇ ਹਿੱਸਾ ਤੇ ਉਹ ਦੇਵੇ ਗਾਲੀ।"

--o--

## 3. ਪਿਆਸੇ ਕਾਂ ਦਾ ਉੱਦਮ

ਹੇਠਾਂ ਲਿਖੀ ਸੰਖੇਪ ਕਹਾਣੀ ਨੂੰ ਵਿਸਤਾਰ ਕੇ ਲਿਖੋ:—

1. ਇੱਕ ਕਾਂ ਨੂੰ ਤੇਹ ਨੇ ਬਹੁਤ ਤੰਗ ਕੀਤਾ, ਤਾਂ ਉਹ ਪਾਣੀ ਦੀ ਭਾਲ ਵਿੱਚ ਇੱਧਰ-ਉੱਧਰ ਉੱਡਦਾ ਫਿਰਿਆ ਤੇ ਓੜਕ ਕਿਸੇ ਬਾਗ ਵਿੱਚ ਇੱਕ ਘੜਾ ਵੇਖਿਆ, ਤਾਂ ਉਸ ਦੇ ਮੂੰਹ ਪੁਰ ਜਾਂ ਬੈਠਾ।
2. ਪਰ ਪਾਣੀ ਘੜੇ ਦੇ ਮੂੰਹ ਤੋਂ ਬਹੁਤ ਹੇਠਾਂ ਸੀ ਤੇ ਕਾਂ ਦੀ ਚੁੰਝ ਪਾਣੀ ਤਕ ਨਹੀਂ ਸੀ ਪਹੁੰਚ ਸਕਦੀ; ਇਸ ਲਈ ਉਸ ਨੇ ਘੜੇ ਵਿੱਚ ਰੋੜ ਸੁੱਟ ਸੁੱਟ ਕੇ ਓੜਕ ਪਾਣੀ ਪੀ ਹੀ ਲਿਆ।

# (2) ਲੇਖ-ਰਚਨਾ

ਪਿਆਰੇ ਵਿੱਦਿਆਰਥੀਓ ! ਲੇਖ-ਰਚਨਾ ਇੱਕ ਅਜੇਹਾ ਵਿਸ਼ਾ ਹੈ, ਜਿਸ ਨੂੰ ਕੀ ਵਿੱਦਿਆਰਥੀ, ਕੀ ਅਧਿਆਪਕ ਤੇ ਕੀ ਹੋਰ ਪੜ੍ਹੇ-ਲਿਖੇ ਬਹੁਤ ਹੀ ਕਠਨ ਸਮਝਦੇ ਹਨ। ਇਸ ਦਾ ਕਾਰਨ ਇਹ ਹੈ ਕਿ ਓਹਨਾਂ ਨੂੰ ਬਹੁਤ ਸਾਰੇ ਵਿਸ਼ਿਆਂ ਬਾਰੇ ਬਹੁਤੀ ਵਾਕਫ਼ੀਅਤ ਨਹੀਂ ਹੁੰਦੀ। ਇਸ ਲਈ ਜੇ ਤੁਸੀਂ ਲੇਖ-ਰਚਨਾ ਵਿੱਚ ਸਫਲ ਹੋਣਾ ਚਾਹੁੰਦੇ ਹੋ, ਤਾਂ ਆਪਣੀ ਵਾਕਫ਼ੀਅਤ ਤੇ ਜੋਗਤਾ ਨੂੰ ਵਧਾਉਣ ਲਈ ਇਸ ਤਰ੍ਹਾਂ ਕਰੋ ਕਿ:—

(1) ਜਮਾਤ ਦੇ ਸਿਲੇਬਸ ਅਨੁਸਾਰ ਜਿੰਨੇ ਤੇ ਜਿਹੜੇ-ਜਿਹੜੇ ਲੇਖ ਤੁਸਾਂ ਸਾਰੇ ਵਰ੍ਹੇ ਵਿੱਚ ਲਿਖਣੇ ਹਨ, ਓਹਨਾਂ ਦੀ ਸੂਚੀ ਇੱਕ ਖ਼ਾਸ ਕਾਪੀ ਵਿੱਚ ਲਿਖ ਰੱਖੋ; ਤੇ ਫਿਰ ਉਨ੍ਹਾਂ ਬਾਰੇ ਜੋ ਜੋ ਜਾਣਕਾਰੀ ਪੁਸਤਕਾਂ ਤੇ ਅਖਬਾਰਾਂ ਪੜ੍ਹਨ ਨਾਲ ਜਾਂ ਵਿੱਦਵਾਨਾਂ ਦੀ ਸੰਗਤ ਦੁਆਰਾ ਪ੍ਰਾਪਤ ਹੋਵੇ, ਉਹਨੂੰ ਵੀ ਉਸੇ ਕਾਪੀ ਵਿੱਚ ਵਿਸ਼ੇਵਾਰ ਲਿਖਦੇ ਰਹੋ।

(2) ਫਿਰ ਜਿਸ ਦਿਨ ਕੋਈ ਲੇਖ ਲਿਖਣਾ ਹੋਵੇ, ਉਸ ਦਿਨ ਉਸ ਦੇ ਬਾਰੇ ਇਕੱਠੀ ਕੀਤੀ ਹੋਈ ਜਾਣਕਾਰੀ ਆਪਣੀ ਕਾਪੀ ਵਿੱਚੋਂ ਵੇਖ ਜਾਓ, ਤੇ ਜੋ ਕੁਝ ਜਮਾਤ ਵਿੱਚ ਆਪਣੇ ਅਧਿਆਪਕ ਜੀ ਪਾਸੋਂ ਸੁਣੋ, ਉਹਨੂੰ ਵੀ ਮਨ ਵਿੱਚ ਚੰਗੀ ਤਰ੍ਹਾਂ ਬਿਠਾ ਲਵੋ।

(3) ਪਰ ਲੇਖ ਸ਼ੁਰੂ ਕਰਨ ਤੋਂ ਪਹਿਲਾਂ ਉਨ੍ਹਾਂ ਸੰਕੇਤਾਂ ਨੂੰ ਚੰਗੀ ਤਰ੍ਹਾਂ ਵਿਚਾਰ ਲਵੋ, ਜੋ ਅਧਿਆਪਕ ਜੀ ਵੱਲੋਂ ਕਾਲੇ ਫੱਟੇ ਪੁਰ ਲਿਖੇ ਗਏ ਹੋਣ। ਇਸ ਤੋਂ ਉਪਰੰਤ ਹਰ ਸੰਕੇਤ ਸੰਬੰਧੀ ਜੋ ਕੁਝ ਲਿਖਣਾ ਚਾਹੁੰਦੇ ਹੋ, ਉਹਨੂੰ ਆਮ-ਸਮਝ ਬੋਲੀ ਵਿੱਚ ਇਸ ਤਰ੍ਹਾਂ ਗੁੰਦ ਕੇ ਲਿਖੋ ਕਿ ਜੋ ਪੜ੍ਹੇ, ਉਹ ਤੁਹਾਡੇ ਲਿਖੇ ਦੀ ਉਸਤਤ ਕਰੇ ਤੇ ਰੁੱਖਾ ਹੋ ਕੇ ਨੱਕ ਮੂੰਹ ਨਾਂ ਚਾੜ੍ਹੇ।

ਪਿਆਰੇ ਅਧਿਆਪਕੋ ! ਇਕ ਗੱਲ ਹਮੇਸ਼ਾ ਚੇਤੇ ਰੱਖੋ ਕਿ ਤੁਹਾਡੀ ਵਿਸ਼ੇਸ਼ ਤਿਆਰੀ, ਮਿਹਨਤ ਤੇ ਨਿਗਰਾਨੀ ਤੋਂ ਬਿਨਾਂ ਲੇਖ-ਰਚਨਾ ਦਾ ਹੁਨਰ ਵਿੱਦਿਆਰਥੀਆਂ ਨੂੰ ਚੰਗੀ ਤਰ੍ਹਾਂ ਨਹੀਂ ਆ ਸਕਦਾ; ਇਸ ਲਈ ਜ਼ਰੂਰੀ ਹੈ ਕਿ:—

(1) ਖ਼ਾਸ ਧਿਆਨ ਨਾਲ ਅਜੇਹਾ ਪਰਬੰਧ ਕਰੋ ਕਿ ਹਰ ਵਿੱਦਿਆਰਥੀ ਕੋਲ ਲੇਖ-ਰਚਨਾ ਲਈ ਦੋ ਦੋ ਕਾਪੀਆਂ ਜ਼ਰੂਰ ਹੋਣ—ਇੱਕ ਲੇਖਾਂ ਦੀ ਸੂਚੀ ਵਾਲੀ, ਜਿਸ ਵਿੱਚ ਹਰ ਵਿਸ਼ੇ ਬਾਰੇ ਇਕੱਤ੍ਰ ਕੀਤੀ ਹੋਈ ਜਾਣਕਾਰੀ ਸਮੇਂ-ਸਮੇਂ ਲਿਖੀ ਜਾਂਦੀ ਰਹੇ, ਤੇ ਦੂਜੀ ਉਹ, ਜਿਸ ਵਿੱਚ ਤੁਹਾਡੀ ਨਿਗਰਾਨੀ ਹੇਠਾਂ ਲੇਖ ਲਿਖੇ ਜਾਣ ਤੇ ਤੁਸੀਂ ਉਹਨਾਂ ਨੂੰ ਸੋਧਦੇ ਹੋਵੋ।

(2) ਇੱਸੇ ਤਰ੍ਹਾਂ ਤੁਹਾਡੇ ਕੋਲ ਵੀ ਇੱਕ ਕਾਪੀ ਅਜੇਹੀ ਹੋਵੇ, ਜਿਸ ਵਿੱਚ ਲੇਖਾਂ ਦੇ ਸੰਕੇਤ ਲਿਖੇ ਹੋਣ, ਤੇ ਹੋ ਸਕੇ, ਤਾਂ ਤੁਹਾਡੇ ਆਪਣੇ ਵਿਚਾਰਾਂ ਅਨੁਸਾਰ ਚੰਗੇ-ਚੰਗੇ ਲੇਖ ਵੀ ਲਿਖੇ ਹੋਏ ਹੋਣ। ਫਿਰ—

(3) ਜਿਸ ਦਿਨ ਕੋਈ ਲੇਖ ਲਿਖਵਾਉਣਾ ਹੋਵੇ, ਉਸ ਦਿਨ ਪਹਿਲਾਂ ਉਸ ਲੇਖ ਬਾਰੇ ਜ਼ਰੂਰੀ ਜ਼ਰੂਰੀ ਗੱਲਾਂ ਦੱਸ ਦਿਓ ਤੇ ਫਿਰ ਆਪਣੇ ਨਿਯਤ ਕੀਤੇ ਹੋਏ ਸੰਕੇਤ ਕਾਲੇ ਤੱਟੇ ਪੁਰ ਲਿਖ ਕੇ ਵਿੱਦਿਆਰਥੀਆਂ ਨੂੰ ਕਹੋ ਕਿ ਉਹ ਸੰਕੇਤਾਂ ਅਨੁਸਾਰ ਆਪਣੀ ਸਰਲ ਬੋਲੀ ਵਿੱਚ ਲੇਖ ਲਿਖਣਾ ਸ਼ੁਰੂ ਕਰਨ।

(4) ਜਦ ਵਿੱਦਿਆਰਥੀ ਲੇਖ ਲਿਖ ਚੁੱਕਣ, ਤਾਂ ਕਾਪੀਆਂ ਵੇਖ ਲਓ ਤੇ ਭੁੱਲਾਂ ਸੋਧ ਦਿਓ। ਪਰ ਜਿਨ੍ਹਾਂ ਲੇਖਕਾਂ ਦੇ ਲੇਖ ਚੰਗੇਰੇ ਹੋਣ, ਉਨ੍ਹਾਂ ਦੀਆਂ ਕਾਪੀਆਂ ਪੁਰ 'ਚੰਗਾ', 'ਬਹੁਤ ਚੰਗਾ' ਜਾਂ 'ਸ਼ਾਬਾਸ਼' ਲਿਖ ਕੇ ਉਨ੍ਹਾਂ ਦਾ ਹੌਸਲਾ ਵੀ ਵਧਾਓ।

(5) ਵਿੱਦਿਆਰਥੀਆਂ ਨੂੰ ਹਰ ਵਾਰੀ ਤਾਕੀਦ ਕਰਦੇ ਰਹੋ ਕਿ ਉਹ ਆਪਣੇ ਲੇਖਾਂ ਵਿੱਚ ਔਖੇ-ਔਖੇ ਸ਼ਬਦ ਤੇ ਮੁਹਾਵਰੇ ਵਰਤਣ ਦਾ ਉਚੇਰਾ ਯਤਨ ਨਾ ਕਰਨ; ਸਗੋਂ ਸੱਭੋ ਕੁਝ ਸਾਦੀ ਬੋਲੀ ਵਿੱਚ ਲਿਖਣ।

## (ਨਮੂਨੇ ਦੇ ਲੇਖ)

# 1. ਗਊ

ਗਊ ਇੱਕ ਦੁੱਧ ਦੇਣ ਵਾਲਾ ਤੇ ਘਰੇਲੂ ਪਸੂ ਹੈ। ਗਊ ਹਰ ਤਰ੍ਹਾਂ ਦੀ ਜਲ-ਪੌਣ ਵਿੱਚ ਰਹਿ ਸਕਦੀ ਹੈ; ਪਰ ਮਹਿੰ ਬਹੁਤ ਗਰਮ ਤੇ ਬਹੁਤ ਠੰਢੇ ਦੇਸਾਂ ਵਿੱਚ ਨਹੀਂ ਰਹਿ ਸਕਦੀ; ਇਸ ਲਈ ਸੰਸਾਰ ਵਿੱਚ ਮਹੀਆਂ ਨਾਲੋਂ ਗਊਆਂ ਦੀ ਗਿਣਤੀ ਬਹੁਤ ਹੀ ਵਧੀਕ ਹੈ ਤੇ ਮਨੁੱਖਾਂ ਦੀਆਂ ਬਹੁਤੀਆਂ ਲੋੜਾਂ ਗਊਆਂ ਦੁਆਰਾ ਹੀ ਪੂਰੀਆਂ ਹੁੰਦੀਆਂ ਹਨ।

ਗਊ ਚਹੁੰ ਪੈਰਾਂ ਵਾਲਾ ਪਸੂ ਹੈ। ਇਸ ਦੇ ਚਾਰੇ ਪੈਰ ਵਿੱਚੋਂ ਪਾਟੇ ਹੋਏ ਹੁੰਦੇ ਹਨ ਤੇ 'ਖੁਰ' ਅਖਵਾਂਦੇ ਹਨ। ਇਸ ਦੇ ਸਿਰ ਪੁਰ ਦੋ ਸਿੰਗ ਹੁੰਦੇ ਹਨ, ਜਿਨ੍ਹਾਂ ਨਾਲ ਇਹ ਆਪਣਿਆਂ ਵੈਰੀਆਂ ਦਾ ਟਾਕਰਾ ਕਰਦੀ ਹੈ। ਇਸ ਦੀ ਇੱਕ ਲੰਮੀ ਜੇਹੀ ਚੌਰੀਦਾਰ ਪੂਛ ਹੁੰਦੀ ਹੈ, ਜਿਸ ਨਾਲ ਇਹ ਆਪਣੇ ਪਿੰਡੇ ਤੋਂ ਮੱਖੀਆਂ ਤੇ ਮੱਛਰ ਆਦਿ ਉਡਾਉਂਦੀ ਹੈ। ਮਹਿੰ ਵਾਂਗੂ ਗਊ ਦੇ ਵੀ ਚਾਰੇ ਥਣ ਹੁੰਦੇ ਹਨ; ਪਰ ਛੋਟੇ-ਛੋਟੇ, ਬਹੁਤ ਲੰਮੇ ਨਹੀਂ।

ਗਊ ਹਰਾ ਘਾਹ-ਪੱਠਾ ਬੜੀ ਚਾਹ ਨਾਲ ਖਾਂਦੀ ਹੈ। ਪਰ ਤੂੜੀ, ਸੂੜੀ, ਵੰਡ-ਵੜੇਵਾਂ ਤੇ ਗੁਤਾਵਾ ਖਾ ਕੇ ਵੀ ਬੜੀ ਖ਼ੁਸ਼ ਹੁੰਦੀ ਹੈ; ਫਿਰ ਇਨ੍ਹਾਂ ਸਾਧਾਰਣ ਜੇਹੀਆਂ ਚੀਜ਼ਾਂ ਦੇ ਬਦਲੇ ਮਿੱਠਾ-ਮਿੱਠਾ ਦੁੱਧ ਦਿੰਦੀ ਤੇ ਸਾਨੂੰ ਹਰ ਤਰ੍ਹਾਂ ਖ਼ੁਸ਼ ਰੱਖਦੀ ਹੈ।

ਗਊ ਦਾ ਦੁੱਧ-ਦਹੀਂ, ਲੱਸੀ ਤੇ ਮੱਖਣ-ਘਿਉ ਸਭ ਬਲ-ਬੁੱਧੀ ਨੂੰ ਵਧਾਉਂਦੇ ਅਤੇ ਰੋਗਾਂ ਨੂੰ ਘਟਾਉਂਦੇ ਹਨ। ਬੱਚਿਆਂ, ਬੁੱਢਿਆਂ ਤੇ ਬਿਮਾਰਾਂ ਨੂੰ ਗਊ ਦਾ ਦੁੱਧ ਹੀ ਪਚਦਾ ਹੈ, ਮਹਿੰ ਆਦਿ ਦਾ ਨਹੀਂ। ਦੁੱਧ ਤੋਂ ਹੀ ਖੋਆ, ਰਬੜੀ, ਬਰਫ਼ੀ, ਪੇੜੇ ਤੇ ਹੋਰ ਤਰ੍ਹਾਂ-ਤਰ੍ਹਾਂ ਦੀਆਂ ਮਠਿਆਈਆਂ ਬਣਦੀਆਂ ਹਨ। ਜੇ ਗਊਆਂ ਦੀ ਗਿਣਤੀ

ਇੱਨੀ ਵਧੀਕ ਨਾ ਹੁੰਦੀ, ਤਾਂ ਸੰਸਾਰ ਦੇ ਕਈ ਅਰਬ ਮਨੁੱਖਾਂ ਨੂੰ ਇਹ ਚੰਗੀਆਂ-ਚੰਗੀਆਂ ਚੀਜ਼ਾਂ ਕਿੱਥੋਂ ਮਿਲਣੀਆਂ ਸਨ। ਇੱਸੇ ਕਰਕੇ ਹਿੰਦੂ ਲੋਕ ਇਹਨੂੰ 'ਗਊ ਮਾਤਾ' ਕਹਿੰਦੇ ਹਨ ਤੇ ਇਸ ਦੀ ਸੇਵਾ-ਸੰਭਾਲ ਤੇ ਰੱਖਿਆ ਨੂੰ ਪਰਮ ਧਰਮ ਸਮਝਦੇ ਹਨ।

ਗਊ ਦੇ ਨਰ ਬੱਚੇ ਵੱਡੇ ਹੋ ਕੇ 'ਬਲਦ' ਅਖਵਾਂਦੇ ਹਨ, ਜੋ ਹਲਾਂ ਵਿੱਚ ਜੋਏ ਜਾਂਦੇ ਹਨ; ਭਾਰ ਢੋਂਦੇ ਹਨ; ਖੂਹ ਗੇੜਦੇ ਹਨ; ਗੱਡ ਤੇ ਗੱਡੇ ਖਿੱਚਦੇ ਹਨ; ਗਾਹ ਗਾਹੁੰਦੇ ਹਨ; ਅਤੇ ਇੱਸੇ ਤਰ੍ਹਾਂ ਦੇ ਹੋਰ ਕਈ ਕੰਮ ਸੁਆਰਦੇ ਹਨ। ਇੱਸੇ ਲਈ ਲੋਕੀਂ ਆਖਦੇ ਹਨ—
"ਧੰਨ ਗਊ ਦਾ ਜਾਇਆ, ਜਿਸ ਨੇ ਸਾਰਾ ਦੇਸ ਵਸਾਇਆ !"

ਗਊਆਂ ਤੇ ਬਲਦਾਂ ਦੀ ਗਿਣਤੀ ਬਹੁਤੀ ਹੋਣ ਕਰਕੇ ਇਨ੍ਹਾਂ ਦਾ ਗੋਹਾ ਵੀ ਬਹੁਤ ਬੜੀ ਮਿਕਦਾਰ ਵਿੱਚ ਪ੍ਰਾਪਤ ਹੁੰਦਾ ਹੈ, ਜੋ ਸਭ ਤੋਂ ਚੰਗੀ ਰੂੜੀ ਹੈ, ਅਤੇ ਜਿਸ ਖੇਤ ਵਿੱਚ ਗੋਹੇ ਦੀ ਰੂੜੀ ਪਾਈ ਜਾਏ, ਉਹਦੀ ਉਪਜਾਉ ਸ਼ਕਤੀ ਕਈਆਂ ਵਰ੍ਹਿਆਂ ਤੀਕ ਸਥਿਰ ਰਹਿੰਦੀ ਹੈ; ਇਸ ਲਈ ਵੀ ਗਊਆਂ-ਬਲਦਾਂ ਦੀ ਸੇਵਾ-ਸੰਭਾਲ ਕਰਨੀ ਅਤਿਅੰਤ ਜ਼ਰੂਰੀ ਹੈ।

ਗਊ ਜੀਉਂਦਿਆਂ ਸਾਡੇ ਅਨੇਕਾਂ ਕੰਮ ਸੁਆਰਦੀ ਹੈ; ਮਰ ਜਾਏ, ਤਾਂ ਇਸ ਦੇ ਸਰੀਰ ਦੀ ਕੋਈ ਚੀਜ਼ ਵੀ ਨਿਸਫਲ ਨਹੀਂ ਜਾਂਦੀ; ਇਸ ਦੇ ਚੰਮੜੇ ਤੋਂ ਜੁੱਤੀਆਂ, ਪੇਟੀਆਂ, ਬੈਗ ਤੇ ਹੋਰ ਕਈ ਚੀਜ਼ਾਂ ਬਣਦੀਆਂ ਹਨ, ਜਿਨ੍ਹਾਂ ਤੋਂ ਬਿਨਾਂ ਸਾਡਾ ਗੁਜ਼ਾਰਾ ਹੀ ਨਹੀਂ; ਇਸ ਦੀਆਂ ਹੱਡੀਆਂ ਤੋਂ ਚਾਕੂ-ਛੁਰੀਆਂ ਦੇ ਦਸਤੇ, ਕੰਘੇ-ਕੰਘੀਆਂ ਤੇ ਹੋਰ ਕਈ ਤਰ੍ਹਾਂ ਦੇ ਖ਼ਡੌਣੇ ਆਦਿ ਬਣਦੇ ਹਨ, ਜਿਨ੍ਹਾਂ ਦੀ ਵਿਕਰੀ ਨਾਲ ਕਈਆਂ ਲੋਕਾਂ ਦਾ ਕਾਰ-ਵਿਹਾਰ ਤੇ ਗੁਜ਼ਾਰਾ ਵਾਹਵਾ ਤੁਰਿਆ ਰਹਿੰਦਾ ਹੈ।

ਗੱਲ ਕੀ, ਗਊ ਜੇਹਾ ਉੱਤਮ, ਪਰ-ਉਪਕਾਰੀ ਤੇ ਲਾਭਦਾਇਕ ਪਸ਼ੂ ਹੋਰ ਕੋਈ ਨਹੀਂ; ਇਸ ਲਈ ਜਿਹੜੇ ਲੋਕ ਇਸ ਦੀ ਸੇਵਾ-ਸੰਭਾਲ ਤੇ ਰੱਖਿਆ ਦਾ ਖ਼ਾਸ ਖ਼ਿਆਲ ਰੱਖਦੇ ਹਨ, ਸੱਚੇ ਅਰਥਾਂ ਵਿਚ ਓਹੋ ਸੱਚੇ ਸਮਾਜ-ਸੇਵਕ ਤੇ ਪੱਕੇ ਦੇਸ਼-ਹਿਤੈਸ਼ੀ ਹਨ।

# 2. ਦਿਨ-ਰਾਤ

ਕੌਣ ਨਹੀਂ ਜਾਣਦਾ ਕਿ ਸੂਰਜ ਦੇ ਨਿਕਲਣ ਤੋਂ ਡੁੱਬਣ ਤੀਕ ਦੇ ਸਮੇਂ ਨੂੰ 'ਦਿਨ' ਕਿਹਾ ਜਾਂਦਾ ਹੈ ਤੇ ਸੂਰਜ ਦੇ ਡੁੱਬਣ ਤੋਂ ਫਿਰ ਨਿਕਲਣ ਤੀਕ ਦੇ ਸਮੇਂ ਨੂੰ 'ਰਾਤ'।

ਭਾਵੇਂ ਦਿਨ ਕਦੇ ਵੱਡੇ ਹੁੰਦੇ ਹਨ ਤੇ ਰਾਤਾਂ ਛੋਟੀਆਂ, ਅਤੇ ਕਦੇ ਰਾਤਾਂ ਲੰਮੀਆਂ ਤੇ ਦਿਨ ਛੋਟੇ; ਪਰ ਦਿਨ-ਰਾਤ ਦਾ ਇਹ ਚੱਕਰ ਪੂਰੇ 24 ਘੰਟਿਆਂ ਦਾ ਹੀ ਹੁੰਦਾ ਹੈ, ਘੱਟ—ਵਧ ਸਮੇਂ ਦਾ ਨਹੀਂ।

ਇਹੋ ਕਾਰਨ ਹੈ ਕਿ ਦਿਨ-ਰਾਤ ਦੇ ਇੱਕ ਪੂਰੇ ਚੱਕਰ ਨੂੰ ਹੀ 'ਇੱਕ ਦਿਨ' ਕਿਹਾ ਜਾਂਦਾ ਹੈ; ਅਤੇ ਜਦੋਂ ਅਸੀਂ ਕਹਿੰਦੇ ਹਾਂ ਕਿ 'ਸਾਤਾ' ਸਤਾਂ ਦਿਨਾਂ ਦਾ ਹੁੰਦਾ ਹੈ, 'ਮਹੀਨਾ' ਤੀਹਾਂ ਦਿਨਾਂ ਦਾ, ਤੇ 'ਵਰ੍ਹਾ' 365 ਦਿਨਾਂ ਦਾ, ਤਾਂ ਦਿਨ ਤੋਂ ਭਾਵ ਦਿਨ-ਰਾਤ ਦੇ ਇੱਕ ਪੂਰੇ ਚੱਕਰ ਤੋਂ ਹੀ ਹੁੰਦਾ ਹੈ ਤੇ ਦਿਨ 24 ਘੰਟਿਆਂ ਦਾ ਹੀ ਸਮਝਿਆ ਜਾਂਦਾ ਹੈ।

ਧਰਤੀ ਦੇ ਕੁਝ ਉੱਤਰੀ ਤੇ ਕੁਝ ਦੱਖਣੀ ਇਲਾਕਿਆਂ ਨੂੰ ਛੱਡ ਕੇ ਬਾਕੀ ਦੀ ਸਾਰੀ ਦੁਨੀਆ ਵਿੱਚ ਹਰ ਵਰ੍ਹੇ ਦੋ ਵਾਰੀ ਹੀ (21 ਜੂਨ ਤੇ 21 ਸਤੰਬਰ ਨੂੰ) ਦਿਨ-ਰਾਤ ਬਰਾਬਰ ਬਰਾਬਰ (ਬਾਰਾਂ- ਬਾਰਾਂ ਘੰਟਿਆਂ ਦੇ) ਹੁੰਦੇ ਹਨ; ਪਰ ਜਿਹੜੀ ਥਾਂ ਧਰਤੀ ਦੇ ਉੱਤਰੀ ਤੇ ਦੱਖਣੀ ਧ੍ਰੁਵਾਂ ਜਾਂ ਸਿਰਿਆਂ ਤੋਂ ਠੀਕ ਵਿਚਕਾਰ ਹੈ, ਉੱਥੇ ਹਮੇਸ਼ਾ ਹੀ ਦਿਨ-ਰਾਤ ਬਾਰਾਂ-ਬਾਰਾਂ ਘੰਟਿਆਂ ਦੇ ਰਹਿੰਦੇ ਹਨ, ਕਦੇ ਛੋਟੇ-ਵੱਡੇ ਨਹੀਂ ਹੁੰਦੇ।

ਕੁਦਰਤ ਦੇ ਹੋਰ ਰੰਗ ਵੇਖੋ ਕਿ ਧਰਤੀ ਦੇ ਉੱਤਰੀ ਤੇ ਦੱਖਣੀ ਸਿਰਿਆਂ ਪੁਰ ਪੂਰੇ ਛੇ-ਛੇ ਮਹੀਨੇ ਦਿਨ ਤੇ ਛੇ-ਛੇ ਮਹੀਨੇ ਰਾਤ ਹੀ ਰਹਿੰਦੀ ਹੈ, ਭਾਵ, ਜੇ ਪਹਿਲੇ ਛੇ ਮਹੀਨੇ ਸੂਰਜ ਨਿਕਲਦਾ ਹੀ ਨਹੀਂ ਤੇ ਹਰ ਵੇਲੇ ਅਨ੍ਹੇਰਾ ਹੀ ਅਨ੍ਹੇਰਾ ਪਸਰਿਆ ਰਹਿੰਦਾ ਹੈ, ਤਾਂ ਦੂਜੇ ਛੇ ਮਹੀਨੇ ਸੂਰਜ ਡੁੱਬਦਾ ਹੀ ਨਹੀਂ !

ਇੱਸੇ ਤਰ੍ਹਾਂ ਉੱਤਰੀ ਧ੍ਰੁਵ ਤੋਂ ਜਿਉਂ-ਜਿਉਂ ਦੱਖਣ
ਤੇ ਦੱਖਣੀ ਧ੍ਰੁਵ ਤੋਂ ਜਿਉਂ-ਜਿਉਂ ਉੱਤਰ ਵੱਲ ਵਧੀਏ,
ਕਿਤੇ-ਕਿਤੇ ਮਹੀਨਿਆਂ ਬੱਧੀ ਤੇ ਕਿਤੇ ਕਿਤੇ ਕਈ ਕਈ
ਤੀਕ ਸੂਰਜ ਡੁੱਬਦਾ ਹੀ ਨਹੀਂ; ਅਤੇ ਫਿਰ ਜਦੋਂ ਰਾਤ ਦੀ
ਆਉਂਦੀ ਹੈ, ਤਾਂ ਉੱਸੇ ਤਰ੍ਹਾਂ ਮਹੀਨਿਆਂ ਬੱਧੀ ਤੇ ਕਈ
ਦਿਨਾਂ ਤੀਕ ਸੂਰਜ ਨਿਕਲਦਾ ਹੀ ਨਹੀਂ।

ਇਹ ਸਾਰੀ ਅਸਚਰਜ ਖੇਡ ਇਸ ਲਈ ਹੁੰਦੀ
ਹੈ ਕਿ ਰੱਬੀ ਪਰਬੰਧ ਅਨੁਸਾਰ ਧਰਤੀ ਗੋਲ ਹੈ ਤੇ ਹਰ
ਆਪਣੇ ਧੁਰੇ ਦੇ ਦੁਆਲੇ ਘੁੰਮਦੀ ਹੋਈ ਸੂਰਜ ਦੇ ਦੁਆ
ਪਰਕਰਮਾ ਕਰਦੀ ਰਹਿੰਦੀ ਹੈ। ਜੇ ਧਰਤੀ ਗੋਲ ਨਾ
ਜਾਂ ਆਪਣੇ ਧੁਰੇ ਤੇ ਸੂਰਜ ਦੇ ਦੁਆਲੇ ਘੁੰਮਦੀ ਨਾ ਰਹਿੰਦ
ਇਹ ਦਿਨ-ਰਾਤ ਬਦਲ-ਬਦਲ ਕੇ ਕਦੇ ਨਾ ਆਉਂਦੇ, ਤੇ ਨਾ ਵ
ਹੀ ਹੁੰਦੇ; ਸਗੋਂ ਕਿਤੇ ਹਮੇਸ਼ਾ ਦਿਨ ਹੀ ਰਹਿੰਦਾ ਤੇ ਕਿਤੇ ਹਮੇਸ਼ਾ ਰ

ਪਰ ਜਿੱਥੇ ਹਮੇਸ਼ਾ ਦਿਨ ਰਹਿੰਦਾ, ਉੱਥੇ ਧਰਤੀ ਤ
ਕੇ ਅੰਗਿਆਰਾਂ ਵਾਙੂ ਭਖਣ ਲੱਗ ਪੈਂਦੀ ਤੇ ਪਾਣੀ ਭਾਪ ਬ
ਬਿਲਕੁਲ ਸੁੱਕ-ਪੱਕ ਜਾਂਦਾ। ਇਸ ਦੇ ਉਲਟ ਜਿੱਥੇ ਹਮੇਸ਼ਾ
ਰਹਿੰਦੀ, ਉੱਥੇ ਲਗਾਤਾਰ ਠੰਢ ਦੇ ਕਾਰਨ ਨਿਰੀ ਬਰਫ਼ ਹੀ
ਦਿੱਸਦੀ। ਅਤੇ ਇਸ ਕਹਿਰ ਦੀ ਗਰਮੀ ਤੇ ਠੰਢ ਦਾ ਸਿੱਟ
ਨਿਕਲਦਾ ਕਿ ਸਾਰੀ ਧਰਤੀ ਬਿਲਕੁਲ ਉਜਾੜ ਤੇ ਪੂਰੇ
ਸੁੰਨ-ਸਾਨ ਹੁੰਦੀ।

ਇੱਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ
ਦੇ ਇਸ ਸੁਚੱਜ ਤੇ ਸੁਖਦਾਈ ਪਰਬੰਧ ਦੀ ਮਹਾਨਤਾ ਦੀ
ਉਸ ਦੇ ਕੀਤੇ ਨੂੰ ਜਾਨਣ ਲਈ ਆਪਣੀ ਬਾਣੀ ਵਿਚ ਫਰਮਾਇਆ

"ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥
"ਖਸਮੁ ਵਿਸਾਰਹਿ ਤੇ ਕਮਜਾਤਿ ॥"

ਸਾਡੀਆਂ ਨਵੀਨ ਪੁਸਤਕਾਂ ਪੁਰ

# ਰੰਗਾਵਾਲਾ ਪੜ੍ਹੋ ਤੇ ਧੋਖੇ ਤੋਂ ਬਚੋ

ਇਨ੍ਹਾਂ ਪੁਸਤਕਾਂ ਦੁਆਰਾ ਪੰਜਾਬੀ, ਹਿੰਦੀ, ਉਰਦੂ ਤੇ ਅੰਗਰੇਜ਼ੀ ਪੜ੍ਹਨਾ-ਲਿਖਣਾ ਬਹੁਤ ਛੇਤੀ ਆ ਜਾਂਦਾ ਹੈ ਅਤੇ ਬੱਚਿਆਂ ਦੇ ਦਿਲ-ਦਿਮਾਗ਼ ਉੱਤੇ ਭਾਰ ਵੀ ਨਹੀਂ ਪੈਂਦਾ।

ਨਵੀਨ ਪੰਜਾਬੀ ਬਾਲਬੋਧ ਛੋਟਾ
ਨਵੀਨ ਪੰਜਾਬੀ ਬਾਲਬੋਧ ਵੱਡਾ
ਨਵੀਨ ਹਿੰਦੀ ਅਕਸ਼ਰਬੋਧ ਛੋਟਾ
ਨਵੀਨ ਹਿੰਦੀ ਅਕਸ਼ਰਬੋਧ ਵੱਡਾ
ਉਰਦੂ ਕਾ ਆਸਾਨ ਕਾਇਦਾ
ਰੰਗਾਵਾਲਾ ਇੰਗਲਿਸ਼ ਪ੍ਰਾਇਮਰ
ਨਵੀਨ ਹਿਸਾਬ ਭਾਗ ਪਹਿਲਾ (ਮੂਰਤਾਂ ਵਾਲਾ)
ਨਵੀਨ ਪੰਜਾਬੀ ਦੀ ਪਹਿਲੀ ਤੋਂ ਪੰਜਵੀਂ ਪੋਥੀ ਤਕ
ਨਵੀਨ ਪੰਜਾਬੀ ਮਿਡਲ ਕੋਰਸ ਭਾਗ 1, 2, 3
ਨਵੀਨ ਪੰਜਾਬੀ ਵਿਆਕਰਣ ਭਾਗ 1, 2, 3
ਨਵੀਨ ਪੰਜਾਬੀ ਚਿੱਠੀ-ਪੱਤ੍ਰ ਛੋਟਾ ਤੇ ਵੱਡਾ
ਗੁਰਮੁਖੀ ਲਿਖਾਈ ਦੀਆਂ ਕਾਪੀਆਂ ਨੰ: 1, 2, 3, 4
ਹਿੰਦੀ ਕੀ ਨਵੀਨ ਪਹਿਲੀ, ਦੂਸਰੀ, ਤੀਸਰੀ ਪੁਸਤਕ
ਨਵੀਨ ਹਿੰਦੀ ਵਿਆਕਰਣ ਭਾਗ ਪਹਿਲਾ
ਨਵੀਨ ਧਰਮ ਸਿੱਖਿਆ ਨੰ: 1, 2, 3, 4, 5

## ਮਾਸਟਰ ਕਰਮ ਸਿੰਘ ਰੰਗਵਾਲਾ

ਰੰਗਾਵਾਲਾ ਹਾਊਸ; ੧੦੨੫, ਸੈਕਟਰ ੨੧—B ਚੰਡੀਗੜ੍ਹ